GURBANI TATT-SAAR

*by*

DR. MAN SINGH NIRANKARI
# 9, SECTOR 4, CHANDIGARH
TELE : (0172) 2742882



*ਸਰਵਰਕ :*
ਅੰਗਦ ਸਿੰਘ ਚੌਧਰੀ

ਪਹਿਲੀ ਵਾਰ ਅਗਸਤ 2006

**ਮੁੱਲ : 150-00 ਰੁਪਏ**

*ਮਿਲਣ ਦਾ ਪਤਾ :*
**ਸਿੰਘ ਬ੍ਰਦਰਜ਼**
ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006
ਫ਼ੋਨ : 0183-254 5787

*ਪ੍ਰਕਾਸ਼ਕ :*

# ਸਮਰਪਣ

ਉਨ੍ਹਾਂ ਦੀ ਸੇਵਾ ਵਿੱਚ
ਜਿਨ੍ਹਾਂ ਨੇ 19ਵੀਂ ਸਦੀ 'ਚ
ਸਿੱਖ ਧਰਮ ਅਤੇ ਗੁਰਮਤਿ ਦੀ
ਸਪੱਸ਼ਟਤਾ ਤੇ ਪ੍ਰਸਾਰਨਾਂ ਲਈ
ਜੀਵਨ ਭਰ
ਘਾਲਣਾ ਘਾਲੀਆਂ

# ਤਤਕਰਾ

## ਭਾਗ ਦੂਜਾ 121-165



## ਭਾਗ ਤੀਜਾ 167-240

# ਮਨ-ਮੰਦਰ ਜੋਤ ਜਗੇ

ਮਨ-ਮੰਦਰ ਜੋਤ ਜਗੇ। ਮਨਾਂ ਅੰਦਰ ਜੋਤ ਜਗਦੀ ਲੋੜੀਏ, ਪਰ ਪ੍ਰਗਤੀ ਲਈ ਸੁਰਤ ਦਾ, ਧਿਆਨ ਦਾ ਲਗਾਇਆ ਜਾਣਾ ਆਵੱਸ਼ਕ ਹੈ ਜੀ।

ਗੁਰਬਾਣੀ ਕਿਸਮਾ-ਕਿਸਮੀ ਦਾ ਭਰਪੂਰ ਖ਼ਜ਼ਾਨਾ ਹੈ, ਭੰਡਾਰ ਹੈ ਹਰ ਪ੍ਰਕਾਰ ਦਾ—ਸਿੱਧੇ ਬਿਆਨ ਹਨ, ਉਦਾਹਰਣ-ਮਾਤਰ ਕਥਾਵਾਂ ਹਨ, ਇਤਿਹਾਸਕ ਤੇ ਮਿਥਿਹਾਸਕ ਵਾਰਤਾਵਾਂ ਹਨ, ਸਿੱਧੇ ਆਦੇਸ਼ ਹਨ, ਸੰਦੇਸ਼ ਹਨ, ਉਪਦੇਸ਼ ਹਨ। ਇਸ ਸਭ ਕਾਸੇ ਨੂੰ ਤਰਤੀਬ ਅਤੇ ਤਰਕੀਬਬੱਧ ਰੂਪ ਵਿੱਚ ਇਕਮੁੱਠਤਾ ਦੇਣ ਤੇ ਗ੍ਰਹਿਣ ਕਰ ਕੇ ਸਰਬ-ਤੱਤਾਂ ਦਾ ਸਾਰ ਧਿਆਨ-ਬੋਧ ਕਰਨ ਦੀ ਲੋੜ ਹੈ, ਤਾਂ ਹੀ ਤਾਂ ਗਿਆਨਦਾਤੀ ਗੁਰਬਾਣੀ ਦੀ ਕੇਂਦਰੀ ਸਿਲਸਿਲੇਬੱਧ ਵਿਚਾਰ-ਧਾਰਾ ਪਾਠਕ ਜਾਂ ਸਰੋਤੇ ਦੇ ਧੁਰ ਅੰਤਰ ਮਨ-ਮੰਦਰ ਵਿੱਚ ਜਗਮਗਾ ਉਠੇਗੀ।

ਉਪਰੋਕਤ ਕਾਰਜ ਕਰਨਾ ਅਤਿਅੰਤ ਜ਼ਰੂਰੀ ਹੈ। ਸ਼ੁਰੂ ਤੋਂ ਹੀ ਇਸ ਦੀ ਲੋੜ ਤੁਰੀ ਆਉਂਦੀ ਹੈ—ਲੋੜ ਪੂਰਤੀ ਕਰਨ ਦੇ ਕੁੱਝ ਜਤਨ ਹੋਏ ਹਨ ਅਤੇ ਹੁਣ ਇਸ ਵੇਲੇ 'ਗੁਰਬਾਣੀ ਤੱਤਸਾਰ' ਦੇ ਨਾਂ ਹੇਠ ਇੱਕ ਤਿਭਾਗੀ ਪੁਸਤਕ ਦੇ ਰੂਪ ਵਿੱਚ ਡਾ. ਮਾਨ ਸਿੰਘ ਨਿਰੰਕਾਰੀ ਜੀ ਦੇ ਅਣਥੱਕ ਹੱਥੋਂ ਉਤਾਰਾ ਹੋਇਆ ਹੈ। ਇਹ ਰਚਨਾ ਕਲਮਧਾਰੀ ਅੱਤ-ਬਜ਼ੁਰਗ ਨੇਤਰ-ਡਾਕਟਰ ਦੇ ਲੰਮੇ ਚਿੰਤਨ ਉਪਰੰਤ ਤਿਆਰ ਕੀਤੀ ਗਈ ਹੈ।

ਡਾ. ਮਾਨ ਸਿਘ ਨਿਰੰਕਾਰੀ ਜੀ ਕੋਈ ਸਾਧਾਰਨ ਹਸਤੀ ਨਹੀਂ ਹਨ। ਉਹ ਯਾਦਦਾਸ਼ਤ ਦੇ ਚਮਤਕਾਰੀ ਧਨੀ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਰਚਨਾਵਲੀ ਨੂੰ ਤਕਰੀਬਨ ਸਾਰੀ ਦੀ ਸਾਰੀ ਨੂੰ, ਜਦ ਜੀ ਕਰੇ, ਜਾਂ ਜਦ ਲੋੜ ਪਵੇ, ਉਹ ਆਪਣੇ ਮੂੰਹ ਤੋਂ ਜ਼ੁਬਾਨੀ ਉਚਾਰ ਸਕਦੇ ਹਨ। ਇਸ ਅਦੁੱਤੀਪਣ ਦੀ ਵਰਤੋਂ ਉਹ ਪਿਛਲੇ ਕਈ ਦਹਾਕਿਆਂ ਤੋਂ ਲਗਾਤਾਰ ਕਰਦੇ ਆ ਰਹੇ ਹਨ। ਸਵੈ-ਗ੍ਰੰਥ, ਜੋ ਤਿੰਨ ਭਾਗਾਂ ਵਿੱਚ ਪੇਸ਼ ਕੀਤਾ ਗਿਆ ਹੈ, ਵਿੱਚ ਵੀ ਸਾਡੇ ਇਸ ਸਿਰਮੌਰ ਦੀ ਚਿੰਤਕ ਕਾਰਜਕਰਨੀ ਦੀ ਨਵੀਂ ਮਿਸਾਲ ਪੇਸ਼ ਕੀਤੀ ਗਈ ਹੈ। ਪੁਸਤਕ ਦਾ ਨਾਮ ਹੈ 'ਗੁਰਬਾਣੀ ਤੱਤਸਾਰ'।

ਪਹਿਲਾ ਭਾਗ: ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਹਾਨਤਾ ਬਾਰੇ, ਜਿਸ ਵਿੱਚ ਗੁਰਬਾਣੀ ਚਿੰਤਨ ਤੇ ਵਿਆਖਿਆ ਦਾ ਮਜ਼ਮੂਨ ਤੋਰਿਆ ਮਿਲਦਾ ਹੈ।

ਦੂਜਾ ਭਾਗ: ਸਿੱਖ ਧਰਮ ਨਾਲ ਸਬੰਧਤ ਲੇਖ, ਸਮਾਜਕ, ਇਤਿਹਾਸਕ

ਅਤੇ ਮਿਲਦੀ-ਜੁਲਦੀ ਜਾਣਕਾਰੀ-ਦਾਤਾ, ਜਿਨ੍ਹਾਂ ਦਾ ਸਿੱਧੇ ਅਤੇ ਅਸਿੱਧੇ ਤੌਰ 'ਤੇ ਗੁਰਬਾਣੀ ਤੱਤਸਾਰ ਨਾਲ ਸਬੰਧ ਹੈ।

**ਤੀਜਾ ਭਾਗ:** 'ਬਾਣੀ ਤੇ ਬਾਣੇ ਵਿੱਚ ਅੰਤਰ' ਲੇਖ ਨਾਲ ਸ਼ੁਰੂ ਹੁੰਦਾ ਹੈ। ਅਗਲਾ ਹੈ 'ਧਰਮ ਤੇ ਕਰਾਮਾਤ'। ਬਾਕੀ ਦੇ ਲੇਖ ਵੀ ਗੁਰਸਿੱਖੀ ਸਿਧਾਂਤ ਦੇ ਵਿਚਾਰ ਅਧੀਨ ਕਰ ਕੇ ਡਾ. ਨਿਰੰਕਾਰੀ ਜੀ ਵਲੋਂ ਆਪਣੀ ਬਹੁਤ ਡੂੰਘੀ ਜਾਣਕਾਰੀ, ਸੋਚ ਤੇ ਨਿਰਣੇ ਅਨੁਸਾਰ ਪੇਸ਼ਕਾਰੀ ਕੀਤੀ ਗਈ ਹੈ।

ਇਸ ਤਰ੍ਹਾਂ ਪੁਸਤਕ ਦੇ ਤਿੰਨਾਂ ਭਾਗਾਂ ਵਿੱਚ ਡਾ. ਮਾਨ ਸਿੰਘ ਨਿਰੰਕਾਰੀ ਜੀ, ਜਿਹੜੇ ਅੱਜ 95ਵੇਂ ਵਿੱਚ ਜਾ ਚੁੱਕੇ ਹਨ, ਦੀ ਅਦੁੱਤੀ ਯਾਦਦਾਸ਼ਤ ਤੇ ਡੂੰਘੀ ਸੋਚ ਵਾਲੀ ਸੋਚ ਦੀ ਵਰਤੋਂ ਹੈ। ਇਸ ਤਰ੍ਹਾਂ ਇਹ ਰਚਨਾ ਵੀਂ ਉਨ੍ਹਾਂ ਦੀ ਅਦੁੱਤੀ ਦੇਣ ਹੈ।

ਆਓ, ਆਪਾਂ ਭਾਗਵਾਨ ਪਾਠਕ ਉਸ ਨੂੰ ਮੁੜ ਮੁੜ 'ਜੀ ਆਇਆਂ ਨੂੰ' ਕਹੀਏ ਅਤੇ ਹਿੱਕ ਨਾਲ ਲਾ ਕੇ ਉਸਦਾ ਸਵਾਗਤ ਕਰੀਏ—ਕਾਮਨਾ ਹੋਰ ਵੀ ਕਰੀਏ ਕਿ ਵਾਹਿਗੁਰੂ ਸਾਡੇ ਇਸ ਮਹਾਨ ਬਜ਼ੁਰਗ ਦੀ ਤੰਦਰੁਸਤੀ ਵਿੱਚ ਵਾਧਾ ਕਰਦਾ ਰਹੇ ਅਤੇ ਉਨ੍ਹਾਂ ਦੀ ਜ਼ੁਬਾਨ ਤੋਂ ਹੋਰ ਅਜਿਹੀਆਂ ਰਚਨਾਵਾਂ ਦਾ ਪਰਗਟਾ ਜਾਰੀ ਰਹੇ।

**ਗੁਰਚਰਨ ਸਿੰਘ (ਡਾ.)**
35/9 ਏ, ਚੰਡੀਗੜ੍ਹ,
ਫ਼ੋਨ: 0172-2742387

**ਭੂਮਿਕਾ—**

# ਸਾਡੇ ਸਮੇਂ ਦਾ ਲਾਸਾਨੀ ਚਿੰਤਕ

ਡਾਕਟਰ ਮਾਨ ਸਿੰਘ ਜੀ ਨਿਰੰਕਾਰੀ ਸਾਡੇ ਸਮਕਾਲੀ ਦੌਰ ਦੇ ਇੱਕ ਲਾਸਾਨੀ-ਚਿੰਤਕ ਹਨ। ਇਹ ਸਾਡੀ ਖ਼ੁਸ਼ਕਿਸਮਤੀ ਹੈ ਕਿ ਅਸੀਂ ਉਸ ਸਮੇਂ ਨੂੰ ਮਾਣ ਰਹੇ ਹਾਂ, ਜਿਸ ਸਮੇਂ ਵਿੱਚ ਡਾ. ਮਾਨ ਸਿੰਘ ਅਤੇ ਉਨ੍ਹਾਂ ਵਰਗੇ ਦੋ ਚਾਰ ਹੋਰ ਡੂੰਘੇ ਚਿੰਤਕ ਵੀ ਜੀਅ ਰਹੇ ਹਨ। ਉਨ੍ਹਾਂ ਦੀ ਉਮਰ ਤਕਰੀਬਨ 95 ਸਾਲ ਦੀ ਹੈ ਅਤੇ ਇਸ ਉਮਰ ਵਿੱਚ ਵੀ ਉਹ ਇਤਨੇ ਚੇਤੰਨ ਤੇ ਤਰਕਸ਼ੀਲ ਵਿਅਕਤੀ ਹਨ। ਉਹ ਲਗਪਗ ਗੁਰਮਤਿ ਧਾਰਾਵਾਂ ਬਾਰੇ ਰਚੀਆਂ ਜਾ ਰਹੀਆਂ ਰਚਨਾਵਾਂ ਨੂੰ ਹਰ ਰੋਜ਼ ਪੜ੍ਹਦੇ ਹਨ, ਜਿਥੇ ਕਿਤੇ ਉਨ੍ਹਾਂ ਨੂੰ ਕੋਈ ਉਕਾਈ ਜਾਪੇ ਤਾਂ ਉਹ ਉਸ ਲੇਖਕ ਨਾਲ ਸਿਧਾਂਤਕ ਤੌਰ 'ਤੇ ਲੋਹਾ ਲੈਣ ਲਈ ਤੱਤਪਰ ਹੋ ਜਾਂਦੇ ਹਨ। ਕਿਸੇ ਵੇਲੇ ਦਲੀਲਾਂ ਨਾਲ ਸ਼ਸਤਰਬੱਧ ਹੋ ਕੇ ਉਸ ਸੰਦਰਭ ਦੇ ਗ੍ਰੰਥਾਂ ਨੂੰ ਸਾਹਮਣੇ ਰੱਖ ਕੇ ਪੜ੍ਹੀ ਹੋਈ ਰਚਨਾ ਦੀ ਪੜਚੋਲ ਕਰਦੇ ਹਨ ਤੇ ਉਸ ਵੇਲੇ ਅਖ਼ਬਾਰਾਂ ਵਿੱਚ ਛਪਣ ਲਈ ਭੇਜ ਦੇਂਦੇ ਹਨ। ਇਸ ਪ੍ਰਕਾਰ ਦੀ ਤੱਤਪਰਤਾ ਬਹੁਤ ਘੱਟ ਲੋਕਾਂ ਵਿੱਚ ਨਜ਼ਰ ਆਉਂਦੀ ਹੈ।

ਉਹ ਗੁਰਮਤਿ ਦੇ ਮਹਾਨ ਚਿੰਤਕ ਹਨ। ਗੁਰਮਤਿ ਦੇ ਹੋਰ ਵੀ ਕਈ ਪ੍ਰਸਿੱਧ ਵਿਦਵਾਨ ਹੋਏ ਹਨ, ਪਰ ਤੁਲਨਾਤਮਿਕ ਅਧਿਐਨ (Comparative Study) ਦੇ ਪੱਖ ਤੋਂ ਉਹ ਇੱਕ ਲਾਸਾਨੀ ਪ੍ਰਬੁੱਧਤਾ ਦੇ ਸਵਾਮੀ ਹਨ। ਉਨ੍ਹਾਂ ਕੋਲ ਆਪਣੀ ਵਿਸ਼ਾਲ ਲਾਇਬ੍ਰੇਰੀ ਹੈ, ਪਰ ਜੇ ਕਿਸੇ ਹੋਰ ਪੋਥੀ ਦੀ ਲੋੜ ਪਵੇ ਤਾਂ ਲੱਭਦੇ-ਲਭਾਂਦੇ ਉਸ ਦੇ ਸੋਮੇ ਤਕ ਪੁੱਜ ਜਾਂਦੇ ਹਨ। ਗੁਰਮਤਿ ਦੀ ਕੇਵਲ ਵਿਆਖਿਆ ਭਾਈ ਜੋਧ ਸਿੰਘ ਹੋਰਾਂ ਨੇ *ਗੁਰਮਤਿ ਨਿਰਣਯ* ਵਿੱਚ ਲਗਪਗ ਇੱਕ ਸਦੀ ਪਹਿਲਾਂ ਕੀਤੀ ਸੀ। ਫਿਰ ਉਸ ਤੋਂ ਬਾਅਦ ਵੱਡੀ ਗਿਣਤੀ ਵਿੱਚ ਵਿਦਵਾਨ ਵਿਚਾਰਧਾਰਾ ਲਿਖਦੇ ਆ ਰਹੇ ਹਨ, ਡਾ. ਮਾਨ ਸਿੰਘ ਸਾਰੇ ਪਸਾਰੇ ਵਿੱਚੋਂ ਇੱਕ ਵਿਲੱਖਣ ਸ਼ਖ਼ਸੀਅਤ ਵਜੋਂ ਨਜ਼ਰ ਆਉਂਦੇ ਹਨ।

ਤੌਰ 'ਤੇ ਆਪ ਸਾਇੰਸਦਾਨ ਹਨ, ਮੈਡੀਕਲ ਕਾਲਜ ਅੰਮ੍ਰਿਤਸਰ ਦੇ ਪ੍ਰਿੰਸੀਪਲ ਵੀ ਰਹੇ ਹਨ। ਉਨ੍ਹਾਂ ਦਾ ਅਸਲ ਮਾਰਗ ਉਨ੍ਹਾਂ ਨੂੰ ਆਵਾਜ਼ਾਂ ਮਾਰ ਰਿਹਾ ਸੀ। ਇਸ ਲਈ ਅਵਕਾਸ਼ ਪ੍ਰਾਪਤੀ ਤੋਂ ਬਾਅਦ ਉਹ ਤਨ-ਮਨ ਅਤੇ ਧਨ ਨਾਲ ਇਸ ਖੇਤਰ ਵਿੱਚ ਆ ਗਏ ਅਤੇ ਬੜਾ ਸਫਲ ਜੀਵਨ ਬਿਤਾਇਆ ਹੈ।

ਅਸੀਂ ਇਥੇ ਪੁਸਤਕ ਦੀ ਭਾਗ-ਵੰਡ ਵਿੱਚ ਉਨ੍ਹਾਂ ਦੇ ਸਾਰੇ ਵਿਚਾਰ ਸੰਸਾਰ ਬਾਰੇ ਚਰਚਾ ਨਹੀਂ ਕਰ ਸਕਦੇ, ਪਰ ਫ਼ਰਕ ਸਿਰਫ਼ ਦਾਲ ਵਿੱਚੋਂ ਦਾਣਾ ਟੋਹਣ ਵਾਸਤੇ ਇੱਕ ਦੋ ਹਵਾਲੇ ਜ਼ਰੂਰ ਦੇਵਾਂਗੇ। ਸਿੱਖੀ ਵਿੱਚ ਵਾਹਿਗੁਰੂ ਦੀ ਬੜੀ ਮਹਾਨਤਾ ਬਣ ਗਈ ਹੈ। ਪਰ ਜਦੋਂ ਖੋਜੀ ਵਿਦਵਾਨਾਂ ਨੇ ਗੁਰੂ ਗ੍ਰੰਥ ਸਾਹਿਬ ਵਿੱਚ ਵਾਹਿਗੁਰੂ ਸ਼ਬਦ ਖੋਜਣ-ਲੱਭਣ ਦੀ ਕੋਸ਼ਿਸ਼ ਕੀਤੀ ਤਾਂ ਕੇਵਲ ਇੱਕ ਭੱਟ ਕਵੀ 'ਗਯੰਦ' ਨੇ ਇਹ ਸ਼ਬਦ ਵਰਤਿਆ ਹੈ।

ਇਸ ਬਾਰੇ ਮੈਂ ਵੀ ਕੁਝ ਅਧਿਐਨ ਕੀਤਾ ਤਾਂ ਸੰਪ੍ਰਦਾਈ ਪਰੰਪਰਾ ਵਿਚ ਇੱਕ ਵਾਕ ਲਭਿਆ। ਹਿੰਦੂ ਧਰਮ ਵਿਚ ਇਕ ਮੰਤਰ ਹੈ: "ਵਾਸਦੇਵ ਹਰੀ ਗੋਬਿੰਦ ਰਾਮ।" ਲਗਪਗ ਗੁਰੂ ਹਰਿਗੋਬਿੰਦ ਸਾਹਿਬ ਵੇਲੇ ਨਾਮ-ਅਭਿਲਾਸ਼ੀਆਂ ਨੇ ਇਸ ਮੰਤਰ ਦੇ ਹਰ ਸ਼ਬਦ ਦਾ ਪਹਿਲਾ ਸ਼ਬਦ ਜੋੜ ਕੇ ਵਾਹਗੋਰਾ ਤੇ ਫਿਰ ਇਹ ਸ਼ਬਦ ਵਾਹਿਗੁਰੂ ਬਣ ਕੇ ਇਤਨਾ ਪ੍ਰਚੱਲਤ ਹੋਇਆ ਕਿ ਲੋਕ ਸਤਿਨਾਮ ਅਤੇ ਸਤਿ-ਕਰਤਾਰ ਦੀ ਧੁਨੀ ਨੂੰ ਭੁੱਲ ਗਏ। ਇਸ ਗੱਲ ਦਾ ਸਾਧਾਰਣ ਜਿਹਾ ਜ਼ਿਕਰ ਮੈਂ ਲੁਧਿਆਣੇ ਦੇ ਇੱਕ ਸਿੱਖ ਸੰਮੇਲਨ ਵਿੱਚ ਕਰ ਬੈਠਾ ਤਾਂ ਸੰਗਤਾਂ ਨੇ ਮੇਰਾ ਬਹੁਤ ਵਿਰੋਧ ਕੀਤਾ। ਸੁਭਾਗ ਨੂੰ ਸਟੇਜ ਸਕੱਤਰ ਡਾਕਟਰ ਦਰਸ਼ਨ ਸਿੰਘ ਯੂਨੀਵਰਸਿਟੀ ਪ੍ਰੋਫ਼ੈਸਰ ਸਨ, ਉਨ੍ਹਾਂ ਮੈਨੂੰ ਹੌਲੀ ਜਿਹਾ ਕਿਹਾ ਕਿ ਖਿਮਾ ਯਾਚਨਾ ਇਥੋਂ ਟਿੱਬ ਜਾਓ। ਉਥੋਂ ਮੇਰੀ ਜਾਨ ਬਚੀ ਤੇ ਮੈਂ ਆਪਣੀ ਸਾਰੀ ਗੱਲ ਦਾ ਜ਼ਿਕਰ ਡਾਕਟਰ ਸਾਹਿਬ ਨਾਲ ਕੀਤਾ ਤਾਂ ਡਾਕਟਰ ਸਾਹਿਬ ਨੇ ਕਿਹਾ ਕਿ ਇਹ ਗੱਲ ਖੋਜ ਵਾਲੀ ਹੈ, ਮੈਂ ਇਸ ਬਾਰੇ ਪੁਨਰ ਵਿਚਾਰ ਕਰ ਕੇ ਤੁਹਾਡੇ ਨਾਲ ਸਾਂਝ ਪਾਵਾਂਗਾ। ਮੈਨੂੰ ਖ਼ੁਸ਼ੀ ਹੈ ਕਿ ਡਾਕਟਰ ਸਾਹਿਬ ਨੇ ਪੰਨਾ 81 ਉੱਤੇ ਇੱਕ ਅਧਿਆਇ 'ਵਾਹਿਗੁਰੂ ਸ਼ਬਦ ਬਾਰੇ ਵਿਚਾਰ' ਲਿਖਿਆ ਹੈ ਅਤੇ ਮੈਂ ਸਮਝਦਾ ਹਾਂ ਕਿ ਸਾਡੇ ਵਿਦਵਾਨਾਂ ਨੂੰ ਬੜੀ ਹੋਸ਼ਮੰਦੀ ਨਾਲ ਇਸ ਸ਼ਬਦ ਬਾਰੇ ਹੋਰ ਖੋਜ ਕਰਨੀ ਚਾਹੀਦੀ ਹੈ।

ਡਾਕਟਰ ਸਾਹਿਬ ਨੇ ਬਹੁਤ ਸਾਰੇ ਵਿਵਾਦ-ਗ੍ਰਸਤ ਵਿਸ਼ੇ ਲਏ ਹਨ ਅਤੇ ਇਸ ਗੱਲ ਦੀ ਚਿੰਤਾ ਨਹੀਂ ਕੀਤੀ ਕਿ ਕੋਈ ਉਨ੍ਹਾਂ ਨੂੰ ਕੀ ਕਹੇਗਾ?

ਧਰਮ ਦੇ ਵਿਕਾਸ ਵਿੱਚ ਜਿੰਨਾ ਯੋਗਦਾਨ ਸਹਿਜਧਾਰੀ ਸੰਤਾਂ ਤੇ ਵਿਦਵਾਨਾਂ ਨੇ ਪਾਇਆ ਹੈ, ਉਹ ਬਾਣੇ ਵਿੱਚ ਪੱਕੇ ਸਿੱਖਾਂ ਨਾਲੋਂ ਕਿਤੇ ਘੱਟ ਨਹੀਂ ਹਨ, ਸਗੋਂ ਵੱਧ ਹੈ। ਇਹ ਇੱਕ ਵੱਡੀ ਸੇਵਾ ਆਪ ਨੇ ਕੀਤੀ।

ਅੰਤ ਵਿੱਚ ਮੈਂ ਇਹ ਕਹਾਂਗਾ ਕਿ ਗੁਰਮਤਿ ਧਾਰਾ ਦੇ ਅਭਿਲਾਖੀਆਂ ਨੂੰ ਇਹ ਪੁਸਤਕ ਜ਼ਰੂਰ ਪੜ੍ਹਨੀ ਚਾਹੀਦੀ ਹੈ ਕਿ ਸਾਡੇ ਬਾਰੇ ਭਰਮ ਭੁਲੇਖੇ ਦੂਰ ਹੋ ਸਕਣ।

**ਕੁਲਬੀਰ ਸਿੰਘ ਕਾਂਗ (ਡਾ.)**

11-7-2006 *ਸਟੇਟ ਐਵਾਰਡੀ, ਸ਼੍ਰੋਮਣੀ ਸਾਹਿਤਕਾਰ*

# ਦੋ ਸ਼ਬਦ

'ਗੁਰਬਾਣੀ ਤੱਤਸਾਰ' ਦੇ ਤਿੰਨਾਂ ਭਾਗਾਂ ਵਿੱਚ ਵਿਸ਼ਾ-ਵਸਤੂ ਅਨੁਸਾਰ ਲੜੀਬੱਧ ਕੀਤੀ ਲੇਖਾਵਲੀ ਦੇ ਉਤਪੰਨ, ਵਿਗਸਣ ਤੇ ਉਸ ਦੀ ਤਿਭਾਗੀ ਵੰਡ-ਕਰਨ ਬਾਰੇ ਜਾਣਕਾਰੀ ਅਰਪਨ ਕਰਨੀ ਲਾਜ਼ਮੀ ਜਾਣਦੇ ਹੋਏ 'ਦੋ ਸ਼ਬਦ' ਹਾਜ਼ਰ-ਹਜ਼ੂਰ ਹਨ।

ਗੱਲ ਗੁਰਬਾਣੀ, ਸਿੱਖ-ਧਰਮ ਮਰਿਆਦਾ ਅਤੇ ਇਤਿਹਾਸਕ ਘਟਨਾਵਲੀ ਵਿੱਚ ਅੰਤਰ-ਦ੍ਰਿਸ਼ਟੀ ਅਤੇ ਉਸ ਦੁਆਰਾ ਪ੍ਰਾਪਤ ਨਿਰਨਾਇਕ ਵਿਚਾਰਧਾਰਾ ਦੀ ਚਲਿਤ ਕੀਤੀ ਗਈ ਹੈ। ਮੇਰੀ ਇਹ ਸੋਚ-ਸਮੱਗਰੀ ਅਤੇ ਕਲਮੀ ਕਾਰਵਾਈ ਇਕ-ਟਿਕ ਲਗਾਤਾਰਤਾ ਦੀ ਨਹੀਂ, ਕਾਫ਼ੀ ਦੇਰ ਤੋਂ ਸਮੇਂ-ਸਮੇਂ ਸਿਰ ਉਪਜੇ ਅਤੇ ਕਲਮਬੰਦ ਹੁੰਦੇ ਰਹੇ ਲੇਖਾਂ ਨੂੰ ਵਿਸ਼ੇ-ਅਨੁਸਾਰ ਤਰਤੀਬ ਦੇ ਕੇ ਕਿਤਾਬੀ ਸ਼ਕਲ ਵਿੱਚ ਆਪ ਜੀ ਦੀਆਂ ਅੱਖਾਂ ਦੇ ਸਾਹਮਣੇ ਮੇਰੇ ਵੱਲੋਂ ਪੇਸ਼ ਕਰਨ ਦਾ ਜਤਨ ਕੀਤਾ ਗਿਆ ਹੈ ਜੀ।

ਮੈਂ ਪੜ੍ਹਾਈ ਤਾਂ ਅੱਖਾਂ ਦੀ ਡਾਕਟਰੀ ਦੀ ਕੀਤੀ, ਜਿਸ ਨਾਲ ਮੈਨੂੰ ਅੱਖਾਂ ਦੇ ਇਲਾਜ ਦੇ ਖੇਤਰ ਵਿੱਚ ਸੇਵਾ ਵਜੋਂ ਬਣਦਾ ਮਾਣ-ਸਨਮਾਨ ਮਿਲਿਆ। ਮੈਨੂੰ ਸ਼ੁਰੂ ਤੋਂ ਹੀ, ਸ਼ਾਇਦ ਖ਼ਾਨਦਾਨੀ ਵਿਰਾਸਤ ਕਰਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸੰਕਲਿਤ ਬਾਣੀ ਅਤੇ ਉਸ ਨਾਲ ਸਬੰਧਤ ਬਾਹਰਲੀਆਂ ਲਿਖਤਾਂ ਸਬੰਧੀ ਡੂੰਘੀ ਜਾਣਕਾਰੀ ਲੈਣ ਦਾ ਚਸਕਾ ਹੈ ਸੀ। ਗੁਰਬਾਣੀ ਦਾ ਤੱਤਸਾਰ ਕੀ ਹੈ, ਉਸ ਦਾ ਪਿਛੋਕੜ ਕੀ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਚੜ੍ਹੀ ਗੁਰੂਆਂ ਦੀ ਰਚੀ ਬਾਣੀ ਦੇ ਨਾਲ ਦੂਜੀ ਬਾਣੀ ਵਜੋਂ ਕਬੂਲੀ ਗਈ ਭਗਤਾਂ ਤੇ ਕਵੀ ਜਨਾਂ ਦੀ ਕਿਰਤਾਵਲੀ ਦੇ ਲੱਛਣ ਕੀ ਹਨ? ਇਨ੍ਹਾਂ ਸਵਾਲਾਂ ਦੇ ਜਵਾਬ ਹਾਸਲ ਕਰਨ ਦੀ ਚੇਸ਼ਟਾ ਨੇ ਮੈਨੂੰ ਇੱਕ ਤਰ੍ਹਾਂ ਨਿਰਵਿਘਨ ਰੂਪ ਵਿੱਚ ਏਸ ਪਾਸੇ ਦਾ ਧਿਆਨਧਾਰ ਬਣਾ ਦਿੱਤਾ ਹੋਇਆ ਸੀ। ਅਨੇਕਾਂ ਨਵੀਆਂ ਸੋਚਾਂ ਫੁਰੀਆਂ, ਕਈ

ਫੇਰ ਰਾਗ ਆਸਾ ਮ: ੧, ਮਾਰੂ ਸੋਲਹੇ ਮਹਲਾ ੧, ਬਾਬਰ ਬਾਣੀ, ਜਪੁਜੀ ਸਾਹਿਬ, ਰਾਗਮਾਲਾ, ਮੁੰਦਾਵਣੀ ਆਦਿ ਦਰਜਨ ਤੋਂ ਵੱਧ ਕਾਵਿ-ਰਚਨਾਵਾਂ ਬਾਰੇ ਆਲੋਚਨਾਤਮਕ ਚਰਚਾ ਹੋਈ ਹੈ।

ਭਾਗ ਦੂਜੇ ਵਿੱਚ ਗੁਰਸਿੱਖੀ ਮਾਨਤਾਵਾਂ, ਸਰੂਪਤਾ ਸਿਧਾਂਤਾਂ ਦੀ ਵਿਆਖਿਆ ਦਾ ਦੌਰ ਤੇ ਉਨ੍ਹਾਂ ਦੀ ਇਤਿਹਾਸਕਤਾ ਦੀ ਗੱਲ ਵੱਲ ਬੜੇ ਡੂੰਘੇ ਜਾਣ ਦਾ ਉਪਰਾਲਾ ਕੀਤਾ ਗਿਆ ਹੈ।

ਭਾਗ ਤੀਜੇ ਵਿੱਚ ਬਹੁਤ ਸਾਰੇ ਸਿੱਖ ਸਿਧਾਂਤਾਂ, ਵਿਸ਼ਵਾਸਾਂ, ਕਰਮ-ਕਾਂਡਾਂ ਦੀ ਵਾਰਤਾ ਤੋਰੀ ਗਈ ਹੈ। ਨਵੇਂ ਨਿਰਣੇ ਪੇਸ਼ ਕੀਤੇ ਗਏ ਹਨ, ਜਿਹੜੇ ਮੇਰੇ ਪੂਰੀ ਤਰ੍ਹਾਂ ਨਿਜੀ ਕਹੇ ਜਾ ਸਕਦੇ ਹਨ। ਇਨ੍ਹਾਂ ਨੂੰ ਪਾਠਕਾਂ ਵਲੋਂ ਵਿਚਾਰ ਅਧੀਨ ਕੀਤਾ ਜਾ ਸਕਦਾ ਹੈ।

ਮੇਰੀ ਸਨਿਮਰ ਬੇਨਤੀ ਹੈ ਕਿ ਮੇਰੀ ਸੋਚ ਅਧੀਨ, ਮੇਰੀ ਕਲਮ ਤੋਂ ਜੋ ਕੁੱਝ ਉਕਰਿਆ ਗਿਆ ਹੈ, ਉਸਨੂੰ ਪਾਠਕ ਆਪਣੀ ਸੋਚ-ਅਧੀਨ ਕਰਨ। ਠੀਕ ਲੱਗੇ ਤਾਂ ਉਸ ਨੂੰ ਪ੍ਰਵਾਨ ਕਰਨ, ਉਸ ਦਾ ਪ੍ਰਚਾਰ ਕਰਨ। ਜੇਕਰ ਕੋਈ ਨਿੱਕੀ ਮੋਟੀ ਸੋਧ ਦਰਕਾਰ ਹੋਵੇ, ਉਸ ਬਾਰੇ ਆਪਣੇ ਸੁਝਾਓ ਦਾਸ ਨੂੰ ਪ੍ਰਦਾਨ ਕਰਨ ਦੀ ਖੇਚਲ ਜ਼ਰੂਰ ਕਰਨ।

ਗੁਰਮਤਿ ਦਾ ਸਹੀ ਰੂਪ ਪ੍ਰਚੱਲਤ ਹੋਣਾ, ਕੀਤਾ ਜਾਣਾ ਬੜਾ ਜ਼ਰੂਰੀ ਅਤੇ ਆਵੱਸ਼ਕ ਹੈ। ਇਸ ਆਦੇਸ਼ ਦੀ ਪ੍ਰਾਪਤੀ ਲਈ ਇਸ ਬੰਦੇ (ਡਾ. ਮਾਨ ਸਿੰਘ ਨਿਰੰਕਾਰੀ) ਦੀਆਂ ਸੇਵਾਵਾਂ ਹਰ ਵਕਤ, ਆਪਣੇ ਆਖ਼ਰੀ ਦਮ ਤਕ, ਹਰ ਰੂਪ ਵਿੱਚ ਹਾਜ਼ਰ-ਨਾਜ਼ਰ ਹਨ ਜੀ।

ਸ੍ਰ. ਸ਼ੇਰ ਸਿੰਘ ਜੀ ਨੇ ਇਸ ਪੁਸਤਕ ਦੀ ਟਾਈਪ ਕਰਨ, ਪਰੂਫ਼ ਰੀਡਿੰਗ ਕਰਨ, ਤਰਤੀਬ ਤੇ ਸੈਟਿੰਗ ਵਗ਼ੈਰਾ ਵਿਚ ਮਿਹਨਤ ਤੇ ਲਗਨ ਨਾਲ ਹਿੱਸਾ ਪਾਇਆ ਹੈ, ਲੇਖਕ ਉਹਨਾਂ ਦਾ ਬਹੁਤ ਧੰਨਵਾਦੀ ਹੈ।

ਡਾ. ਮਾਨ ਸਿੰਘ ਨਿਰੰਕਾਰੀ
# 9, ਸੈਕਟਰ-4, ਚੰਡੀਗੜ੍ਹ
ਫ਼ੋਨ: (0172) 2742882

# ਸ੍ਰੀ ਗੁਰੂ ਗ੍ਰੰਥ ਸਾਹਿਬ ਸਮੁੱਚੀ ਮਾਨਵਤਾ ਦਾ ਸਾਂਝਾ ਗ੍ਰੰਥ

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਦੀ ਉੱਤਮ ਵਿਉਂਤਬੰਦੀ ਨੂੰ ਵੇਖ ਕੇ ਅਚੰਭਾ ਭਰੀ ਪ੍ਰਸੰਨਤਾ ਹੁੰਦੀ ਹੈ। ਇਹ ਮਹਾਨ ਅਧਿਆਤਮਿਕ ਗ੍ਰੰਥ ਕੇਵਲ ਪੰਜਾਬੀਆਂ ਤੇ ਵਿਸ਼ੇਸ਼ ਕਰਕੇ ਸਿੱਖਾਂ ਦਾ ਨਿਵੇਕਲਾ ਵਿਰਸਾ ਨਹੀਂ। ਇਹ ਗੁਰੂ ਸਾਹਿਬਾਨ ਵੱਲੋਂ ਸਮੁੱਚੀ ਮਨੁੱਖਤਾ ਦੇ ਕਲਿਆਣ ਲਈ ਕੀਤੇ ਜਤਨਾਂ ਦਾ ਸਿੱਟਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਛੇ ਸਿੱਖ ਗੁਰੂਆਂ ਦੀ ਬਾਣੀ ਦੇ ਨਾਲ ਪੰਦਰਾਂ ਭਗਤਾਂ ਨੂੰ ਯੋਗ ਥਾਂ ਦਿੱਤੀ ਗਈ ਹੈ। ਪੰਦਰਾਂ ਭਗਤਾਂ ਵਿੱਚ ਮੁਸਲਮਾਨ ਸੂਫ਼ੀ ਫ਼ਕੀਰ, ਬ੍ਰਾਹਮਣ, ਖੱਤਰੀ, ਜੁਲਾਹਾ, ਜੱਟ, ਨਾਈ, ਕਸਾਈ, ਛੀਂਬਾ ਅਤੇ ਚਮਾਰ ਜਾਤੀ ਦੇ ਮਹਾਨ ਅਧਿਆਤਮਿਕ ਪੁਰਸ਼ ਬਿਰਾਜਮਾਨ ਹਨ। ਇਹ ਸੰਤ-ਮਹਾਂਪੁਰਸ਼ ਭਾਰਤ ਦੇ ਵੱਖ-ਵੱਖ ਪ੍ਰਦੇਸ਼ਾਂ—ਬੰਗਾਲ, ਉੱਤਰ ਪ੍ਰਦੇਸ਼, ਮਹਾਰਾਸ਼ਟਰਾ, ਰਾਜਸਥਾਨ, ਸਿੰਧ ਅਤੇ ਪੰਜਾਬ ਆਦਿ ਦੇ ਵਾਸੀ ਸਨ।

ਅਨੇਕਾਂ ਭਾਸ਼ਾਵਾਂ ਦੇ ਸ਼ਬਦ-ਭੰਡਾਰ ਵਿੱਚੋਂ ਅਰਬੀ, ਫ਼ਾਰਸੀ, ਸਿੰਧੀ, ਸੰਸਕ੍ਰਿਤ, ਹਿੰਦੀ, ਬ੍ਰਿਜ ਅਤੇ ਸਾਧ ਭਾਸ਼ਾ ਪੰਜਾਬੀ ਆਦਿ ਨਾਲ ਕਿਸੇ ਕਿਸਮ ਦਾ ਵੱਖਰੇਵਾਂ ਨਹੀਂ ਕੀਤਾ।

ਭਾਰਤ ਦੀਆਂ ਮਿਥਹਾਸਿਕ ਘਟਨਾਵਾਂ, ਕਹਾਣੀਆਂ, ਅਧਿਆਤਮਿਕ ਉਪਦੇਸ਼ਾਂ ਨੂੰ ਉਪਯੋਗੀ ਬਣਾਉਣ ਲਈ ਵਰਤਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਆਰੰਭ ਗੁਰੂ ਨਾਨਕ ਦੇਵ ਜੀ ਦੀ "ਜਪੁ" (ਜੋ ਉੱਤਮ ਤੇ ਉੱਚ ਦਰਜੇ ਦੇ ਅਧਿਆਤਮਿਕ ਵਿਚਾਰਾਂ ਦਾ ਖ਼ਜ਼ਾਨਾ ਹੈ) ਬਾਣੀ ਨਾਲ ਹੁੰਦਾ ਹੈ। ਇਸ ਬਾਣੀ ਦੇ ਆਰੰਭ ਵਿੱਚ "ਮੂਲ ਮੰਤਰ" ਮੰਗਲ ਅੰਕਿਤ ਹੈ। ਮੂਲ ਮੰਤਰ ਵਿੱਚ 'ਨਿਰਗੁਣ' ਤੇ 'ਸਰਗਣ' ਅਕਾਲ ਪਰਖ ਦਾ ਵਰਨਨ ਹੈ।

ਸਾਰਾ ਸੰਸਾਰ ਨਿਰਗੁਣ ਦਾ ਹੀ ਪਸਾਰਾ ਹੈ। ਇਸ ਵਿਚਾਰਧਾਰਾ ਨੂੰ ਮੰਨਣ ਨਾਲ ਹੀ ਮਨੁੱਖੀ ਜੀਵਨ ਪ੍ਰਫੁੱਲਤ ਹੋ ਸਕਦਾ ਹੈ।

ਭਾਰਤੀ ਸੰਸਕ੍ਰਿਤ ਦੇ ਧੁਨਆਤਮਿਕ ਸ਼ਬਦ 'ਓਮ' ਦੇ ਆਰੰਭ ਵਿੱਚ 'ਏਕੰਕਾਰ' ਨੂੰ ਸਮਿਲਿਤ ਕਰਕੇ ਕ੍ਰਾਂਤੀਕਾਰੀ ਵਿਚਾਰਧਾਰਾ ਨੂੰ ਜਨਮ ਦਿੱਤਾ। ਇਸ ਸੰਧੀ ਦਾ ਉਚਾਰਨ, 'ਏਕੰਕਾਰ', 'ਓਅੰਕਾਰ' ਹੈ, ਭਾਵ ਅਨੇਕਤਾ ਦੀ ਜੜ੍ਹ ਏਕਤਾ ਵਿੱਚ ਹੈ। ਏਕਤਾ ਨੂੰ ਸਦੀਵੀ ਆਦਰ ਦੇ ਕੇ ਅਨੇਕਤਾ ਨੂੰ ਸਵੀਕਾਰ ਕਰਨਾ ਹੈ। ਇਸ ਸਦੀਵੀ ਸੱਚ ਨੂੰ ਪ੍ਰਗਟ ਕੀਤਾ ਹੈ। ਇੱਕ ਨੂੰ ਮੰਨ ਕੇ ਚੱਲਣ ਨਾਲ ਦੁਬਿਧਾ ਦੂਰ ਹੁੰਦੀ ਹੈ, ਪ੍ਰੇਮ ਬਣਿਆ ਰਹਿੰਦਾ ਹੈ। ਅਰਥਾਤ:

**ਏਕੋ ਏਕੁ ਏਕੁ ਪਛਾਨੈ॥**
**ਇਤ ਉਤ ਕੀ ਓਹੁ ਸੋਝੀ ਜਾਨੈ॥** *(੨੮੧)*

**ਏਕ ਆਸ ਰਾਖਹੁ ਮਨ ਮਾਹਿ॥**
**ਸਰਬ ਰੋਗ ਨਾਨਕ ਮਿਟਿ ਜਾਹਿ॥** *(੨੮੮)*

**ਏਕ ਅਖਰੁ ਹਰਿ ਮਨਿ ਬਸਤ ਨਾਨਕ ਹੋਤ ਨਿਹਾਲ॥** *(੨੬੧)*

**ਹਜ ਕਾਬੈ ਜਾਉ ਨ ਤੀਰਥ ਪੂਜਾ॥**
**ਏਕੋ ਸੇਵੀ ਅਵਰੁ ਨ ਦੂਜਾ॥੨॥**
**ਪੂਜਾ ਕਰਉ ਨ ਨਿਵਾਜ ਗੁਜਾਰਉ॥**
**ਏਕ ਨਿਰੰਕਾਰ ਲੇ ਰਿਦੈ ਨਮਸਕਾਰਉ॥** *(੧੧੩੬)*

ਮੁੱਢ ਵਿੱਚ ਗਣਿਤਮਾਲਾ ਦਾ ਹਿੰਦਸਾ 'ਇੱਕ' (੧) ਦਿੱਤਾ ਹੈ। ਇਸਲਾਮ ਦੀ ਵਿਚਾਰਧਾਰਾ "ਜ਼ਾਤ ਪਾਕ", "ਵਾਹਿਦੁਲ ਲਾ ਸ਼ਰੀਕ" ਹੈ, ਪ੍ਰਮੇਸ਼ਰ ਇੱਕ ਹੈ, ਇਹ ਪ੍ਰਥਾ ਗੁਰੂ ਨਾਨਕ ਦੇਵ ਦੀ ਵਿਚਾਰਧਾਰਾ ਦੀ ਪ੍ਰੋੜ੍ਹਤਾ ਕਰਦੀ ਹੈ। ਇਸ ਦੇ ਨਾਲ "ੳ" (ਓਅੰਕਾਰ) ਭਾਸ਼ਾ ਦੀ ਲਿਪੀ ਦਾ ਮੁੱਢਲਾ ਅੱਖਰ ਵਰਤਿਆ, ਜੋ ਧੁਨਆਤਮਿਕ ਨਾਮ ਹੈ। ਹਿੰਦੂ ਧਰਮ ਵਿੱਚ ਇਸ ਅੱਖਰ ਦੀ ਵਰਤੋਂ ਅਕਾਲ ਪੁਰਖ ਦਾ ਲਖਾਇਕ ਹੈ ਤੇ ਇਸਦਾ ਉਚਾਰਨ ਓਮ ਹੈ। ਦੋਵਾਂ ਵੱਖਵਾਦੀ ਵਿਚਾਰਾਂ ਨੂੰ ਗੁਰੂ ਨਾਨਕ ਦੇਵ ਜੀ ਨੇ ਇੱਕ ਪੱਧਰ 'ਤੇ ਇਕੱਠਾ ਕਰਕੇ ਹਿੰਦੂ ਮੁਸਲਮਾਨਾਂ ਨੂੰ ਏਕਤਾ ਕਰਨ ਦਾ ਸੰਦੇਸ਼ ਦਿੱਤਾ ਹੈ। ਆਪ ਨੇ ਵਈਂ ਨਦੀ ਵਿੱਚੋਂ ਨਿਕਲਣ ਉਪਰੰਤ ਪਹਿਲਾ ਨਾਅਰਾ "ਨਾ ਹਮ ਹਿੰਦੂ ਨ ਮੁਸਲਮਾਨ" ਦੇ ਕੇ ਏਕਤਾ ਦਾ ਉਪਦੇਸ਼ ਦਿੱਤਾ।

ਉਤਰ-ਅਧਿਕਾਰੀਆਂ ਦੇ ਸ਼ਬਦਾਂ, ਅਸ਼ਟਪਦੀਆਂ ਤੇ ਛੰਦਾਂ ਦੀ ਗਿਣਤੀ ਤੇ ਜੋੜ ਨੂੰ ਤਰਤੀਬਵਾਰ ਅੰਕਿਤ ਕੀਤਾ ਗਿਆ ਹੈ। ਮਗਰੋਂ ਭਗਤਾਂ ਦੀ ਬਾਣੀ ਦਰਜ ਹੈ। ਪਹਿਲਾ ਭਗਤ ਕਬੀਰ, ਦੂਜਾ ਨਾਮਦੇਵ ਤੇ ਮਗਰੋਂ ਬਾਕੀ ਦੇ ਭਗਤਾਂ ਦੀ ਬਾਣੀ ਤਰਤੀਬਵਾਰ ਅੰਕਿਤ ਹੈ। ਇਹ ਵਿਉਂਤਬੰਦੀ ਅਦਲਾ-ਬਦਲੀ ਨੂੰ ਰੋਕਣ ਲਈ ਅਪਨਾਈ ਗਈ ਹੈ।

**ਮੰਗਲਾਂ ਦੀ ਪ੍ਰਥਾ**: ਗੁਰੂ ਨਾਨਕ ਦੇਵ ਜੀ ਨੇ ਜਪੁ ਬਾਣੀ ਦੇ ਆਰੰਭ ਵਿੱਚ ਮੰਗਲ—ਮੂਲਮੰਤਰ ਦਰਜ ਕਰ ਕੇ ਬਾਣੀ ਵਿੱਚ ਮੰਗਲਾਂ ਦੀ ਥਾਂ ਨਿਸਚਤ ਕੀਤੀ। ਗੁਰੂ ਅਰਜਨ ਦੇਵ ਜੀ ਨੇ ਇਸਨੂੰ ਪੂਰੀ ਤਰ੍ਹਾਂ ਨਿਭਾਹਿਆ। ਮੰਗਲ ਪਰਮਾਤਮਾ ਦੀ ਸਿਫ਼ਤਿ-ਸਾਲਾਹ ਹਨ। ਅਕਾਲ ਪੁਰਖ ਦੀ ਸਿਫ਼ਤਿ-ਸਾਲਾਹ ਤੋਂ ਮਗਰੋਂ ਹੀ ਰਾਗ ਤੇ ਗੁਰੂ-ਵਿਅਕਤੀ ਦਾ ਚਿੰਨ੍ਹ ਸ਼ੋਭਦਾ ਹੈ। ਗੁਰੂ ਗ੍ਰੰਥ ਸਾਹਿਬ ਦੀਆਂ ਕਈ ਹੱਥ-ਲਿਖਤ ਬੀੜਾਂ ਵਿੱਚ ਲਿਖਾਰੀ ਦੀ ਅਵੱਗਿਆ ਤੇ ਭੁੱਲ ਕਾਰਨ ਇਹ ਪ੍ਰਥਾ ਨਹੀਂ ਨਿਭਾਹੀ ਗਈ। ਅਸਾਡੇ ਪਾਸ ਕਈ ਹੱਥ-ਲਿਖਤ ਗ੍ਰੰਥ ਹਨ ਜਿਨ੍ਹਾਂ ਵਿੱਚ ਮੰਗਲ ਸਭ ਤੋਂ ਉਪਰ ਦਿੱਤੇ ਹਨ, ਜਿਵੇਂ ਕਿ ਆਨੰਦੁ ਸਾਹਿਬ ਦੀ ਬਾਣੀ ਦਾ ਆਰੰਭ ਇਸ ਤਰ੍ਹਾਂ ਦਿੱਤਾ ਮਿਲਦਾ ਹੈ:

> **ੴ ਸਤਿਗੁਰ ਪ੍ਰਸਾਦਿ॥**
> **ਰਾਮਕਲੀ ਮਹਲਾ ੩ ਆਨੰਦੁ**

ਆਮ ਛਾਪੇ ਦੇ ਗ੍ਰੰਥਾਂ ਵਿੱਚ ਇਵੇਂ ਛਪਿਆ ਮਿਲਦਾ ਹੈ:

> **ਰਾਮਕਲੀ ਮਹਲਾ ੩ ਅਨੰਦੁ**
> **ੴ ਸਤਿਗੁਰ ਪ੍ਰਸਾਦਿ॥**

ਇਹ ਠੀਕ ਨਹੀਂ ਜਾਪਦੇ। ਆਮ ਰਾਗੀ ਇਸੇ ਤਰ੍ਹਾਂ ਹੀ ਉਚਾਰਨ ਕਰਦੇ ਹਨ। ਇਹ ਇੱਕ ਵੱਡੀ ਭੁੱਲ ਹੈ। ਛਾਪੇ ਦੇ ਗ੍ਰੰਥਾਂ ਵਿੱਚ ਬਹੁਤ ਥਾਈਂ ੴ ਸਤਿਗੁਰ ਪ੍ਰਸਾਦਿ ਸੱਜੇ ਹੱਥ ਦਿੱਤਾ ਹੈ ਤੇ ਖੱਬੇ ਹੱਥ ਰਾਗ ਦਾ ਨਾਂ ਤੇ ਗੁਰ-ਵਿਅਕਤੀ ਦਾ ਚਿੰਨ੍ਹ ਮਿਲਦਾ ਹੈ। ਸੱਜੇ ਹੱਥ ਲਿਖੇ ਨੂੰ ਪਹਿਲਾਂ ਪੜ੍ਹਨ ਦਾ ਵਿਧਾਨ ਹੈ, ਜਿਸਦਾ ਭਾਵ ਇਹ ਹੈ ਕਿ ਮੰਗਲ ਉਪਰ ਹੈ, ਪਰ ਕਈ ਥਾਵਾਂ 'ਤੇ ਇਹ ਪ੍ਰਥਾ ਅਪਨਾਈ ਨਹੀਂ ਗਈ ਤੇ ੴ ਸਤਿਗੁਰ ਪ੍ਰਸਾਦਿ ਖੱਬੇ ਹੱਥ ਛਾਪ ਦਿੱਤਾ ਹੈ। ਰਾਗ ਤੇ ਗੁਰੂ ਵਿਅਕਤੀ ਦਾ ਚਿੰਨ੍ਹ ਸੱਜੇ ਹੱਥ ਛਪਿਆ ਮਿਲਦਾ ਹੈ। ਕਈ ਥਾਵਾਂ 'ਤੇ ਆਰੰਭ ਵਿੱਚ ਰਾਗ ਤੇ ਗੁਰੂ ਵਿਅਕਤੀ ਦਾ ਚਿੰਨ੍ਹ ਦੇ ਕੇ ਹੇਠਾਂ ੴ ਸਤਿਗੁਰ ਪ੍ਰਸਾਦਿ ਛਾਪਿਆ ਹੈ ਜੋ ਵੱਡੀ ਭੁੱਲ ਹੈ। ਭਾਈ ਮਨੀ ਸਿੰਘ ਜੀ ਗ੍ਰੰਥ "ਗਿਆਨ ਰਤਨਾਵਲੀ" ਵਿੱਚ ਮੰਗਲ ਦੇ ਸਭ ਤੋਂ ਉਪਰ ਆਰੰਭ ਵਿੱਚ ਹੋਣ ਦੀ ਪ੍ਰੋੜ੍ਹਤਾ ਕਰਦੇ ਹੋਏ ਲਿਖਦੇ ਹਨ:

> **ਸਤਿਨਾਮ ਕਾ ਮੰਗਲਾਚਾਰ ਆਦਿ ਰਖਿਆ ਹੈ॥**

ਮੰਗਲ ਲਈ ਇਸ ਸਹੀ ਪ੍ਰਥਾ ਦੀ ਪ੍ਰੋੜ੍ਹਤਾ ਲਈ ਗੁਰੂ-ਵਿਅਕਤੀਆਂ ਦੇ ਕਈ ਹੁਕਮਨਾਮੇ ਵੇਖੇ ਜਾ ਸਕਦੇ ਹਨ। ਦੋ ਪੁਸਤਕਾਂ ਡਾ. ਗੰਡਾ ਸਿੰਘ ਤੇ

ਸ: ਸ਼ਮਸ਼ੇਰ ਸਿੰਘ ਅਸ਼ੋਕ ਨੇ ਹੁਕਮਨਾਮਿਆਂ ਬਾਰੇ ਛਪਵਾਈਆਂ ਹਨ। ਇਨ੍ਹਾਂ ਵਿੱਚ ਗੁਰੂ ਸਾਹਿਬ ਨੇ ਹੁਕਮਨਾਮਾ ਦਰਜ ਕਰਨ ਤੋਂ ਪਹਿਲਾਂ ਮੰਗਲ ਦਿੱਤੇ ਹਨ। ਡਾ. ਗੰਡਾ ਸਿੰਘ ਜੀ ਦੀ ਪੁਸਤਕ ਦੇ ਪੰਨਾ 109 'ਤੇ 'ਹੁਕਮਨਾਮਾ ਨੰ: 24' ਦੇ ਮੁੱਢ ਵਿੱਚ 'ਗੁਰੂ ਸਤਿ' ਤੇ ਪੰਨਾ ਨੰ: 111, 'ਹੁਕਮਨਾਮਾ ਨੰ: 25' ਦੇ ਮੁੱਢ ਵਿੱਚ '੧ਓ ਸਤਿ ਗੁਰੂ' ਛਪਿਆ ਵੇਖਿਆ ਜਾ ਸਕਦਾ ਹੈ। ਸਮਝ ਨਹੀਂ ਆਉਂਦੀ ਕਿ ਇਨ੍ਹਾਂ ਸਾਰੇ ਲਿਖਤੀ ਸਬੂਤਾਂ ਦੇ ਬਾਵਜੂਦ ਗੁਰੂ ਆਸ਼ੇ ਦੇ ਉਲਟ ਛਾਪੇ ਦੇ ਗ੍ਰੰਥਾਂ ਵਿੱਚ ਕਿਵੇਂ ਕਈ ਥਾਵਾਂ 'ਤੇ ਮੰਗਲ ਨੂੰ ਹੇਠਾਂ ਛਾਪਣ ਦੀ ਪ੍ਰਥਾ ਅਪਨਾਈ ਗਈ?

ਗੁਰੂ ਸਾਹਿਬਾਂ ਦੇ ਦਿੱਤੇ ਆਦੇਸ਼ ਨੂੰ ਛੱਡ ਕੇ ਗੁਰੂ ਗ੍ਰੰਥ ਸਾਹਿਬ ਦੇ ਲਿਖਾਰੀਆਂ ਦੀ ਭੁੱਲ ਨੂੰ ਕਿਉਂ ਤੇ ਕਿਵੇਂ ਸਵੀਕਾਰਿਆ ਜਾ ਰਿਹਾ ਹੈ? ਇਹ ਪ੍ਰਸ਼ਨ ਉੱਤਰ ਮੰਗਦਾ ਹੈ। ਗੁਰੂ ਗ੍ਰੰਥ ਸਾਹਿਬ ਦੀ ਆਧੁਨਿਕ ਤੇ ਸੁਲਝੀ ਹੋਈ ਵਿਉਂਤਬੰਦੀ ਦਾ ਅਸੀਂ ਪਿੱਛੇ ਜ਼ਿਕਰ ਕੀਤਾ ਹੈ। ਮੰਗਲਾਂ ਦੀ ਤਰਤੀਬ ਦਾ ਉਪਰ-ਹੇਠਾਂ ਹੋਣਾ ਗੁਰੂ ਸਾਹਿਬ ਵਲੋਂ ਗੁਰੂ ਗ੍ਰੰਥ ਸਾਹਿਬ ਨੂੰ ਦਿੱਤੀ ਤਰਤੀਬ ਦੇ ਉਲਟ ਜਾਪਦਾ ਹੈ। ਸਾਡੇ ਪਾਸ ਮੌਜੂਦ ਹੱਥ ਲਿਖਤ ਗ੍ਰੰਥਾਂ ਵਿੱਚ ਮੰਗਲਾਂ ਨੂੰ ਪਹਿਲਾਂ ਥਾਂ ਦਿੱਤੀ ਗਈ ਹੈ, ਮਗਰੋਂ ਰਾਗ ਤੇ ਗੁਰੂ-ਵਿਅਕਤੀ ਦਾ ਵੇਰਵਾ ਦਿੱਤਾ ਹੈ। ਅਸੀਂ ਆਪਣੇ ਰੋਜ਼ਮੱਰਾ ਦੇ ਜੀਵਨ ਵਿੱਚ ਜਦੋਂ ਕਿਸੇ ਨੂੰ ਚਿੱਠੀ-ਪੱਤਰ ਲਿਖਦੇ ਹਾਂ ਤਾਂ ਪਹਿਲਾਂ "੧ਓ ਸਤਿਗੁਰੂ ਪ੍ਰਸਾਦਿ", ਫੇਰ ਸੱਜਣ-ਪੁਰਸ਼ ਦਾ ਨਾਂ ਲਿਖਣ ਤੋਂ ਬਾਅਦ ਉਸਦੇ ਮੰਗਲ ਦੀ ਕਾਮਨਾ ਕਰਦੇ ਹਾਂ।

ਗੁਰੂ ਸਾਹਿਬ ਬੜੇ ਵਿਸ਼ਾਲ ਵਿਚਾਰਾਂ ਵਾਲੇ ਅਨੁਭਵੀ ਮਹਾਂਪੁਰਸ਼ ਸਨ। ਆਪ ਨੇ ਬਾਕੀ ਧਰਮਾਂ ਵਿੱਚ ਪ੍ਰਚੱਲਤ ਰੱਬ ਦੇ ਨਾਵਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਥਾਂ ਦਿੱਤੀ ਹੈ। ਕਿਧਰੇ ਕੋਈ ਵਿਤਕਰਾ ਨਹੀਂ ਕੀਤਾ। ਅਲਾਹ, ਰਬ, ਰਹੀਮ, ਖੁਦਾ, ਰਾਮ, ਗੋਬਿੰਦ, ਹਰੀ, ਮੁਰਾਰੀ ਅਤੇ ਮੋਹਨ ਜਿਹੇ ਅਨੇਕਾਂ ਨਾਮ ਹਨ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਵੇਖੇ ਜਾ ਸਕਦੇ ਹਨ। ਦੂਜੇ ਧਰਮਾਂ ਦੇ ਗ੍ਰੰਥਾਂ ਨੂੰ ਵੀ ਪੜ੍ਹਨ ਦੀ ਹਦਾਇਤ ਗੁਰੂ ਗ੍ਰੰਥ ਸਾਹਿਬ ਵਿੱਚੋਂ ਮਿਲਦੀ ਹੈ। ਭਗਤ ਕਬੀਰ ਜੀ ਫ਼ੁਰਮਾਉਂਦੇ ਹਨ:

**ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬਿਚਾਰੈ॥** *(੧੩੫੦)*

'ਬੇਦ' ਤੋਂ ਭਾਵ ਹਿੰਦੂਆਂ ਦਾ ਗ੍ਰੰਥ ਤੇ 'ਕਤੇਬ' ਤੋਂ ਭਾਵ ਮੁਸਲਮਾਨਾਂ, ਯਹੂਦੀਆਂ ਦਾ ਗ੍ਰੰਥ ਹੈ।

**ਦੀਵਾ ਬਲੈ ਅੰਧੇਰਾ ਜਾਇ॥**
**ਬੇਦ ਪਾਠ ਮਤਿ ਪਾਪਾ ਖਾਇ॥** *(੭੯੧)*

... ... ...

**ਬਾਣੀ ਬ੍ਰਹਮਾ ਵੇਦੁ ਧਰਮੁ ਦ੍ਰਿੜਹੁ,**
**ਪਾਪ ਤਜਾਇਆ ਬਲਿ ਰਾਮ ਜੀਉ॥** *(੭੭੩)*

ਗੁਰੂ ਸਾਹਿਬ ਨੇ ਆਪਣੇ ਅਨੁਯਾਈਆਂ ਨੂੰ ਬਾਕੀ ਧਰਮਾਂ ਦੇ ਗ੍ਰੰਥਾਂ ਨੂੰ ਪੜ੍ਹਨ ਤੇ ਉਨ੍ਹਾਂ ਵਿੱਚੋਂ ਸ਼ੁਭ ਬਚਨ ਗ੍ਰਹਿਣ ਕਰਨ ਦੀ ਹਦਾਇਤ ਕੀਤੀ। ਆਪ ਦਾ ਬਚਨ ਹੈ:

**ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥**
**ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥** *(੮੫੩)*

ਕਿਸੇ ਵੀ ਦੁਆਰ ਰਾਹੀਂ ਪਰਮਾਤਮਾ ਨੂੰ ਮਿਲਣ ਦੀ ਲੋਚਾ ਪੂਰੀ ਹੁੰਦੀ ਹੈ। ਇਸ 'ਤੇ ਕੋਈ ਪਾਬੰਦੀ ਨਹੀਂ। ਗੁਰਬਾਣੀ ਸਭ ਜਾਤੀਆਂ ਨੂੰ ਸਾਂਝਾ ਉਪਦੇਸ਼ ਦਿੰਦੀ ਹੈ। ਬਚਨ ਹੈ:

**ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ॥**
*(੭੪੭)*

ਗੁਰੂ ਸਾਹਿਬ ਰਹੁ-ਰੀਤਾਂ ਤੇ ਬਾਹਰਲੇ ਵਿਖਾਵੇ ਦੇ ਚਿੰਨ੍ਹਾਂ 'ਤੇ ਜ਼ੋਰ ਨਹੀਂ ਦਿੰਦੇ ਤੇ ਨਾ ਹੀ ਇਨ੍ਹਾਂ ਦੀ ਮਹਾਨਤਾ ਨੂੰ ਧਰਮ ਦਾ ਜ਼ਰੂਰੀ ਅੰਗ ਸਮਝਦੇ ਸਨ। ਗੁਰਦੇਵ ਧਰਮ ਦੀ ਪ੍ਰੀਭਾਸ਼ਾ ਇਵੇਂ ਕਰਦੇ ਹਨ:

**ਸਰਬ ਧਰਮ ਮਹਿ ਸ੍ਰੇਸਟ ਧਰਮੁ॥**
**ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥** *(੨੬੬)*

ਇਹ ਹੀ ਸੱਚੇ ਧਰਮ ਦਾ ਬੁਨਿਆਦੀ ਅਸੂਲ ਹੈ। ਗੁਰੂ ਸਾਹਿਬ ਨੇ ਗੁਰਬਾਣੀ ਨੂੰ ਬੜੀ ਮਹਾਨਤਾ ਦਿੱਤੀ ਹੈ। ਬਚਨ ਹੈ:

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥**
*(੯੮੨)*

ਗੁਰੂ ਘਰ ਵਿੱਚ ਉਪਦੇਸ਼ ਦੀ ਮਹਾਨਤਾ ਹੈ, ਸਰੀਰ ਦੀ ਨਹੀਂ। ਗੁਰੂ ਨਿਰੰਕਾਰ ਹੈ ਤੇ ਬਾਣੀ ਵਿੱਚੋਂ ਗੁਰੂ ਖੋਜ ਲੈਣ ਦਾ ਉਪਦੇਸ਼ ਸਾਹਿਬ ਬਾਬਾ ਦਿਆਲ ਜੀ ਨੇ ਵੀ ਦਿੱਤਾ ਹੈ, ਜੋ ਹਮੇਸ਼ਾ ਲਈ ਸਾਰਥਕ ਹੈ। ਦਸਵੇਂ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪੇਟ ਵਿੱਚ ਗੰਭੀਰ ਜ਼ਖ਼ਮ ਕਾਰਨ ਸੰਨ 1708 ਵਿੱਚ ਨੰਦੇੜ ਵਿਖੇ ਜੋਤੀ ਜੋਤਿ ਸਮਾ ਗਏ। ਆਪ ਨੇ ਕਿਸੇ ਵਿਅਕਤੀ ਨੂੰ ਆਪਣਾ ਜਾਨਸ਼ੀਨ ਮੁਕੱਰਰ ਨਹੀਂ ਸੀ ਕੀਤਾ। ਇਹ ਇੱਕ ਇਤਿਹਾਸਕ ਸੱਚੀ ਘਟਨਾ ਹੈ। ਆਪ ਨੇ ਅੰਤਿਮ ਸਮੇਂ ਜੋ ਉਪਦੇਸ਼ ਦਿੱਤਾ, ਉਸਦਾ ਇਥੇ ਜ਼ਿਕਰ ਕਰਨਾ ਜ਼ਰੂਰੀ ਹੈ। ਆਪ ਨੇ ਬਚਨ ਕੀਤਾ: (1) ਪੂਜਾ ਅਕਾਲ ਦੀ (2) ਪਰਚਾ ਸ਼ਬਦ ਦਾ (3) ਦੀਦਾਰ ਖ਼ਾਲਸੇ ਦਾ। ਗੁਰਬਾਣੀ ਰੂਪ ਸ਼ਬਦ ਅਕਾਲ ਪੁਰਖ ਨੇ ਗੁਰੂ ਸਾਹਿਬਾਨ ਦੇ ਰਾਹੀਂ ਮਨੁੱਖ ਜਾਤੀ ਨੂੰ ਇੱਕ ਅਨਮੋਲ ਗਿਆਨ ਦਾ ਭੰਡਾਰ ਬਖ਼ਸ਼ਿਆ ਹੈ। ਇਹ ਬਾਣੀ ਅਕਾਲ ਪੁਰਖ ਵਲੋਂ ਉਚਰੀ ਹੈ। ਗੁਰਵਾਕ ਹੈ:

**ਧੁਰ ਕੀ ਬਾਣੀ ਆਈ॥**
**ਤਿਨਿ ਸਗਲੀ ਚਿੰਤ ਮਿਟਾਈ॥**

**ਦਇਆਲ ਪੁਰਖ ਮਿਹਰਵਾਨਾ॥**
**ਹਰਿ ਨਾਨਕ ਸਾਚੁ ਵਖਾਨਾ॥** *(੬੨੮)*

ਇਸ ਲਈ ਬਾਣੀ ਜੋ "ਪੋਥੀ ਪਰਮੇਸਰ ਕਾ ਥਾਨੁ" ਹੈ, ਨੂੰ ਥਾਪਿਆ ਨਹੀਂ ਜਾ ਸਕਦਾ, ਕਿਉਂਕਿ ਇਹ ਧੁਰ ਦਰਗਾਹ ਤੋਂ ਆਈ ਹੈ। ਇਹ ਅਕਾਲ ਪੁਰਖ ਦਾ ਸਰੂਪ ਹੈ।

ਗੁਰੂ ਜੀ ਨੇ ਸੰਗਤ ਨੂੰ ਗੁਰੂ ਸਮਾਨ ਮੰਨਣ ਦਾ ਹੁਕਮ ਫ਼ੁਰਮਾਇਆ। ਸੰਗਤ ਗੁਰਬਾਣੀ ਦੇ ਆਸਰੇ ਗੁਰੂ ਰੂਪ ਮੰਨੀ ਜਾਂਦੀ ਹੈ। ਇਹ ਕਹਿਣਾ ਕਿ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਦੇਵ ਨੇ ਗੱਦੀ ਬਖ਼ਸ਼ੀ, ਇਹ ਵਿਚਾਰ ਗੁਰੂ ਆਸ਼ੇ ਦੇ ਉਲਟ ਹੈ। ਬਾਣੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ 'ਗੁਰੂ' ਸੀ। ਇਸ ਬਾਰੇ ਅਸੀਂ ਪਿੱਛੇ ਜ਼ਿਕਰ ਕਰ ਆਏ ਹਾਂ।

ਗੁਰੂ ਗ੍ਰੰਥ ਸਾਹਿਬ ਦੀ ਸਮਾਪਤੀ ਤੋਂ ਪਹਿਲਾਂ ਸਲੋਕ ਸਹਸਕ੍ਰਿਤੀ ਮਹਲਾ ੧, ਸਲੋਕ ਸਹਸਕ੍ਰਿਤੀ ਮਹਲਾ ੫, ਗਾਥਾ ਮਹਲਾ ੫, ਫੁਨਹੇ ਮਹਲਾ ੫, ਚਉਬੋਲੇ ਮਹਲਾ ੫, ਸਲੋਕ ਭਗਤ ਕਬੀਰ ਜੀਉ ਕੇ, ਸਲੋਕ ਸੇਖ ਫਰੀਦ ਕੇ, ਸਵਯੇ ਸ੍ਰੀ ਮੁਖਬਾਕ੍ਯ, ਸਲੋਕ ਵਾਰਾਂ ਤੇ ਵਧੀਕ, ਸਲੋਕ ਮਹਲਾ ੯ ਤੇ ਮੁੰਦਾਵਣੀ ਮਹਲਾ ੫ ਆਦਿ।

*ਨੋਟ:* ਕਈ ਪੁਰਾਣੀਆਂ ਹੱਥ-ਲਿਖਤ ਬੀੜਾਂ ਦੇ ਤਤਕਰੇ ਵਿੱਚ ਇਵੇਂ ਲਿਖਿਆ ਮਿਲਦਾ ਹੈ:

**ਜਪ ਗੁਰੂ ਰਾਮਦਾਸ ਜੀਉ ਕੇ ਨਕਲ ਕਾ ਨਕਲੁ ਥਾ ਤਿਸੈ ਕਾ ਨਕਲੁ।**

ਗੁਰੂ ਗ੍ਰੰਥ ਸਾਹਿਬ ਵਿੱਚ ਲਿਖੀ ਇਸ ਸੂਚਨਾ ਬਾਰੇ ਵਿਚਾਰ ਕਰਨਾ ਜ਼ਰੂਰੀ ਹੈ। ਸਾਡੀ ਪੜ੍ਹਨੀ ਅਨੁਸਾਰ ਇਸ ਦੇ ਦੋ ਹੀ ਅਰਥ ਨਿਕਲਦੇ ਹਨ:

ਬੀੜ ਵਿੱਚ ਦਰਜ ਜਪੁਜੀ ਦੀ ਬਾਣੀ ਸ੍ਰੀ ਗੁਰੂ ਰਾਮਦਾਸ ਜੀ ਤੋਂ ਪ੍ਰਾਪਤ ਹੋਈ ਪੋਥੀ ਤੋਂ ਉਤਾਰਾ ਹੈ। ਇਸ ਪੋਥੀ ਵਿੱਚ ਪਹਿਲੇ ਗੁਰੂਆਂ ਦੀ ਬਾਣੀ ਵੀ ਹੋਵੇਗੀ। ਗੁਰਗੱਦੀ ਸੌਂਪਣ ਸਮੇਂ ਇਹ ਪਿਰਤ ਰਹੀ ਹੈ ਕਿ ਸਮੁੱਚੀ ਬਾਣੀ ਦੀ ਪੋਥੀ ਅਰਪਨ ਕੀਤੀ ਜਾਂਦੀ ਸੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਨਾਮ ਬਾਰੇ ਭਿੰਨ-ਭਿੰਨ ਰਾਵਾਂ ਹਨ। ਹਰ ਧਾਰਮਿਕ ਪੁਸਤਕ ਤੇ ਗ੍ਰੰਥ ਦਾ ਨਾਮ ਰਚਨਹਾਰਾ ਮੰਗਲ ਤੋਂ (ਪਰਮਾਤਮਾ ਦੀ ਉਸਤਤਿ) ਮਗਰੋਂ ਦੇਂਦਾ ਹੈ, ਇਸ ਲਈ ਇਸ ਗ੍ਰੰਥ ਦਾ ਨਾਮ "ਜਪੁ" ਹੈ। ਇਸ ਬਾਰੇ ਭਾਈ ਸੰਤੋਖ ਸਿੰਘ ਨੇ ਨਿਰਣੈ ਜਨਕ ਵਿਚਾਰ ਦਿੱਤਾ। "ਗੁਰ ਪ੍ਰਤਾਪ ਸੂਰਜ" ਵਿੱਚ ਆਪ ਜੀ ਨੇ ਲਿਖਿਆ ਹੈ:

**ਇਹ ਕ੍ਰਮ ਪ੍ਰਿਥਮੈ ਬਰਨਨ ਕਰਜੋ।**
**ਜਪ ਅਰੁ ਬੇਦ ਅਰਥ ਇਕ ਧਰਜੋ॥੨੫॥**
**ਬ੍ਰਹਮ ਜਾਨਿਬੇ ਕੇ ਇਹ ਨਾਮੂ।**
**ਦੋਨਹੁ ਪਦ ਸਮਸਰ ਅਭਿਰਾਮੂ।**



ਹੱਥ ਲਿਖਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਚਿੱਤਰ,
ਜਿਸ ਨੂੰ ਸਨਾਤਨ ਧਰਮੀ ਸਿੱਖਾਂ ਨੇ ਸਵੱਸਥਕਾ ਦਾ ਨਿਸ਼ਾਨ ਪਾ ਕੇ ਦੂਸ਼ਿਤ ਕੀਤਾ ਹੈ।



ਹੱਥ ਲਿਖਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੁੰਦਰ ਚਿੱਤਰ।

**ਯਾਂਤੇ ਪ੍ਰਥਮ ਨਾਮ ਜਪੁ ਰਾਖਯੋ॥**
**ਸਭਿ ਗੁਰਬਾਣੀ ਕੋ ਇਹ ਭਾਖਯੋ॥੨੬॥**

*(ਗੁ: ਪ੍ਰ: ਸੂ:, ਰਾਸ ੩, ਅੰਸੂ ੪੧)*

**ਜਪ** ਦਾ ਭਾਵ ਹੈ—ਜਾਨਣਾ ਅਤੇ **ਬੇਦ** ਦਾ ਅਰਥ ਵੀ ਜਾਨਣਾ ਹੀ ਹੈ। ਇਹ ਦੋਨੋਂ ਨਾਮ ਬ੍ਰਹਮ ਨੂੰ ਜਾਨਣ ਦੇ ਹੀ ਹਨ। ਇਸੇ ਕਾਰਨ ਪਹਿਲੋਂ **ਜਪੁ** ਨਾਮ ਰਖਿਆ ਹੈ। ਸਾਰੇ ਸਤਿਗੁਰਾਂ ਦੀ ਸਮੁੱਚੀ ਬਾਣੀ ਨੂੰ **ਜਪੁ** ਨਾਮ ਨਾਲ ਸੰਬੋਧਨ ਕੀਤਾ ਹੈ। ਇਹ ਵਿਚਾਰ ਮੰਨਣਯੋਗ ਪ੍ਰਤੀਤ ਹੁੰਦਾ ਹੈ। ਹੱਥ-ਲਿਖਤ ਬੀੜਾਂ 'ਤੇ ਕੇਵਲ **ਪੋਥੀ** ਸ਼ਬਦ ਵਰਤਿਆ ਮਿਲਦਾ ਹੈ।

## ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਦੇ ਸੰਦਰਭ ਵਿਚ

ਇਹ ਇਤਿਹਾਸਕ ਤੱਥ ਹੈ ਕਿ ਬਹੁਤ ਸਾਰੇ ਧਰਮ-ਪ੍ਰਵਰਤਕਾਂ ਦੀ ਬਾਣੀ ਜਾਂ ਉਪਦੇਸ਼ ਉਨ੍ਹਾਂ ਦੇ ਮਗਰੋਂ ਲਿਖੇ ਗਏ ਹਨ। ਮਹਾਤਮਾ ਬੁੱਧ ਦੇ ਤ੍ਰਿਪਟਕ ਉਨ੍ਹਾਂ ਦੇ 150 ਸਾਲ ਬਾਅਦ ਬੁੱਧ ਭਿਖਸ਼ੂਆਂ ਨੇ ਲਿਖੇ ਸਨ। ਈਸਾ ਦੀ ਅੰਜੀਲ 60 ਸਾਲ ਬਾਅਦ ਈਸਾਈ ਸੰਤਾਂ ਨੇ ਸੰਗ੍ਰਹਿ ਕੀਤੀ ਤੇ ਇਬਰਾਨੀ ਵਿੱਚ ਲਿਖੀ ਗਈ। ਇਸਲਾਮ ਦੀ ਧਰਮ ਪੁਸਤਕ ਕੁਰਾਨ ਸ਼ਰੀਫ਼ ਨੂੰ ਹਜ਼ਰਤ ਮੁਹੰਮਦ ਸਾਹਿਬ ਦੇ 30 ਸਾਲ ਬਾਅਦ ਹਜ਼ਰਤ ਉਮਰ ਨੇ ਲਿਖਵਾਇਆ।

ਇਹ ਸਾਡੀ ਖ਼ੁਸ਼ਕਿਸਮਤੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਗੁਰੂ ਨਾਨਕ ਦੇਵ ਜੀ ਨੇ ਕਰਤਾਰਪੁਰ ਵਿੱਚ ਭਾਈ ਮਨਸੁੱਖ ਤੋਂ ਲਿਖਵਾਈ। ਉਹ ਗੁਰਤਾ ਨਾਲ ਹੀ ਗੁਰੂ ਅੰਗਦ ਸਾਹਿਬ ਨੂੰ ਦਿੱਤੀ ਗਈ। ਗੁਰੂ ਅੰਗਦ ਦੇਵ ਜੀ ਦੀ ਬਾਣੀ ਭਾਈ ਪੈੜੇ ਮੋਖੇ ਹਜ਼ੂਰੀ ਸਿੱਖ ਨੇ ਲਿਖੀ। ਉਹ ਗੁਰੂ ਅਮਰਦਾਸ ਜੀ ਨੂੰ ਵਿਰਸੇ ਵਿੱਚ ਮਿਲੀ। ਤੀਸਰੀ ਪਾਤਸ਼ਾਹੀ ਦੀ ਬਾਣੀ ਉਨ੍ਹਾਂ ਦੇ ਪੋਤਰੇ ਸਹੰਸਰਾਮ ਨੇ ਲਿਖੀ। ਅੰਤਿਮ 'ਸਦੁ' ਸੁੰਦਰ ਜੀ ਨੇ ਲਿਖਿਆ। ਉਸ ਵਕਤ ਤਿੰਨਾਂ ਗੁਰੂਆਂ ਦੀ ਬਾਣੀ ਸੈਂਚੀਆਂ ਦੇ ਰੂਪ ਵਿੱਚ ਸੰਗ੍ਰਹਿ ਕੀਤੀ ਗਈ। ਗੁਰੂ ਰਾਮਦਾਸ ਜੀ ਦੀ ਬਾਣੀ ਭਾਈ ਗੁਰਦਾਸ ਜੀ ਨੇ ਲਿਖੀ ਜਾਪਦੀ ਹੈ। ਬਾਣੀ ਦਾ ਸੰਗ੍ਰਹਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪ੍ਰਾਪਤ ਕਰਕੇ ਉਸਦੀ ਸੁਧਾਈ ਕੀਤੀ। ਉਸ ਸਾਰੇ ਸੰਗ੍ਰਹਿ ਵਿੱਚ ਭਗਤਾਂ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿੱਚ ਭਾਈ ਗੁਰਦਾਸ ਜੀ ਤੋਂ ਰਾਮਸਰ, ਅੰਮ੍ਰਿਤਸਰ ਵਿਖੇ ਬੈਠ ਕੇ ਲਿਖਵਾਈ ਤੇ

ਮਹਾਨ ਕਾਰਜ ਹੈ। ਗੁਰੂ ਅਰਜਨ ਦੇਵ ਜੀ ਦੇ ਸਮੇਂ ਉਨ੍ਹਾਂ ਦੇ ਵੱਡੇ ਭਰਾ ਪ੍ਰਿਥੀ ਚੰਦ ਦੇ ਪੁੱਤਰ ਬਾਬਾ ਮਿਹਰਬਾਨ ਤੇ ਉਸਦੇ ਉਤਰਾ-ਧਿਕਾਰੀਆਂ ਨੇ ਨਾਨਕ ਨਾਮ ਦੀ ਛਾਪ ਵਰਤ ਕੇ ਆਪਣੀ ਬਾਣੀ ਲਿਖਣੀ ਸ਼ੁਰੂ ਕਰ ਦਿੱਤੀ। ਪ੍ਰਿਥੀ ਚੰਦ ਦੀ ਸੰਤਾਨ ਮਿਹਰਵਾਨ ਤੇ ਹਰਿ ਜੀ ਨੇ ਆਪਣੀ ਬਾਣੀ ਦੇ ਨਾਲ ਮਹਲਾ ੬, ਮਹਲਾ ੭ ਵਰਤਿਆ ਹੈ।

ਸਾਡੇ ਪਾਸ ਪ੍ਰਿਥੀ ਚੰਦੀਆਂ ਦੀ ਬਾਣੀ ਦਾ ਇੱਕ ਹੱਥ-ਲਿਖਤ ਗ੍ਰੰਥ ਮੌਜੂਦ ਹੈ। ਇਸਦਾ ਲੇਖਕ ਦਰਬਾਰੀ ਨਾਨਕਪੰਥੀ ਹੈ। ਸ੍ਰੀ ਮਿਹਰਬਾਨ ਨੇ ਗੁਰੂ ਨਾਨਕ ਦੇਵ ਜੀ ਦੀ ਜਨਮਸਾਖੀ ਵੀ ਲਿਖੀ ਹੈ। ਇਸ ਵਿੱਚ ਗੁਰਬਾਣੀ ਦੇ ਕਈ ਸ਼ਬਦ ਸਹੀ ਰੂਪ ਵਿੱਚ ਵਰਤੇ ਹਨ। ਕਈਆਂ 'ਚ ਅਦਲਾ-ਬਦਲੀ ਕੀਤੀ ਗਈ ਹੈ। ਦਰਬਾਰੀ ਦੇ ਲਿਖੇ ਗ੍ਰੰਥ ਵਿੱਚ 'ਜਪੁ ਸਾਹਿਬ' ਦੇ ਪਾਠ ਵਿੱਚ ਅੰਤਰ ਹੈ। ਇਸਦੇ ਵਿਸਥਾਰ ਵਿੱਚ ਨਾ ਜਾਂਦੇ ਹੋਏ ਕੇਵਲ ਜਪੁਜੀ ਸਾਹਿਬ ਦਾ ਮੂਲ ਮੰਤਰ 'ਆਦਿ ਸਚੁ ਜੁਗਾਦਿ ਸਚੁ' ਤੇ ਅੰਤਮ ਪਉੜੀ ਹੂ-ਬ-ਹੂ ਪੇਸ਼ ਕਰ ਰਹੇ ਹਾਂ :

> ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰ-ਪ੍ਰਸਾਦਿ।

ਦਰਬਾਰੀ ਦੇ ਗ੍ਰੰਥ ਵਿੱਚ ਮੂਲ ਮੰਤਰ ਦਾ ਰੂਪ ਇਸ ਤਰ੍ਹਾਂ ਮਿਲਦਾ ਹੈ :

> ੧ਓ ਸਤਿਗੁਰ ਪਰਸਾਦਿ। ਆਦਿ ਸਚੁ ਜੁਗਾਦਿ ਸਚੁ ॥ ਹੈਭੀ ਸਚੁ ਨਾਨਕ ਹੋਸੀ ਭਿ ਸਚੁ ॥ ਸਚੁ ਨਾਮ ਕਰਤਾ ਪੁਰਖੁ ਨਿਰਭੈ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੰਭੈ ਸਤਿਗੁਰੂ ਪਰਸਾਦਿ॥੧॥ ਜਪੁ ਮਹਲਾ ੧

ਅਸਲ ਮੂਲ ਮੰਤਰ, ਆਦਿ ਸਚੁ ਜੁਗਾਦਿ ਸਚੁ ਤੇ ਜਪੁਜੀ ਸਾਹਿਬ ਵਿੱਚ ਸਿਰਲੇਖ ਮਹਲਾ ੧ ਨਹੀਂ ਦਿੱਤਾ ਗਿਆ।

ਅੰਤਮ ਪਉੜੀ 'ਜਤੁ ਪਾਹਾਰਾ' ਤੇ 'ਸਲੋਕੁ ਪਵਣੁ ਗੁਰੂ ਪਾਣੀ ਪਿਤਾ' ਦੇ ਰੂਪ ਵੀ ਵੱਖਰੇ ਹਨ :

> ਜਤੁ ਪਹਾਰਾ ਧੀਰਜ ਸੁਨਿਆਰ।
> ਅਹਰਣ ਮਤ ਵੇਦ ਹਥਿਆਰ।
> ਭਉ ਖਲਾਂ ਅਗਨੀ ਤਪ-ਤਾਲ।
> ਭਾਂਡਾ ਭਾਉ ਅੰਮ੍ਰਿਤ ਤਿਤ ਢਾਲ।
> ਘੜੀਐ ਸਬਦ ਸਚੀ ਟਕਸਾਲ।
> ਜਿਨ ਕਉ ਨਦਰ ਕਰਮ ਤਿਨ ਕਾਰ।

ਥਾਂ 'ਹਜੂਰਿ' ਕੀਤਾ ਹੈ। 'ਜਿਨੀ ਨਾਮੁ ਧਿਆਇਆ' ਦੀ ਥਾਂ 'ਜਿਨੀ ਤੇਰਾ ਨਾਮ ਧਿਆਇਆ' 'ਗਏ ਮਸਕਤਿ ਘਾਲਿ' ਦੀ ਥਾਂ 'ਚਲੇ ਮੁਸਕਤ ਘਾਲਿ' ਅੰਤਮ ਤੁਕ 'ਨਾਨਕ ਤੇ ਮੁਖ ਉਜਲੇ' ਨੂੰ ਬਦਲ ਕੇ 'ਨਾਨਕ ਤਿਨ ਮੁਖ ਉਜਲੇ ਹੋਰੁ ਕੇਤੀ ਛੁਟੇ ਨਾਲਿ' ਕਰ ਦਿੱਤਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਮਗਰੋਂ ਵਿਸ਼ੇਸ਼ ਕਰਕੇ ਸ੍ਰੀ ਗੁਰੂ ਅਰਜਨ ਸਾਹਿਬ ਦੇ ਸਮੇਂ ਸਿੱਖੀ ਨੂੰ ਹਿੱਸਿਆਂ ਵਿੱਚ ਵੰਡਣ ਦਾ ਯਤਨ ਕੀਤਾ ਗਿਆ। ਸ੍ਰੀ ਗੁਰੂ ਅਰਜਨ ਦੇਵ ਜੀ ਤਾਂ ਬਾਕੀ ਧਰਮਾਂ ਨੂੰ ਵੀ ਇੱਕ ਅਕਾਲ ਪੁਰਖ ਦੇ ਪ੍ਰੇਮ ਨਾਲ ਜੋੜਨ ਲਈ ਯਤਨਸ਼ੀਲ ਸਨ। ਭਾਈ ਗੁਰਦਾਸ ਜੀ ਨੇ ਉਸ ਸਮੇਂ ਧਰਮਾਂ ਦੀ ਆਪਸੀ ਖਿੱਚੋਤਾਣ ਦਾ ਵਰਣਨ ਇਵੇਂ ਕੀਤਾ ਹੈ:

> **ਭਈ ਗਿਲਾਨਿ ਜਗਤ ਵਿਚਿ ਚਾਰਿ ਵਰਨ ਆਸ੍ਰਮ ਉਪਾਏ।**
> **ਦਸ ਨਾਮਿ ਸੰਨਿਆਸੀਆਂ ਜੋਗੀ ਬਾਰਹ ਪੰਥਿ ਚਲਾਏ।**
> **ਜੰਗਮ ਅਤੇ ਸਰੇਵੜੇ ਦਗੇ ਦਿਗੰਬਰ ਵਾਦਿ ਕਰਾਏ।**
> **ਬ੍ਰਹਮਣਿ ਬਹੁ ਪਰਕਾਰਿ ਕਰਿ ਸਾਸਤ੍ਰਿ ਵੇਦ ਪੁਰਾਣਿ ਲੜਾਏ।**
> **ਖਟਿ ਦਰਸਨ ਬਹੁ ਵੈਰਿ ਕਰਿ ਨਾਲਿ ਛਤੀਸਿ ਪਖੰਡ ਰਲਾਏ।**
> **ਤੰਤ ਮੰਤ ਰਾਸਾਇਣਾ ਕਰਾਮਾਤਿ ਕਾਲਖਿ ਲਪਟਾਏ।**
> **ਇਕਸਿ ਤੇ ਬਹੁ ਰੂਪਿ ਕਰਿ ਰੂਪ ਕੁਰੂਪੀ ਘਣੇ ਦਿਖਾਏ।**
> **ਕਲਿਜੁਗਿ ਅੰਦਰਿ ਭਰਮਿ ਭੁਲਾਏ॥** *(ਵਾਰ ੧, ਪਉੜੀ ੧੯)*

ਉਸ ਸਮੇਂ ਵੱਧ ਚੁੱਕੇ ਵੈਰ-ਵਿਰੋਧ ਬਾਰੇ ਭਾਈ ਜੀ ਫ਼ੁਰਮਾਉਂਦੇ ਹਨ:

> **ਸਚ ਕਿਨਾਰੇ ਰਹਿ ਗਇਆ ਖਹਿ ਮਰਦੇ ਬਾਹਮਣ ਮਉਲਾਣੇ।**
> **ਸਿਰੋ ਨ ਮਿਟੇ ਆਵਣ ਜਾਣੇ।** *(ਵਾਰ ੧, ਪਉੜੀ ੨੧)*

ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ:

> **ਖਟੁ ਦਰਸਨੁ ਵਰਤੈ ਵਰਤਾਰਾ॥**
> **ਗੁਰ ਕਾ ਦਰਸਨੁ ਅਗਮ ਅਪਾਰਾ॥**
> **ਗੁਰ ਕੈ ਦਰਸਨਿ ਮੁਕਤਿ ਗਤਿ ਹੋਇ॥**
> **ਸਾਚਾ ਆਪਿ ਵਸੈ ਮਨਿ ਸੋਇ॥੧॥ਰਹਾਉ॥** *(੩੬੧)*

ਪ੍ਰਚੱਲਤ ਧਰਮਾਂ ਵਿੱਚ ਸ੍ਰੀ ਅਕਾਲ ਪੁਰਖ ਨਿਰੰਕਾਰ ਦੇ ਨਾਵਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸਤਿਕਾਰ ਨਾਲ ਦਰਜ ਕੀਤਾ ਹੈ; ਜਿਵੇਂ:

ਹਰਿ ਪ੍ਰੇਮ ਬਾਣੀ ਮਨੁ ਮਾਰਿਆ ਅਣੀਆਲੇ ਅਣੀਆ ਰਾਮ ਰਾਜੇ ॥
ਜਿਸੁ ਲਾਗੀ ਪੀਰ ਪਿਰੰਮ ਕੀ ਸੋ ਜਾਣੇ ਜਰੀਆ ॥ (੪੪੯)

ਜਿਵੇਂ ਤ੍ਰਿਖੀ ਨੋਕ ਵਾਲੇ ਤੀਰ ਨਾਲ ਦਿਲ ਵਿੰਨ੍ਹਿਆ ਜਾਂਦਾ ਹੈ, ਉਵੇਂ ਪ੍ਰਭੂ ਚਰਨਾਂ ਨਾਲ ਪ੍ਰੇਮ ਪੈਦਾ ਕਰਨ ਵਾਲੀ ਗੁਰਬਾਣੀ ਨੇ ਮੇਰਾ ਮਨ ਵਿੰਨ੍ਹ ਦਿੱਤਾ ਹੈ। ਜਿਸ ਅੰਦਰ ਪ੍ਰਭੂ ਪ੍ਰੇਮ ਦੀ ਪੀੜਾ ਹੋਵੇ, ਉਹ ਇਸਨੂੰ ਜਰਨਾ ਜਾਣਦਾ ਹੈ :

ਰਾਮ ਰਸੁ ਪੀਆ ਰੇ ॥
ਜਿਹ ਰਸ ਬਿਸਰਿ ਗਏ ਰਸ ਅਉਰ ॥੧॥ਰਹਾਉ॥ (੩੩੭)

ਪ੍ਰਭੂ ਪ੍ਰੇਮ ਦਾ ਰਸ ਇਹੋ ਜਿਹਾ ਹੈ ਕਿ ਇਸ ਨੂੰ ਪਾ ਕੇ ਸੰਸਾਰ ਦੇ ਸਭੋ ਰਸ ਵਿਸਰ ਜਾਂਦੇ ਹਨ।

ਧਰਮ ਦੋ ਪ੍ਰਕਾਰ ਦੇ ਹਨ :

1. ਮਾਨਵ ਧਰਮ ਸਭਨਾਂ ਲਈ ਇੱਕੋ ਜਿਹਾ ਹੈ। ਧੀਰਜ, ਖਿਮਾ, ਮਨ ਨੂੰ ਵੱਸ ਕਰਨਾ, ਪਵਿੱਤਰ ਜੀਵਨ ਦੀ ਲਟਕ, ਇੰਦਰੀਆਂ ਨੂੰ ਕੁਕਰਮਾਂ ਤੋਂ ਰੋਕਣਾ ਆਦਿ, ਨਿਰਮਲ ਬੁੱਧੀ, ਸੱਚੀ ਸੁੱਚੀ ਜ਼ਿੰਦਗੀ ਬਤੀਤ ਕਰਨੀ।
2. ਵਿਸ਼ੇਸ਼ ਧਰਮ : ਮੁਸਲਮਾਨਾਂ ਲਈ ਰੋਜ਼ਾ, ਸੁੰਨਤ, ਕੁਰਬਾਨੀ, ਪੰਜ ਨਿਮਾਜ਼ਾਂ ਆਦਿ।

ਹਿੰਦੂਆਂ ਲਈ : ਟਿੱਕਾ, ਜਪਮਾਲੀ, ਜਨੇਊ, ਬਲੀ, ਚੋਟੀ, ਆਦਿ।

ਗੁਰੂ ਸਾਹਿਬ ਇਨ੍ਹਾਂ ਦਾ ਖੰਡਨ ਕਰਦੇ ਹਨ ਅਤੇ ਅਧਿਆਤਮਕ ਗੁਣਾਂ ਨੂੰ ਅਪਨਾਉਣ 'ਤੇ ਬਲ ਦੇਂਦੇ ਹਨ। ਤੀਰਥ ਯਾਤਰਾ ਦਾ ਖੰਡਨ ਕਰਦੇ ਹਨ। ਮੁਸਲਮਾਨਾਂ, ਹਿੰਦੂਆਂ ਨੂੰ ਸਾਂਝਾ ਉਪਦੇਸ਼ ਹੈ :

ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥ (੧੪੧)

ਪੂਜਾ ਕਰਉ ਨ ਨਿਵਾਜ ਗੁਜਾਰਉ ॥
ਏਕ ਨਿਰੰਕਾਰ ਲੇ ਰਿਦੈ ਨਮਸਕਾਰਉ ॥੩॥
ਨਾ ਹਮ ਹਿੰਦੂ ਨ ਮੁਸਲਮਾਨ ॥

ਕੋਈ ਨਾਵੈ ਤੀਰਥਿ ਕੋਈ ਹਜ ਜਾਇ॥
ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ॥੨॥
ਕੋਈ ਪੜੈ ਬੇਦ ਕੋਈ ਕਤੇਬ॥
ਕੋਈ ਓਢੈ ਨੀਲ ਕੋਈ ਸੁਪੇਦ॥੩॥
ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ॥
ਕੋਈ ਬਾਛੈ ਭਿਸਤੁ ਕੋਈ ਸਿਰਗਿੰਦੂ॥੪॥
ਕਹੁ ਨਾਨਕ ਜਿਨਿ ਹੁਕਮੁ ਪਛਾਤਾ॥
ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ॥੫॥ *(੮੮੫)*

ਗੁਰਬਾਣੀ ਪ੍ਰੇਮ ਵਿੱਚ ਰੱਤੇ ਪਰਮਾਤਮਾ ਦੇ ਸਭ ਪ੍ਰਚੱਲਤ ਉਪਨਾਵਾਂ ਨੂੰ ਸਵੀਕਾਰਿਆ ਹੈ:

ਕਾਰਨ ਕਰਨ ਕਰੀਮ॥
ਸਰਬ ਪ੍ਰਤਿਪਾਲ ਰਹੀਮ॥
ਅਲਹ ਅਲਖ ਅਪਾਰ॥
ਖੁਦਿ ਖੁਦਾਇ ਵਡ ਬੇਸੁਮਾਰ॥
ਓੁੰ ਨਮੋ ਭਗਵੰਤ ਗੁਸਾਈ।
ਖਾਲਕੁ ਰਵਿ ਰਹਿਆ ਸਰਬ ਠਾਈ॥੧॥ਰਹਾਉ॥
ਜਗੰਨਾਥ ਜਗਜੀਵਨ ਮਾਧੋ।
ਭਉ ਭੰਜਨ ਰਿਦ ਮਾਹਿ ਅਰਾਧੋ॥
ਰਿਖੀਕੇਸ ਗੋਪਾਲ ਗੋੁਵਿੰਦ॥
ਪੂਰਨ ਸਰਬਤ੍ਰ ਮੁਕੰਦ॥੨॥
ਮਿਹਰਵਾਨ ਮਉਲਾ ਤੂਹੀ ਏਕ॥
ਪੀਰ ਪੈਕਾਂਬਰ ਸੇਖ॥
ਦਿਲਾ ਕਾ ਮਾਲਕੁ ਕਰੇ ਹਾਕੁ॥
ਕੁਰਾਨ ਕਤੇਬ ਤੇ ਪਾਕੁ॥੩॥
ਨਾਰਾਇਣ ਨਰਹਰ ਦਇਆਲ।
ਰਮਤ ਰਾਮ ਘਟ ਘਟ ਆਧਾਰ॥
ਬਾਸੁਦੇਵ ਬਸਤ ਸਭ ਠਾਇ॥
ਲੀਲਾ ਕਿਛੁ ਲਖੀ ਨ ਜਾਇ॥੪॥

ਗੁਰਮਤਿ ਵਿੱਚ ਪਾਖੰਡ ਤੇ ਵਹਿਮ ਦਾ ਖੰਡਨ ਹੈ। ਪੱਥਰ ਪੂਜਾ, ਜੜ੍ਹ ਪੂਜਾ ਦੀ ਮਨਾਹੀ ਹੈ। ਸੰਗਤ ਦੀ ਮਹਿਮਾ ਹੈ। ਸਤਿ ਸੰਗਤ ਰਾਹੀਂ ਪ੍ਰੇਮ ਉਪਜਦਾ ਹੈ। ਰਵਿਦਾਸ ਜੀ ਫ਼ੁਰਮਾਉਂਦੇ ਹਨ:

ਸਾਧਸੰਗਤਿ ਬਿਨਾ ਭਾਉ ਨਹੀ ਊਪਜੈ
ਭਾਵ ਬਿਨੁ ਭਗਤਿ ਨਹੀ ਹੋਇ ਤੇਰੀ॥
ਕਹੈ ਰਵਿਦਾਸੁ ਇਕ ਬੇਨਤੀ ਹਰਿ ਸਿਉ
ਪੈਜ ਰਾਖਹੁ ਰਾਜਾ ਰਾਮ ਮੇਰੀ॥ (੬੯੪)

ਗੁਰਦੇਵ ਨੇ ਗਿਆਨ/ਵਿਗਿਆਨ ਨੂੰ ਅਪਣਾਇਆ ਹੈ। ਸਰਲ ਤੇ ਸਾਦਾ ਸਹਿਜ ਮਾਰਗ ਅਪਣਾਇਆ ਹੈ। ਭਗਤ ਨਾਮਦੇਵ ਨੇ ਪ੍ਰੇਮਾ ਭਗਤੀ ਦੀ ਰੂਪ ਰੇਖਾ ਇਵੇਂ ਚਿਤਰੀ ਹੈ:

ਜੈਸੀ ਭੂਖੇ ਪ੍ਰੀਤਿ ਅਨਾਜ॥
ਤ੍ਰਿਖਾਵੰਤ ਜਲ ਸੇਤੀ ਕਾਜ॥
ਜੈਸੀ ਮੂੜ ਕੁਟੰਬ ਪਰਾਇਣ॥
ਐਸੀ ਨਾਮੇ ਪ੍ਰੀਤਿ ਨਰਾਇਣ॥੧॥
ਨਾਮੇ ਪ੍ਰੀਤਿ ਨਾਰਾਇਣ ਲਾਗੀ॥
ਸਹਜ ਸੁਭਾਇ ਭਇਓ ਬੈਰਾਗੀ॥੧॥ਰਹਾਉ॥
ਜੈਸੀ ਪਰ ਪੁਰਖਾ ਰਤ ਨਾਰੀ॥
ਲੋਭੀ ਨਰੁ ਧਨ ਕਾ ਹਿਤਕਾਰੀ॥
ਕਾਮੀ ਪੁਰਖ ਕਾਮਨੀ ਪਿਆਰੀ॥
ਐਸੀ ਨਾਮੇ ਪ੍ਰੀਤਿ ਮੁਰਾਰੀ॥ (੧੧੬੪)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਭਗਤਾਂ ਦੀ ਬਾਣੀ ਸ਼ਾਮਲ ਕਰ ਕੇ ਗੁਰੂ ਅਰਜਨ ਸਾਹਿਬ ਨੇ ਭਾਰਤੀ ਪ੍ਰਥਾ ਦੇ ਇਸ ਮਹਾਨ ਗ੍ਰੰਥ ਦਾ ਸੰਪਾਦਨ ਕੀਤਾ ਹੈ। ਇਹ ਸਾਰੀ ਮਨੁੱਖ ਜਾਤੀ ਲਈ ਕਲਿਆਣਕਾਰੀ ਹੈ, ਕਿਉਂਕਿ ਪ੍ਰਭੂ ਦੇ ਸਾਰੇ ਪ੍ਰਚੱਲਤ ਨਾਮਾਂ ਨੂੰ ਸਤਿਕਾਰ ਨਾਲ ਗ੍ਰੰਥ ਵਿੱਚ ਅੰਕਿਤ ਕੀਤਾ ਹੈ। ਗੁਰੂ ਨਾਨਕ ਦੇਵ ਜੀ ਨੇ ਆਪਣੇ ਵਿਚਾਰ ਪ੍ਰਭੂ ਨਾਮ ਬਾਰੇ ਪ੍ਰਗਟ ਕੀਤੇ ਹਨ ਜੋ ਨਿਰੰਕਾਰ ਪ੍ਰਭੂ ਜਿਸਨੂੰ ਭਾਰਤੀ ਸ਼ਬਦਾਵਲੀ ਵਿੱਚ ਨਿਰੰਕਾਰ ਦੇ ਨਾਮ ਨਾਲ ਸਿਮਰਿਆ ਜਾਂਦਾ ਹੈ, ਇਸ ਨਾਮ ਦਾ ਸੱਚ ਸ਼ਬਦ ਨਾਲ ਸਬੰਧ ਹੈ। ਗੁਰੂ ਨਾਨਕ ਸਾਹਿਬ ਨੇ ਜਪੁ ਬਾਣੀ ਵਿੱਚ ਪ੍ਰਸ਼ਨ ਕਰ ਕੇ ਆਪ ਹੀ ਉੱਤਰ ਦਿੱਤਾ ਹੈ। ਪ੍ਰਸ਼ਨ ਹੈ:

## ਗੁਰੂ ਗ੍ਰੰਥ ਸਾਹਿਬ ਦੀ ਪ੍ਰਸੰਗਿਕਤਾ ਨੂੰ ਉਜਾਗਰ ਕਰਨ ਦੀ ਲੋੜ

ਕਿਸੇ ਰਹਿਤਨਾਮੇ ਵਿੱਚ ਦਰਜ ਗੁਰੂ ਗੋਬਿੰਦ ਸਿੰਘ ਜੀ ਦੇ ਇੱਕ ਕਥਨ ਦਾ ਵਿਦਵਾਨ ਪ੍ਰਚਾਰਕ ਆਮ ਤੌਰ 'ਤੇ ਹਵਾਲਾ ਦਿੰਦੇ ਹਨ:

**ਰਹਿਤ ਪਿਆਰੀ ਮੁਝ ਕੋ ਸਿਖ ਪਿਆਰਾ ਨਾਹਿ॥**

ਕੀ ਇਹ ਕਥਨ ਦਸਮ ਪਿਤਾ ਜੀ ਦਾ ਹੈ? ਇਸ ਬਾਰੇ ਦੋ ਰਾਵਾਂ ਹੋ ਸਕਦੀਆਂ ਹਨ। ਵਧੇਰੇ ਰਹਿਤਨਾਮੇ ਦਸਮ ਪਿਤਾ ਜੀ ਤੋਂ ਬਹੁਤ ਸਮਾਂ ਮਗਰੋਂ ਲਿਖੇ ਗਏ। ਕਈ ਮਿਸਲਾਂ ਸਮੇਂ ਲਿਖੇ ਗਏ। ਕਈ ਖ਼ਾਲਸਾ ਰਾਜ ਸਮੇਂ ਦੇ ਲਿਖਾਰੀਆਂ ਨੇ ਲਿਖੇ। ਇਹੋ ਜਿਹੇ ਆਦੇਸ਼ਾਂ ਦਾ, ਜੋ ਵੱਖੋ ਵੱਖ ਰਹਿਤਨਾਮਿਆਂ ਵਿੱਚ ਉਪਲਬਧ ਹਨ, ਦਾ ਵਿਸ਼ਲੇਸ਼ਣ ਵੀ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਹੈ:

**ਰਹਿਤ ਅਵਰ ਕਛੁ ਅਵਰ ਕਮਾਵਤ॥**
**ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ॥** *(੨੬੯)*

ਬਾਹਰਲੇ ਭੇਖ ਨਾਲ ਪ੍ਰਭੂ ਪ੍ਰਸੰਨ ਨਹੀਂ ਹੁੰਦਾ। ਮਨ ਵਿੱਚ ਪ੍ਰਭੂ ਲਈ ਸੱਚਾ ਪ੍ਰੇਮ ਹੋਣ ਨਾਲ ਹੀ ਮਨੁੱਖ ਦਾ ਪਾਰ-ਉਤਾਰਾ ਹੁੰਦਾ ਹੈ। ਨਿਰੋਲ ਭੇਖ ਨਾਲ ਕੁੱਝ ਨਹੀਂ ਸਵਰਨਾ। ਅਧਿਆਤਮਿਕ ਗੁਣਾਂ ਦੀ ਸੱਚੀ ਰਹਿਤ ਹੀ ਸੱਚੀ ਦਰਗਾਹ ਵਿੱਚ ਪ੍ਰਵਾਨ ਹੈ। ਸ੍ਰੀ ਗੁਰੂ ਰਾਮਦਾਸ ਜੀ ਸੱਚੇ ਸਿੱਖ ਦੀ ਪਰਿਭਾਸ਼ਾ ਇਵੇਂ ਵਰਣਨ ਕਰਦੇ ਹਨ:

**ਗੁਰ ਸਤਿਗੁਰ ਕਾ ਜੋ ਸਿਖੁ ਅਖਾਏ**
**ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥**
**ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥**

*(੩੦੫)*

'ਅੰਮ੍ਰਿਤ ਸਰਿ' (ਸਤਿਸੰਗ) ਜੋ ਅੰਮ੍ਰਿਤ ਦਾ ਸਰੋਵਰ ਹੈ—'ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ' ਦੇ ਪੰਨਾ 22 'ਤੇ ਦਰਜ ਹੈ:

ਰਹਿਤ ਬਾਹਰਲੇ ਵਿਖਾਵੇ, ਕੱਪੜੇ ਪਹਿਨਣ ਦੇ ਢੰਗ ਜਾਂ ਖਾਣ-ਪੀਣ ਦੇ ਵਖਰੇਵੇਂ ਦਾ ਨਾਂਅ ਨਹੀਂ। ਇਹ ਜੀਵਨ ਵਿਚਾਰ, ਜੀਵਨ ਜੁਗਤੀ ਅਤੇ ਸੱਚੇ-ਸੁੱਚੇ ਜੀਵਨ ਮਾਰਗ ਲਈ ਰਹਿਤ ਦਾ ਉਪਦੇਸ਼ ਹੈ। ਮਨੁੱਖ ਦਾ ਮਨੁੱਖ ਨਾਲ ਵਰਤਾਓ, ਸੁਚੱਜਤਾ ਤੇ ਨਿਰਮਲਤਾ ਹੈ... ਜਿਸਦਾ ਆਪਣਾ ਮਨ ਮੈਲਾ ਹੈ,

ਖ਼ਾਲਸਾ ਖਾਸ ਕਹਾਵੈ ਸੋਈ ਜਾਕੈ ਹਿਰਦੇ ਭਰਮ ਨ ਹੋਈ।
ਭਰਮ ਭੇਖ ਤੇ ਰਹੇ ਨਿਆਰਾ ਸੋ ਖ਼ਾਲਸਾ ਸਤਿਗੁਰੂ ਹਮਾਰਾ।

*(ਸ੍ਰੀ ਗੁਰੂ ਸੋਭਾ)*

ਜਾਤ-ਪਾਤ ਦੇ ਵਖਰੇਵਿਆਂ ਦਾ ਗੁਰੂ ਸਾਹਿਬਾਂ ਨੇ ਆਰੰਭ ਤੋਂ ਹੀ ਵਿਰੋਧ ਕੀਤਾ ਸੀ:

ਤੂੰ ਸਾਝਾ ਸਾਹਿਬੁ ਬਾਪੁ ਹਮਾਰਾ॥
ਨਉ ਨਿਧਿ ਤੇਰੈ ਅਖੁਟ ਭੰਡਾਰਾ॥
ਜਿਸੁ ਤੂੰ ਦੇਹਿ ਸੁ ਤ੍ਰਿਪਤਿ ਅਘਾਵੈ ਸੋਈ ਭਗਤੁ ਤੁਮਾਰਾ ਜੀਉ॥...
ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥

*(੯੭)*

ਗੁਰਬਾਣੀ ਵਿੱਚ ਨਿਰੀ ਬਾਹਰਲੀ ਰਹਿਤ ਦਾ ਜ਼ੋਰਦਾਰ ਖੰਡਨ ਹੈ। ਸਿੱਖ ਸਮਾਜ ਨੂੰ ਗੁਰਬਾਣੀ ਵੱਲੋਂ ਦਿੱਤੀਆਂ ਸੇਧਾਂ ਦਾ ਅਧਿਐਨ ਕਰਨਾ ਚਾਹੀਦਾ ਹੈ। ਕਬੀਰ ਸਾਹਿਬ ਫ਼ੁਰਮਾਉਂਦੇ ਹਨ:

ਮਾਥੇ ਤਿਲਕੁ ਹਥਿ ਮਾਲਾ ਬਾਨਾਂ॥
ਲੋਗਨ ਰਾਮੁ ਖਿਲਉਨਾ ਜਾਨਾਂ॥ *(੧੧੫੮)*

ਹਿੰਦੂ ਸਮਾਜ ਵਿੱਚ ਜਨੇਊ ਤੇ ਤਿਲਕ ਦੋ ਵਿਸ਼ੇਸ਼ ਚਿੰਨ੍ਹ ਪ੍ਰਚੱਲਤ ਸਨ। ਹੁਣ ਇਨ੍ਹਾਂ ਦਾ ਰਿਵਾਜ ਘਟਦਾ ਜਾ ਰਿਹਾ ਹੈ। ਗੁਰਦੇਵ ਫ਼ਰਮਾਉਂਦੇ ਹਨ:

ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥
ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥ *(੪੭੧)*

ਜਿਸ ਮਨੁੱਖ ਦੀਆਂ ਗਿਆਨ ਤੇ ਕਰਮ-ਇੰਦਰੀਆਂ ਵੱਸ ਵਿੱਚ ਨਾ ਹੋਣ, ਉਸ ਬਾਰੇ ਫ਼ੁਰਮਾਨ ਹੈ:

ਤਗੁ ਨ ਪੈਰੀ ਤਗੁ ਨ ਹਥੀ॥
ਤਗੁ ਨ ਜਿਹਵਾ ਤਗੁ ਨ ਅਖੀ॥
ਵੇਤਗਾ ਆਪੇ ਵਤੈ॥
ਵਟਿ ਧਾਗੇ ਅਵਰਾ ਘਤੈ॥ *(੪੭੧)*

ਵਿਸ਼ੇ-ਵਿਕਾਰਾਂ 'ਤੇ ਕੋਈ ਕੰਟਰੋਲ (ਧਾਗਾ) ਨਹੀਂ (ਪਾਇਆ) ਰੱਖਿਆ। ਉਹ ਪੰਡਿਤ ਹੋਰਾਂ ਨੂੰ ਧਾਗੇ ਪਾ ਰਿਹਾ ਹੈ। ਕਰਮ-ਇੰਦ੍ਰੇ ਪੈਰ, ਹੱਥ ਤਾਂ

ਕਾਇਆ ਕਿਰਦਾਰ ਅਉਰਤ ਯਕੀਨਾ॥
ਰੰਗ ਤਮਾਸੇ ਮਾਣਿ ਹਕੀਨਾ॥
ਨਾਪਾਕ ਪਾਕੁ ਕਰਿ ਹਦੂਰਿ ਹਦੀਸਾ
ਸਾਬਤ ਸੂਰਤਿ ਦਸਤਾਰ ਸਿਰਾ॥੧੨॥
ਮੁਸਲਮਾਣੁ ਮੋਮ ਦਿਲਿ ਹੋਵੈ॥
ਅੰਤਰ ਕੀ ਮਲੁ ਦਿਲ ਤੇ ਧੋਵੈ॥
ਦੁਨੀਆ ਰੰਗ ਨ ਆਵੈ ਨੇੜੈ
ਜਿਉ ਕੁਸਮ ਪਾਟੁ ਘਿਉ ਪਾਕੁ ਹਰਾ॥ *(੧੦੮੪)*

ਇਸੇ ਸ਼ਬਦ ਦੀਆਂ ਪਹਿਲੀਆਂ ਤੁਕਾਂ ਰਾਹੀਂ ਮੁਸਲਮਾਨ ਪ੍ਰਤੀ ਉਪਦੇਸ਼ ਹੈ:

ਸਚੁ ਕਮਾਵੈ ਸੋਈ ਕਾਜੀ॥
ਜੋ ਦਿਲੁ ਸੋਧੈ ਸੋਈ ਹਾਜੀ॥
ਸੋ ਮੁਲਾ ਮਲਊਨ ਨਿਵਾਰੈ ਸੋ ਦਰਵੇਸੁ ਜਿਸੁ ਸਿਫਤਿ ਧਰਾ॥
*(੧੦੮੪)*

ਮਨ ਨੂੰ ਪਾਕ ਸਾਫ਼ ਰੱਖਣ, ਸਚਿਆਰਾ ਬਣਨ ਦੀਆਂ ਸਿਫ਼ਤਾਂ ਨਾਲ ਭਰਪੂਰ ਹੋਣ ਦਾ ਵੇਰਵਾ ਹੈ। ਨਾਪਾਕ ਮਨ ਨੂੰ ਪਾਕ ਰੱਖਣ ਦਾ ਉਪਦੇਸ਼ ਹੈ। ਅਕਾਲ ਪੁਰਖ ਵੱਲੋਂ ਬਖ਼ਸ਼ਿਸ਼ ਕੀਤਾ ਚਿਹਰਾ-ਮੋਹਰਾ ਸਾਬਤ ਬਿਨਾਂ ਕਿਸੇ ਘਾਟ ਦੇ ਸੰਪੂਰਨ ਹੋਣਾ; ਜਿਵੇਂ ਦੋ ਅੱਖਾਂ (ਕਾਣਾ ਨਾ ਹੋਣਾ), ਕੰਨ-ਮੂੰਹ ਵਿੱਚ ਕੋਈ ਘਾਟ-ਵਿਘਨ ਨਾ ਹੋਣਾ। ਇਹ ਸਭ ਅਕਾਲ ਪੁਰਖ ਦੀ ਬਖ਼ਸ਼ਿਸ਼ ਹੈ।

ਅਕਾਲ ਪੁਰਖ ਨੇ ਚਿਹਰਾ (ਮੁੱਖੜਾ) ਸਾਬਤ (ਅਖੰਡ) ਦਿੱਤਾ ਹੈ। ਇਸ ਨੂੰ ਅਕਾਲ ਪੁਰਖ ਵਲੋਂ ਦਾਤ ਸਿਰੋਪਾਓ ਵਾਂਗ ਮੰਨ। ਇਹ ਮਨੁੱਖ ਨੂੰ ਸਿਰੋਪਾਓ ਦੀ ਬਖ਼ਸ਼ਿਸ਼ ਹੋਈ ਹੈ। ਮੁਸਲਮਾਨ ਦਰਗਾਹਾਂ 'ਤੇ ਦਸਤਾਰਬੰਦੀ ਦਾ ਆਮ ਰੁਝਾਨ ਹੈ। ਪੁਰਸ਼ ਨੂੰ ਸਤਿਕਾਰ ਦੇਣ ਲਈ ਉਸ ਦੀ ਦਸਤਾਰਬੰਦੀ ਕੀਤੀ ਜਾਂਦੀ ਹੈ। ਸਤਿਗੁਰੂ ਜੀ ਇੱਕ ਮੋਮਨ ਨੂੰ ਸਮਝਾ ਰਹੇ ਹਨ ਕਿ ਸਹੀ ਅਰਥਾਂ ਵਿੱਚ ਕੁਦਰਤ ਵਲੋਂ ਚਿਹਰਾ ਸਾਬਤ ਦੀ ਬਖ਼ਸ਼ਿਸ਼ (ਖੰਡਤ ਨਹੀਂ) ਦਸਤਾਰਬੰਦੀ ਹੈ। ਸਿਰੋਪਾਓ ਹੈ। ਪਹਿਲੀ ਪਾਤਸ਼ਾਹੀ ਗੁਰੂ ਨਾਨਕ ਦੇਵ ਜੀ ਜੋਗੀਆਂ ਨੂੰ ਉਪਦੇਸ਼ ਦਿੰਦੇ ਹਨ, ਫ਼ੁਰਮਾਨ ਹੈ:

ਚੰਗੀ ਜੁਗਤ ਨੂੰ ਅਪਣਾਉਣ ਦਾ ਡੰਡਾ ਬਣਾ, ਸਭ ਨੂੰ ਇੱਕੋ ਜਿਹਾ ਆਪਣੇ ਵਰਗਾ ਸਮਝਣਾ ਆਈ ਪੰਥ ਹੋਵੇ। (ਯੋਗੀਆਂ ਦੇ 12 ਪੰਥਾਂ 'ਚੋਂ ਇੱਕ ਵਿਸ਼ੇਸ਼ ਪੰਥ ਆਈ ਹੈ) ਇਥੇ ਬਾਹਰਮੁਖੀ ਭੇਖ ਦਾ ਜ਼ੋਰਦਾਰ ਖੰਡਨ ਹੈ।

**ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੈ॥** *(੬੪੭)*

ਮਹਾਂਪੁਰਸ਼ ਕਿਸੇ ਵਿਸ਼ੇਸ਼ ਵਿਅਕਤੀ ਨੂੰ ਮੌਕੇ 'ਤੇ ਮੁਖ਼ਾਤਿਬ ਕਰਦੇ ਹਨ, ਪਰ ਉਹ ਸਿੱਖਿਆ ਸਾਰੇ ਜਗਤ ਲਈ ਹੁੰਦੀ ਹੈ। ਸਭ ਪੁਰਸ਼ਾਂ/ਧਰਮਾਂ ਦੇ ਅਨੁਯਾਈਆਂ 'ਤੇ ਇੱਕੋ ਜਿਹੀ ਘਟਦੀ ਹੈ।

## ਧਰਮ ਤੇ ਰਹੁ-ਰੀਤਾਂ ਬਾਰੇ ਵਿਦਵਾਨਾਂ ਦੇ ਵਿਚਾਰ

1. **ਭਾਈ ਵੀਰ ਸਿੰਘ**: ਸਿੱਖਾਂ ਵਿੱਚ ਕੁੱਝ ਰਹੁ-ਰੀਤਾਂ, ਪੂਜਾ ਪ੍ਰਤਿਸ਼ਟਾ ਹੀ ਰਹਿ ਗਈ ਹੈ। ਸਾਨੂੰ ਆਪਣੇ ਵਿੱਚ ਰੂਹਾਨੀਅਤ ਲਿਆਉਣ ਦੀ ਲੋੜ ਹੈ।

2. **ਡਾਕਟਰ ਸਰ ਰਾਧਾ ਕ੍ਰਿਸ਼ਨਨ**: ਆਮ ਲੋਕਾਂ ਲਈ ਧਰਮ ਦਾ ਮਤਲਬ ਕੇਵਲ ਰੀਤਾਂ ਦਾ ਪਾਲਣ ਤੇ ਧਰਮ ਦੇ ਅਸੂਲਾਂ ਨੂੰ ਬਿਨਾਂ ਵਿਚਾਰਨ ਅਪਣਾਉਣਾ ਹੈ। ਬਹੁਤੇ ਅਜਿਹੇ ਪੁਰਸ਼ ਜਿਹੜੇ ਧਰਮ ਦੇ ਬਾਹਰਲੇ ਰੂਪ ਅਪਣਾਉਂਦੇ ਹਨ, ਆਪਣੇ ਧਾਰਮਿਕ ਵਿਸ਼ਵਾਸਾਂ ਦਾ ਮੁਜ਼ਾਹਰਾ ਕਰਦੇ ਤੇ ਆਪਣੀ ਪਵਿੱਤਰਤਾ ਦਾ ਪ੍ਰਭਾਵ ਦੂਜਿਆਂ 'ਤੇ ਪਾਉਂਦੇ ਹਨ, ਇਹ ਲੋਕ ਧਰਮ ਦੇ ਬਾਹਰਲੇ ਰੂਪ ਨੂੰ ਕੇਵਲ ਨਾਟਕ ਦੇ ਪਾਤਰਾਂ ਵਾਂਗ ਹੀ ਦਰਸਾਉਂਦੇ ਹਨ, ਜੀਵਨ ਵਿੱਚ ਜਿਸ ਦਾ ਕੋਈ ਪ੍ਰਭਾਵ ਨਹੀਂ ਹੁੰਦਾ।

3. **ਸ: ਹੁਕਮ ਸਿੰਘ**: ਵਾਹਿਗੁਰੂ ਜੀ ਦਾ ਸਿਦਕ-ਭਰੋਸਾ ਘਟ ਰਿਹਾ ਹੈ। ਜੇਕਰ ਸਾਰੇ ਆਸਤਕ ਲੋਕਾਂ ਦਾ ਅੰਦਰਲਾ ਜੀਵਨ ਨੀਵੀਂ ਪੱਧਰ 'ਤੇ ਰਿਹਾ ਅਤੇ ਇਸ ਨੂੰ ਉੱਚਾ ਕਰਨ ਦਾ ਕੋਈ ਨਿੱਗਰ ਉਪਰਾਲਾ ਨਾ ਕੀਤਾ ਗਿਆ ਤਾਂ ਅਸਾਡੇ ਹਜ਼ਾਰਾਂ ਗੁਰਦੁਆਰਿਆਂ ਤੇ ਸ਼ਾਨਦਾਰ ਇਤਿਹਾਸ ਦੇ ਹੁੰਦਿਆਂ ਹੋਇਆਂ ਵੀ ਸਾਡੇ ਵਿੱਚੋਂ ਆਸਤਿਕਤਾ ਦੀ ਜੋਤ ਨਿੰਮ੍ਹੀ ਹੁੰਦੀ ਹੁੰਦੀ ਬਿਲਕੁਲ ਬੁੱਝ ਜਾਵੇਗੀ।

ਵਧੇਰੇ ਸਿੱਖਾਂ ਨੂੰ ਅੰਮ੍ਰਿਤ ਛਕਾਉਣ ਦਾ ਉਪਰਾਲਾ ਤਾਂ ਹੀ ਲਾਭਕਾਰੀ ਹੋਵੇਗਾ, ਜੇਕਰ ਪਹਿਲਾਂ ਉਨ੍ਹਾਂ ਨੂੰ ਕੁੱਝ ਪ੍ਰਣ ਲੈ ਕੇ ਨਿਭਾਉਣ ਦੀ ਯੋਗਤਾ ਲਈ ਪ੍ਰੇਰਿਆ ਜਾ ਸਕੇ। ਕੇਵਲ ਰਸਮੀ ਅੰਮ੍ਰਿਤ ਛਕਾਉਣ ਨਾਲ

ਵਰਣਮਾਲਾ ਦੇ ਬੋਧ ਨਾਲ ਹੀ ਆਰੰਭ ਹੁੰਦੀ ਹੈ। ਇਸ ਵਿਚਾਰ ਨੂੰ ਮੁੱਖ ਰੱਖ ਕੇ 'ਰਾਗੁ ਆਸਾ ਮਹਲਾ ੧ ਪਟੀ' ਨੂੰ ਅਧਿਆਤਮਿਕ ਬਾਲ-ਬੋਧ ਦਾ ਨਾਂ ਦੇਣਾ ਢੁਕਵਾਂ ਸਮਝਿਆ ਹੈ।

ਗੁਰੂ ਗ੍ਰੰਥ ਸਾਹਿਬ ਵਿੱਚ ਪਹਿਰੇ (ਦਿਨ/ਰਾਤ ਦਾ ਚੌਥਾ ਹਿੱਸਾ) ਥਿੱਤਾਂ-ਰੁੱਤਾਂ, ਸਤਿਵਾਰੇ ਤੇ ਬਾਰਹ ਮਾਹਾ ਆਦਿ ਦਾ ਉਚਾਰਨ ਕਾਵਿ ਰਾਹੀਂ ਕੀਤਾ ਹੈ। ਉਥਾਨਕਾ ਵਿੱਚ ਕਈ ਅਨਜਾਣ ਪੁਰਸ਼ ਗੁਰੂ ਨਾਨਕ ਦੇਵ ਜੀ ਦੀ 'ਰਾਗੁ ਆਸਾ ਮਹਲਾ ੧ ਪਟੀ' ਨੂੰ ਪਾਂਧੇ ਨੂੰ ਵਰਣਮਾਲਾ ਦੇ ਅਧਿਆਤਮਿਕ ਅਰਥ ਸਮਝਾਉਣਾ ਦੱਸਦੇ ਹਨ। ਵਰਣਮਾਲਾ ਦਾ ਗਿਆਨ ਉਸਤਾਦ ਵਲੋਂ ਆਪਣੇ ਸਿਖਿਆਰਥੀ ਨੂੰ ਦਿੱਤਾ ਜਾਂਦਾ ਹੈ। ਇਸ ਲਈ ਉਸਤਾਦ ਦੀ ਉਮਰ ਸਿਖਿਆਰਥੀ ਨਾਲੋਂ ਵੱਡੀ ਹੁੰਦੀ ਹੈ। 'ਰਾਗੁ ਆਸਾ ਮਹਲਾ ੧, ਪਟੀ' ਵਿੱਚ ਲਿਖਿਆ ਮਿਲਦਾ ਹੈ:

**ਆਇੜੈ ਆਪਿ ਕਰੇ ਜਿਨਿ ਛੋਡੀ ਜੋ ਕਿਛੁ ਕਰਣਾ ਸੁ ਕਰਿ ਰਹਿਆ॥**
**ਕਰੇ ਕਰਾਏ ਸਭ ਕਿਛੁ ਜਾਣੈ ਨਾਨਕ ਸਾਇਰ ਇਵ ਕਹਿਆ॥**

*(੪੩੪)*

ਗੁਰੂ ਨਾਨਕ ਸਾਹਿਬ ਨੇ ਉਪਰੋਕਤ ਤੁਕ ਵਿੱਚ ਆਪਣੇ ਆਪ ਨੂੰ ਸ਼ਾਇਰ ਕਿਹਾ ਹੈ, ਜਿਸ ਤੋਂ ਸਪੱਸ਼ਟ ਹੁੰਦਾ ਹੈ ਕਿ ਇਸ ਪਟੀ ਦੇ ਉਚਾਰਨ ਸਮੇਂ ਗੁਰੂ ਸਾਹਿਬ ਵਡੇਰੀ ਉਮਰ ਦੇ ਸਨ। ਸਾਡੇ ਕਥਾਵਾਚਕ ਖ਼ਿਆਲੀ ਉਡਾਰੀਆਂ ਮਾਰਦੇ ਹੋਏ ਕਈ ਅਜਿਹੀਆਂ ਉਥਾਨਕਾਵਾਂ ਦਾ ਜ਼ਿਕਰ ਕਰ ਜਾਂਦੇ ਹਨ, ਜਿਨ੍ਹਾਂ ਦਾ ਕੋਈ ਸਾਰਥਕ ਸਬੂਤ ਮੌਜੂਦ ਨਹੀਂ ਹੁੰਦਾ। ਪੁਰਾਣੇ ਸਮਿਆਂ ਵਿੱਚ ਵਿਦਿਆਰਥੀ ਆਰੰਭਕ ਵਿੱਦਿਆ ਲਈ 'ਤਖ਼ਤੀ' ਦੀ ਵਰਤੋਂ ਕਰਦੇ ਸਨ। ਤਖ਼ਤੀ ਨੂੰ ਗਾਚਨੀ ਨਾਲ ਪੋਚ ਕੇ ਉੱਤੇ ਅੱਖਰ ਲਿਖਣ ਦਾ ਅਭਿਆਸ ਕੀਤਾ ਜਾਂਦਾ ਰਿਹਾ ਹੈ। ਇਸ 'ਤਖ਼ਤੀ' ਨੂੰ 'ਫੱਟੀ' ਜਾਂ 'ਪੱਟੀ' ਵੀ ਕਿਹਾ ਜਾਂਦਾ ਰਿਹਾ ਹੈ। ਪਟੀ ਬਾਣੀ ਨੂੰ ਪੜ੍ਹ ਕੇ ਸਾਨੂੰ ਆਪਣੇ ਬਚਪਨ ਦੀ ਯਾਦ ਤਾਜ਼ਾ ਹੋ ਜਾਂਦੀ

ਹੈ ਜਦੋਂ ਪਹਿਲੀ ਵਾਰ ਪਾਂਧੇ ਕੋਲ ਪੜ੍ਹਨ ਗਏ। ਪਹਾੜਿਆਂ ਦੀ ਮੁਹਾਰਨੀ ਇਸ ਤਰ੍ਹਾਂ ਯਾਦ ਕਰਾਈ ਜਾਂਦੀ ਸੀ—ਇਕ ਦੂਨੀ ਦੂਨੀ, ਦੋ ਦੂਨੀ ਚਾਰ। ਇਸਨੂੰ ਯਾਦ ਕਰਨ ਲਈ ਸਾਰੇ ਵਿਦਿਆਰਥੀ ਇਕੱਠੇ ਵਾਰ-ਵਾਰ ਉੱਚੀ ਸੁਰ ਵਿੱਚ ਉਚਾਰਦੇ ਸਨ। ਸਕੂਲ ਵਿੱਚ ਦਾਖ਼ਲ ਹੋਇਆ ਤਾਂ ਤਖ਼ਤੀ 'ਤੇ ਅਲਫ਼-ਬੇ-ਪੇ ਲਿਖਣ ਦਾ ਅਭਿਆਸ ਕੀਤਾ। ਉਸ ਸਮੇਂ ਸਰਕਾਰੀ ਸਕੂਲਾਂ ਵਿੱਚ ਸਾਰੀ ਵਿੱਦਿਆ ਉਰਦੂ ਭਾਸ਼ਾ ਵਿੱਚ ਹੀ ਦਿੱਤੀ ਜਾਂਦੀ ਸੀ। ਲੋਕ-ਕਵੀ ਵਰਣਮਾਲਾ ਦੇ ਆਧਾਰ 'ਤੇ ਕਾਵਿ ਰਚਨਾ ਕਰਦੇ ਸਨ। ਬਰਧਾ ਨਾਮ ਦੇ ਇੱਕ ਕਵੀ ਦੀ ਰਚਨਾ ਦੀ ਇੱਕ ਲਾਈਨ ਮੇਰੀ ਸਿਮਰਤੀ ਵਿੱਚ ਅੱਜ ਵੀ ਮੌਜੂਦ ਹੈ, ਜਿਸ ਨੇ ਉਰਦੂ ਦੇ ਜੀਮ ਅੱਖਰ ਨੂੰ ਲੈ ਕੇ ਕਵਿਤਾ ਇਵੇਂ ਲਿਖੀ:

> **ਜੀਮ ਜੇਲ੍ਹ ਰਾਵਲਪਿੰਡੀ ਵਾਲੀ**
> **ਜਿਸ ਦੀਆਂ ਕੋਠੜੀਆਂ ਵੀ ਤੇ ਹਨ ਚਾਲੀ।**
> **ਬਰਦਾ ਆਖਦਾ ਜ਼ਾਲਮ ਅੰਗਰੇਜ਼ਾਂ ਨੇ**
> **ਉਥੇ ਕਈ ਜਵਾਨਾਂ ਦੀ ਜਿੰਦ ਗਾਲੀ।**

ਮਹੀਨੇ ਦੇ ਹਿਸਾਬ ਨਾਲ ਕਵੀਆਂ ਦਾ ਇੱਕ ਬੈਂਤ ਆਮ ਪ੍ਰਚੱਲਤ ਸੀ:

> **ਸਾਵਨ ਖੀਰ ਨਾ ਖਾਧੀਆ ਕਿਉ ਜੰਮਿਆ ਅਪਰਾਧੀਆ,**
> **ਘਰ ਨਾ ਹੋਵੇ ਆਪਣੇ ਕਿਥੋਂ ਲਿਆਈਏ ਪਾਪਣੇ।**

ਐਤਵਾਰ ਦੇ ਦਿਨ ਬਾਰੇ ਇੱਕ ਕਾਵਿ-ਟੁਕੜਾ ਇਵੇਂ ਪ੍ਰਚੱਲਤ ਸੀ:

> **ਐਤਵਾਰ ਤਦ ਜਾਣੀਏ, ਜਦ ਵਹੀਆਂ ਫੋਲਣ ਬਾਣੀਏ।**

ਨਿਹੰਗ ਸਿੰਘਾਂ ਵਿੱਚ ਪ੍ਰਚੱਲਤ ਸੀ:

> **ਐਤਵਾਰ ਤਦ ਜਾਣੀਏ, ਜਦ ਮਿਠੇ ਸੁਖੇ ਛਾਣੀਏ।**

ਸੋ ਇਹੋ ਜਿਹੇ ਸਲੋਕ ਤੇ ਟੋਟਕੇ ਆਮ ਪ੍ਰਚੱਲਤ ਸਨ। ਗੁਰੂ ਮਹਾਰਾਜ ਨੇ ਬੜੇ ਉੱਚੇ ਅਧਿਆਤਮਿਕ ਗਿਆਨ ਨੂੰ ਇਨ੍ਹਾਂ ਸਾਰਿਆਂ ਹੀ ਕਾਵਿ-ਰੂਪਾਂ ਰਾਹੀਂ ਆਪਣੇ ਉਪਦੇਸ਼ ਦਿੱਤੇ। ਜਿਵੇਂ ਕਿ ਬਾਰਹ ਮਾਹਾ, ਤੁਖਾਰੀ (ਮਹਲਾ ੧), ਬਾਰਹ ਮਾਹਾ ਮਾਂਝ ਮਹਲਾ ੫ ਆਦਿ। ਗੁਰੂ ਗ੍ਰੰਥ ਸਾਹਿਬ ਵਿੱਚ ਥਾਂ-ਥਾਂ 'ਤੇ ਉਪਦੇਸ਼ ਅੰਕਿਤ ਮਿਲਦੇ ਹਨ। ਇਹ ਸ੍ਰਿਸ਼ਟੀ ਦਾ ਰਚਨਹਾਰਾ ਇੱਕ ਅਕਾਲ ਪੁਰਖ ਹੈ। ਸਾਰੇ ਜੀਵ-ਜੰਤੂਆਂ ਦੀ ਸਿਰਜਨਾ ਅਕਾਲ ਪੁਰਖ ਨੇ ਕੀਤੀ ਹੈ। ਮਨੁੱਖ ਇਸ ਰਚਨਾ ਵਿੱਚ ਸਭ ਤੋਂ ਉੱਤਮ ਪ੍ਰਾਣੀ ਹੈ। ਬਾਕੀ ਦੇ ਜੀਵ-ਜੰਤੂ ਇਸਦੇ ਅਧੀਨ

ਪਰਮਾਤਮਾ ਨੂੰ ਮਿਲਣ ਵਾਸਤੇ ਪ੍ਰਭੂ ਦਾ ਭਜਨ ਤੇ ਯਾਦ ਨੂੰ ਮਨ ਵਿੱਚ ਵਸਾਉਣਾ ਇੱਕ ਸਾਧਨ ਮੰਨਿਆ ਹੈ। ਸੱਚੀ ਸੁੱਚੀ ਜ਼ਿੰਦਗੀ ਤੇ ਮਾੜੇ ਕੰਮਾਂ ਤੋਂ ਦੂਰ ਰਹਿਣ ਦਾ ਉਪਦੇਸ਼ ਦਿੱਤਾ ਹੈ। ਮਨੁੱਖ ਨੇ ਸਚਿਆਰ ਬਣਨਾ ਹੈ, ਜਪੁਜੀ ਸਾਹਿਬ ਵਿੱਚ ਦਰਜ ਹੈ:

**ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥**
**ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥** *(੧)*

ਹੁਕਮ ਪਰਮਾਤਮਾ ਦਾ ਅਟੱਲ ਨਿਯਮ ਹਨ। ਸਾਡੇ ਅੰਤਹਕਰਨ ਵਿੱਚ ਸਾਡੀ ਆਤਮਾ ਨੂੰ ਗਿਆਨ ਦਿੱਤਾ ਹੈ। ਗੁਰੂ ਨਾਨਕ ਦੇਵ ਜੀ ਨੇ 'ਰਾਗੁ ਆਸਾ ਮਹਲਾ ੧ ਪਟੀ' ਵਿੱਚ ਵਰਣਮਾਲਾ ਦਾ ਪਹਿਲਾ ਅੱਖਰ 'ਸ' ਵਰਤਿਆ ਹੈ:

**ਸਸੈ ਸੋਇ ਸ੍ਰਿਸਟਿ ਜਿਨਿ ਸਾਜੀ**
**ਸਭਨਾ ਸਾਹਿਬੁ ਏਕੁ ਭਇਆ॥**
**ਸੇਵਤ ਰਹੇ ਚਿਤੁ ਜਿਨ੍ ਕਾ ਲਾਗਾ**
**ਆਇਆ ਤਿਨ੍ ਕਾ ਸਫਲੁ ਭਇਆ॥੧॥**
**ਮਨ ਕਾਹੇ ਭੂਲੇ ਮੂੜ ਮਨਾ॥**
**ਜਬ ਲੇਖਾ ਦੇਵਹਿ ਬੀਰਾ ਤਉ ਪੜਿਆ॥੧॥ਰਹਾਉ॥** *(੪੩੨)*

ਪ੍ਰਭੂ ਮਾਲਕ ਨੇ ਜਗਤ ਦੀ ਰਚਨਾ ਕੀਤੀ ਹੈ। ਜਿਹੜੇ ਪੁਰਸ਼ ਪ੍ਰਭੂ ਨੂੰ ਸਿਮਰਦੇ ਹਨ ਉਨ੍ਹਾਂ ਦਾ ਜਗਤ ਵਿੱਚ ਆਉਣਾ ਸਫਲਾ ਹੋਇਆ। ਇਹ ਰਹਾਉ ਦੀ ਤੁਕ ਹੈ। ਪਟੀ ਬਾਣੀ ਦਾ ਸਾਰ-ਅੰਸ਼ ਇਸ ਤੋਂ ਪ੍ਰਾਪਤ ਹੁੰਦਾ ਹੈ। ਹੇ ਮੂਰਖ ਮਨ, ਜੀਵਨ ਰਾਹ ਤੋਂ ਕਿਉਂ ਲਾਂਭੇ ਜਾ ਰਿਹਾ ਹੈਂ! ਹੇ ਵੀਰ, ਜਦੋਂ ਤੂੰ ਆਪਣੇ ਕੀਤੇ ਕਰਮਾਂ ਦਾ ਹਿਸਾਬ ਦੇ ਕੇ ਸੁਰਖ਼ਰੂ ਹੋਵੇਂਗਾ ਤਾਂ ਹੀ ਪੜ੍ਹਿਆ ਹੋਇਆ ਸਮਝਿਆ ਜਾਵੇਂਗਾ। ਇਸ ਸਾਰੀ 'ਪਟੀ' ਦਾ ਭਾਵ-ਅਰਥ ਇਨ੍ਹਾਂ ਦੋਹਾਂ ਤੁਕਾਂ ਵਿੱਚੋਂ ਪ੍ਰਾਪਤ ਹੁੰਦਾ ਹੈ। ਅੱਗੇ ਵੱਖੋ-ਵੱਖਰੇ ਵਰਣ-ਅੱਖਰਾਂ ਰਾਹੀਂ ਇਸੇ ਭਾਵ-ਅਰਥ ਨੂੰ ਵੱਖਰੇ ਰੂਪਾਂ ਵਿੱਚ ਸਮਝਾਇਆ ਹੈ। ਵਿਦਿਆਰਥੀ ਪੱਟੀ ਰਾਹੀਂ ਹੀ ਸਾਰੀ ਪੜ੍ਹਾਈ ਆਰੰਭ ਕਰਦੇ ਹਨ। ਪਟੀ ਰਾਹੀਂ ਗੁਰੂ ਸਾਹਿਬ ਨੇ ਮਨੁੱਖ ਨੂੰ ਅਧਿਆਤਮਕ ਵਿੱਦਿਆ ਪ੍ਰਦਾਨ ਕੀਤੀ ਹੈ। ਸਾਰਅੰਸ਼ ਦਿੱਤਾ ਹੈ ਕਿ ਅਕਾਲ ਪੁਰਖ ਨੇ ਤੈਨੂੰ ਪੈਦਾ ਕੀਤਾ ਹੈ, ਇਸ ਲਈ ਤੂੰ ਉਸ ਨੂੰ ਯਾਦ ਰੱਖ। ਜੋ ਲੇਖਾ ਤੂੰ ਅੱਗੇ ਜਾ ਕੇ ਦੇਣਾ ਹੈ ਜੇਕਰ ਉਹ ਪੂਰਾ ਨਿਕਲਿਆ ਤਾਂ ਹੀ ਸਮਝਿਆ ਜਾਵੇਗਾ

ਅਧਿਆਤਮਿਕ ਗਿਆਨ ਪ੍ਰਾਪਤ ਨਹੀਂ ਕੀਤਾ, ਤਾਂ ਉਹ ਅਧਿਆਤਮਿਕ ਪੱਖੋਂ ਇੱਕ ਬੱਚਾ ਹੀ ਮੰਨਿਆ ਜਾਵੇਗਾ। ਗੁਰੂ ਨਾਨਕ ਦੇਵ ਜੀ ਨੇ ਪਟੀ ਅਧਿਆਤਮਿਕ ਬਾਲ-ਬੋਧ ਤਿਆਰ ਕੀਤਾ ਹੈ ਤਾਂ ਜੋ ਇਸ ਬਾਲ-ਬੋਧ ਨੂੰ ਪੜ੍ਹ ਕੇ ਮਨੁੱਖ ਅਧਿਆਤਮਿਕ ਵਿੱਦਿਆ ਵਿੱਚ ਨਿਪੁੰਨਤਾ ਹਾਸਲ ਕਰ ਸਕੇ। ਆਮ ਜਨਤਾ ਨੂੰ ਹਮੇਸ਼ਾ ਅੱਖਰਾਂ ਰਾਹੀਂ ਹੀ ਸਮਝਾਇਆ ਜਾ ਸਕਦਾ ਹੈ।

ਮਨੁੱਖ ਦਾ ਅੰਤਿਮ ਟੀਚਾ ਗੁਰੂਆਂ ਨੇ ਪ੍ਰਭੂ ਮਿਲਾਪ ਹੀ ਮੰਨਿਆ ਹੈ। ਇਹ ਪੰਧ ਬੜਾ ਔਖਾ ਹੈ, ਇਸ ਲਈ ਬੜੇ ਪੁਰਸ਼ਾਰਥ ਦੀ ਲੋੜ ਹੈ। ਮਨ ਦੀ ਇਕਾਗਰਤਾ ਤੇ ਮਨ ਨੂੰ ਸਾਫ਼-ਸੁਥਰਾ ਰੱਖਣਾ ਤੇ ਪ੍ਰਭੂ ਨੂੰ ਹਮੇਸ਼ਾ ਯਾਦ ਰੱਖਣਾ, ਸਭ ਜੀਵ-ਜੰਤੂਆਂ ਨੂੰ ਪਿਆਰ ਕਰਨਾ ਤੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਉੱਤੇ ਕਾਬੂ ਪਾਉਣਾ, ਇਹ ਸਭ ਤੋਂ ਔਖੀ ਘਾਟੀ ਹੈ। ਮਨੁੱਖ ਦਾ ਸਭ ਤੋਂ ਵੱਡਾ ਰੋਗ ਹਉਮੈ ਹੈ। ਹਉਮੈ ਰੋਗ ਨੂੰ ਦੂਰ ਕਰਨ ਲਈ ਨਿਮਰਤਾ ਦਾ ਗੁਣ ਸਹਾਈ ਹੁੰਦਾ ਹੈ। ਇਸ ਪਟੀ ਵਿੱਚ ਇੱਕ ਗੱਲ ਨੋਟ ਕਰਨ ਵਾਲੀ ਹੈ ਕਿ ਇਹ 'ਸਸੈ' ਤੋਂ ਸ਼ੁਰੂ ਹੁੰਦੀ ਹੈ, 'ਊੜਾ' ਮਗਰੋਂ ਆਉਂਦਾ ਹੈ। 'ਅ' ਤੇ 'ਹ' ਅੱਖਰ ਅਖ਼ੀਰ ਵਿੱਚ ਆਉਂਦੇ ਹਨ।

# ਮਾਰੂ ਸੋਲਹੇ ਮਹਲਾ ੧
# ਪ੍ਰਭੂ ਦਾ ਨਿਰਗੁਣੁ ਤੇ ਸਰਗੁਣੁ ਸਰੂਪ

ਸਿੱਖ ਧਰਮ ਵਿਗਿਆਨ ਦਾ ਆਦਰ ਕਰਦਾ ਹੈ। ਵਿਗਿਆਨ ਮਨੁੱਖ ਨੂੰ ਕੁਦਰਤੀ ਸ਼ਕਤੀਆਂ ਅਨੁਸਾਰ ਜੋ ਕੁੱਝ ਪ੍ਰਕਿਰਤੀ ਵਿੱਚ ਵਾਪਰ ਰਿਹਾ ਹੈ, ਉਸਨੂੰ ਸਮਝਣ ਵਿੱਚ ਸਹਾਈ ਹੁੰਦਾ ਹੈ। ਮਨੁੱਖੀ ਵਿਚਾਰਧਾਰਾ ਨੂੰ ਕੁਦਰਤ ਨਾਲ ਜੋੜ ਕੇ ਕਈ ਭਰਮ-ਭੁਲੇਖਿਆਂ ਤੇ ਵਹਿਮਾਂ ਤੋਂ ਮੁਕਤੀ ਦਿਵਾਉਂਦਾ ਹੈ।

ਧਰਮ ਸਾਡੀ ਆਤਮਿਕ ਚੇਤਨਾ, ਅੰਤਹਕਰਨ ਨੂੰ ਨਿਰਮਲ ਬਣਾਉਣ ਵਿੱਚ ਸਹਾਈ ਹੁੰਦਾ ਹੈ। ਧਰਮ ਵਿਗਿਆਨ ਦੀ ਸੂਝ ਬਿਨਾਂ ਕਈ ਭਰਮ-ਭੁਲੇਖਿਆਂ ਦਾ ਸ਼ਿਕਾਰ ਬਣ ਸਕਦਾ ਹੈ। ਵਿਗਿਆਨ ਧਰਮ ਦੀ ਛੋਹ ਬਿਨਾਂ ਅਪਾਹਜ ਹੈ। ਵਿਗਿਆਨ ਵਿਕਾਸਸ਼ੀਲ ਹੈ। ਜਿਹੜਾ ਧਰਮ ਵਿਗਿਆਨ ਦੀਆਂ ਉਪਲਬਧੀਆਂ ਦਾ ਆਦਰ ਨਹੀਂ ਕਰਦਾ, ਉਹ ਧਰਮ ਸੱਚੀ-ਸੁੱਚੀ ਸੂਝ ਬਿਨਾਂ ਨਿਗੁਣੇ ਵਹਿਮਾਂ-ਭਰਮਾਂ ਦਾ ਸ਼ਿਕਾਰ ਹੋ ਜਾਂਦਾ ਹੈ। ਧਰਮ ਦੇ ਸਹੀ ਅਰਥਾਂ ਨੂੰ ਨਾ ਸਮਝਣ ਕਾਰਨ ਆਪਣੇ ਧਾਰਮਿਕ ਤੇ ਸਮਾਜਿਕ ਟੀਚੇ ਤੋਂ ਉੱਖੜ ਜਾਂਦਾ ਹੈ। ਸੌੜੀ ਤੇ ਅਧੂਰੀ ਸੂਝ ਕਾਰਨ ਧਾਰਮਿਕ, ਦਾਰਸ਼ਨਿਕ ਤੇ ਸਮਾਜਿਕ ਟੀਚੇ ਪ੍ਰਾਪਤ ਕਰਨ ਤੋਂ ਅਸਮਰੱਥ ਰਹਿੰਦਾ ਹੈ।

ਵਿਗਿਆਨ ਦੀ ਵਿਸ਼ਾਲਤਾ ਦਾ ਗਿਆਨ ਪ੍ਰਭੂ ਦੇ ਸਰਬ ਸ਼ਕਤੀਮਾਨ ਤਸੱਵਰ ਸਰੂਪ ਨੂੰ ਉਜਾਗਰ ਕਰਦਾ ਹੈ। ਇਸਤੋਂ ਬਿਨਾਂ ਅਕਾਰਨ ਕਈ ਰੜਕਾਂ ਦੀ ਉਤਪੱਤੀ ਹੁੰਦੀ ਹੈ। ਵਿਗਿਆਨ ਤੇ ਧਰਮ ਦੇ ਸੁਮੇਲ ਨਾਲ ਮਨ ਦੀ ਵਿਸ਼ਾਲਤਾ ਦਾ ਵਿਕਾਸ ਹੁੰਦਾ ਹੈ। ਇਸ ਸਾਂਝ ਦੀ ਪ੍ਰਕਿਰਿਆ ਮਨੁੱਖ ਨੂੰ ਪ੍ਰਭੂ-ਵਿਸ਼ਵਾਸੀ ਬਣਾਉਂਦੀ ਹੈ, ਅੰਧ-ਵਿਸ਼ਵਾਸੀ ਨਹੀਂ। ਸਿੱਖ ਧਰਮ ਦੀ

**ਸਾਚਾ ਸਚੁ ਸੋਈ ਅਵਰੁ ਨ ਕੋਈ॥**
**ਜਿਨਿ ਸਿਰਜੀ ਤਿਨ ਹੀ ਫੁਨਿ ਗੋਈ॥**
**ਜਿਉ ਭਾਵੈ ਤਿਉ ਰਾਖਹੁ ਰਹਣਾ ਤੁਮ ਸਿਉ ਕਿਆ ਮੁਕਰਾਈ ਹੇ॥**
*(੧੦੨੦)*

ਮਾਰੂ ਸੋਲਹੇ ਵਿੱਚ ਅਕਾਲ ਪੁਰਖ ਨੂੰ ਸੱਚਾ ਸਾਹਿਬ ਮੰਨਿਆ ਹੈ:

**ਆਪੇ ਪੁਰਖੁ ਆਪੇ ਹੀ ਨਾਰੀ॥**
**ਆਪੇ ਪਾਸਾ ਆਪੇ ਸਾਰੀ॥**
**ਆਪੇ ਪਿੜ ਬਾਧੀ ਜਗੁ ਖੇਲੈ ਆਪੇ ਕੀਮਤਿ ਪਾਈ ਹੇ॥੫॥**
**ਆਪੇ ਭਵਰੁ ਫੁਲੁ ਫਲੁ ਤਰਵਰੁ॥**
**ਆਪੇ ਜਲੁ ਥਲੁ ਸਾਗਰੁ ਸਰਵਰੁ॥**
**ਆਪੇ ਮਛੁ ਕਛੁ ਕਰਣੀਕਰੁ ਤੇਰਾ ਰੂਪੁ ਨ ਲਖਣਾ ਜਾਈ ਹੇ॥...**
*(੧੦੨੦)*

ਸਮਝ ਪੈਂਦੀ ਹੈ ਕਿ ਪ੍ਰਭੂ ਇਸਤਰੀ ਮਰਦ ਦੇ ਰੂਪ ਵਿੱਚ ਸਭ ਖੇਡ ਆਪ ਹੀ ਖੇਡ ਰਿਹਾ ਹੈ। ਆਪ ਹੀ ਭੌਰਾ ਬਣ ਫੁੱਲ ਦੀ ਸੁਗੰਧੀ ਮਾਣਦਾ ਹੈ। ਇਹ ਸਭ ਕੁੱਝ ਅਕਾਲ ਪੁਰਖ ਦੇ ਹੁਕਮ ਅਨੁਸਾਰ ਹੀ ਹੋ ਰਿਹਾ ਹੈ। ਸੰਸਾਰ ਦਾ ਸਭ ਕਾਰ-ਵਿਹਾਰ ਪ੍ਰਭੂ ਆਪ ਚਲਾ ਰਿਹਾ ਹੈ। ਇਵੇਂ ਪ੍ਰਤੀਤ ਹੁੰਦਾ ਹੈ ਜਿਵੇਂ ਪ੍ਰਭੂ ਦੀ ਵਿਸ਼ਾਲ ਗੋਦ ਵਿੱਚ ਸ਼੍ਰਿਸਟੀ ਦੇ ਸਭ ਜੀਵ-ਜੰਤੂ ਬੈਠੇ ਆਪਣਾ ਆਪਣਾ ਕਾਰਜ ਅਕਾਲ ਪੁਰਖ ਦੇ ਅਟੱਲ ਨਿਯਮ ਅਨੁਸਾਰ ਕਰ ਰਹੇ ਹਨ। ਗੁਰੂ ਨਾਨਕ ਦੇਵ ਜੀ ਦਾ ਜਪੁ ਬਾਣੀ ਵਿੱਚ ਫ਼ੁਰਮਾਨ ਹੈ:

**ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥** *(੧)*

ਪਰਮਾਤਮਾ ਨੇ ਸੰਸਾਰ ਨੂੰ ਚਲਾਉਣ ਲਈ ਜੋ ਕਾਇਦੇ-ਕਾਨੂੰਨ (ਨਿਯਮ) ਬਣਾਏ ਹਨ, ਇਨ੍ਹਾਂ ਦੇ ਅਨੁਸਾਰ ਹੀ ਸਾਰੀ ਸ੍ਰਿਸ਼ਟੀ ਦੇ ਕਾਰ-ਵਿਹਾਰ ਚੱਲ ਰਹੇ ਹਨ। ਪਰਮਾਤਮਾ ਦੀ ਕਲਾ ਸਭ ਵਿੱਚ ਵਿਚਰ ਰਹੀ ਹੈ। ਹੁਕਮ ਅੰਦਰ ਹੀ ਸੰਸਾਰ ਦੀ ਸਾਰੀ ਖੇਡ ਖੇਡੀ ਜਾ ਰਹੀ ਹੈ।

'ਮਾਰੂ ਸੋਲਹੇ' ਗੁਰੂ ਨਾਨਕ ਦੇਵ ਜੀ ਦੀ ਇੱਕ ਅਨੁਪਮ ਰਚਨਾ ਹੈ, ਜਿਸ ਵਿੱਚ ਅਨੇਕਾਂ ਧਾਰਮਿਕ, ਦਾਰਸ਼ਨਿਕ, ਸਮਾਜਿਕ ਮਸਲਿਆਂ ਦਾ ਵਰਣਨ ਮਿਲਦਾ ਹੈ। ਮਾਰੂ ਰਾਗ ਗੁਰੂ ਗ੍ਰੰਥ ਸਾਹਿਬ ਦੇ ਇੱਕੀਵੇਂ ਨੰਬਰ 'ਤੇ ਹੈ। ਇਹ

ਹੈ: ਸੁੰਦਰ, ਸੁਹਾਗ ਸਮੇਂ, ਆਨੰਦਮਈ, ਮੰਗਲਾਚਾਰ ਦੇ ਗੀਤ ਜਾਂ ਅਕਾਲ ਪੁਰਖ ਦੀ ਉਸਤਤਿ ਲਈ ਸ਼ਬਦ **ਮੰਗਲ ਗਾਵਹੁ ਨਾਰੇ॥ ਸਚੁ ਮੰਗਲੁ ਗਾਵਹੁ ਤਾ ਪ੍ਰਭ ਭਾਵਹੁ ਸੋਹਿਲੜਾ ਜੁਗ ਚਾਰੇ॥** (੭੬੪)

ਮਾਰੂ ਸੋਲਹੇ ਇੱਕ ਵਚਿੱਤਰ ਬਾਣੀ ਹੈ। ਖ਼ੁਸ਼ੀ ਤੇ ਆਨੰਦਮਈ ਬਾਣੀ 'ਸੋਲਹੇ' ਰਾਗ ਮਾਰੂ ਜੋ ਕਿ ਮ੍ਰਿਤਕ ਸਮੇਂ ਦਾ ਰਾਗ ਹੈ, ਉਸ ਵਿੱਚ ਗੁਰੂ ਨਾਨਕ ਦੇਵ ਜੀ ਨੇ ਇਸ ਬਾਣੀ ਨੂੰ ਥਾਂ ਦਿੱਤੀ। ਇਸ ਦਾ ਅੰਤਰੀਵ ਭਾਵ ਇਉਂ ਸਮਝ ਪੈਂਦਾ ਹੈ ਕਿ ਜਨਮ ਤੇ ਮਰਨ ਅਕਾਲ ਪੁਰਖ ਦਾ ਵਿਧਾਨ ਹੈ:

**ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ॥** *(੪੭੨)*

ਜ਼ਿੰਦਗੀ ਦਾ ਆਰੰਭ ਤੇ ਅੰਤ ਅਕਾਲ ਪੁਰਖ ਦੇ ਹੁਕਮ ਅਨੁਸਾਰ ਹੈ। ਸਿੱਖ ਧਰਮ ਅਕਾਲ ਪੁਰਖ ਦੇ ਹੁਕਮ ਨੂੰ ਖ਼ੁਸ਼ੀ ਨਾਲ ਪ੍ਰਵਾਨ ਕਰਦਾ ਹੈ। ਇਸੇ ਕਾਰਨ ਸਿੱਖੀ ਵਿੱਚ ਮਰਨ ਦੇ ਸਮਾਗਮ ਸਮੇਂ ਖ਼ੁਸ਼ੀ ਦੇ ਸ਼ਬਦ ਗਾਇਨ ਕਰਨ ਦਾ ਵਿਧਾਨ ਹੈ। ਇਸ ਪ੍ਰਥਾ ਨੂੰ ਨਿਰੰਕਾਰੀ ਲਹਿਰ ਦੇ ਮੋਢੀ ਸਾਹਿਬ ਬਾਬਾ ਦਿਆਲ ਜੀ ਨੇ ਬੜੀ ਯੋਗਤਾ ਤੇ ਸੂਝ-ਬੂਝ ਨਾਲ ਪ੍ਰਚੱਲਤ ਕੀਤਾ। ਉਨ੍ਹਾਂ ਆਪਣੇ ਅਨੁਯਾਈਆਂ ਨੂੰ ਹੁਕਮ ਦਿੱਤਾ ਕਿ ਉਨ੍ਹਾਂ (ਬਾਬਾ ਦਿਆਲ ਜੀ) ਦੇ ਅਕਾਲ ਪੁਰਖ ਵਿੱਚ ਅਭੇਦ ਹੋਣ ਸਮੇਂ ਆਨੰਦਮਈ ਸ਼ਬਦ ਪੜ੍ਹੇ ਜਾਣ ਤੇ ਕੜਾਹ ਪ੍ਰਸ਼ਾਦਿ ਤੇ ਲੁਚੀ ਦਾ ਲੰਗਰ ਵਰਤਾਇਆ ਜਾਵੇ। ਸ੍ਰੀ ਸਾਹਿਬ ਬਾਬਾ ਦਿਆਲ ਜੀ ਦੀ ਦੇਹ ਨੂੰ ਜਲ ਪ੍ਰਵਾਹ ਕਰਨ (ਅੰਤਿਮ ਯਾਤਰਾ) ਜਾਣ ਸਮੇਂ ਇੱਕ ਵਿਸ਼ਾਲ ਨਗਰ ਕੀਰਤਨ ਦਾ ਆਯੋਜਨ ਕੀਤਾ ਗਿਆ। ਇਸ ਇਕੱਠ ਨਾਲ ਸੰਗਤਾਂ ਸ਼ਬਦ ਗਾਇਨ ਕਰਦੀਆਂ ਤੇ ਨਿਰੰਕਾਰੀ ਨਿਸ਼ਾਨ ਸਾਹਿਬ ਸਮੇਤ ਸ਼ਾਮਲ ਹੋਈਆਂ। (1891 ਦੀ ਜਨਸੰਖਿਆ ਰਿਪੋਰਟ ਵਿੱਚ ਦਰਜ ਮਿਲਦਾ ਹੈ ਕਿ ਨਿਰੰਕਾਰੀ ਮ੍ਰਿਤੂ ਸਮੇਂ ਬ੍ਰਾਹਮਣੀ ਰਹੁ-ਰੀਤਾਂ ਨਹੀਂ ਕਰਦੇ। ਰੋਣ ਧੋਣ ਦੀ ਥਾਂ ਖ਼ੁਸ਼ੀ ਦੇ ਸ਼ਬਦ ਪੜ੍ਹਦੇ ਹੋਏ ਇਸ ਸਮੇਂ ਨੂੰ ਖ਼ੁਸ਼ੀ ਨਾਲ ਸਵੀਕਾਰਦੇ ਹਨ।)

**ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ॥**
*(੪੭੧)*

ਗੁਰਦੇਵ ਜੀ ਦਾ ਫ਼ੁਰਮਾਨ ਹੈ:

**ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ॥** *(੪੭੨)*

ਰਾਮਕਲੀ ਰਾਗ ਵਿੱਚ ਲਿਖੀ ਹੋਈ ਇੱਕ ਬਾਣੀ 'ਸਦੁ' ਹੈ, ਜਿਸਦਾ ਭਾਵ

**ਮਿਤੁ ਪੈਝੈ ਮਿਤੁ ਬਿਗਸੈ ਜਿਸੁ ਮਿਤ ਕੀ ਪੈਜ ਭਾਵਏ॥**
**ਤੁਸੀ ਵੀਚਾਰਿ ਦੇਖਹੁ ਪੁਤ ਭਾਈ ਹਰਿ ਸਤਿਗੁਰੂ ਪੈਨਾਵਏ॥** *(੯੨੩)*

ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ ਕਿ ਜਦੋਂ ਕਿਸੇ ਦੋਸਤ-ਮਿੱਤਰ ਨੂੰ ਸਿਰੋਪਾਓ ਜਾਂ ਉਸਦਾ ਅਭਿਨੰਦਨ ਕੀਤਾ ਜਾਵੇ ਤਾਂ ਚੰਗੇ ਮਿੱਤਰ ਉਹ ਹੀ ਹਨ ਜੋ ਮਿੱਤਰ ਦਾ ਅਭਿਨੰਦਨ ਹੋਣ ਸਮੇਂ ਖ਼ੁਸ਼ੀ ਮਨਾਉਣ। ਅਕਾਲ ਪੁਰਖ ਨਾਲ ਅਭੇਦ ਹੋਣਾ ਇੱਕ ਵੱਡੀ ਖ਼ੁਸ਼ੀ ਵਾਲੀ ਘਟਨਾ ਹੈ, ਕਿਉਂਕਿ ਮਨੁੱਖ ਦੀ ਸੰਪੂਰਨਤਾ ਦਾ ਇਹ ਸਮਾਂ ਹੈ। ਇਸੇ ਵਿਚਾਰ ਨੂੰ ਗੁਰੂ ਅਰਜਨ ਦੇਵ ਜੀ ਨੇ ਗਉੜੀ ਸੁਖਮਨੀ ਵਿੱਚ ਇਵੇਂ ਵਰਣਨ ਕੀਤਾ ਹੈ:

**ਅਗਨਤ ਸਾਹੁ ਅਪਨੀ ਦੇ ਰਾਸਿ॥**
**ਖਾਤ ਪੀਤ ਬਰਤੈ ਅਨਦ ਉਲਾਸਿ॥**
**ਅਪੁਨੀ ਅਮਾਨ ਕਛੁ ਬਹੁਰਿ ਸਾਹੁ ਲੇਇ॥**
**ਅਗਿਆਨੀ ਮਨਿ ਰੋਸੁ ਕਰੇਇ॥**
**ਅਪਨੀ ਪਰਤੀਤਿ ਆਪ ਹੀ ਖੋਵੈ॥**
**ਬਹੁਰਿ ਉਸ ਕਾ ਬਿਸ੍ਵਾਸੁ ਨ ਹੋਵੈ॥**
**ਜਿਸ ਕੀ ਬਸਤੁ ਤਿਸੁ ਆਗੈ ਰਾਖੈ॥**
**ਪ੍ਰਭ ਕੀ ਆਗਿਆ ਮਾਨੈ ਮਾਥੈ॥**
**ਉਸ ਤੇ ਚਉਗੁਨ ਕਰੈ ਨਿਹਾਲੁ॥**
**ਨਾਨਕ ਸਾਹਿਬੁ ਸਦਾ ਦਇਆਲੁ॥੨॥** *(੨੬੮)*

ਜੀਵਨ ਦਾ ਆਰੰਭ ਅਰਥਾਤ ਜਨਮ ਅਕਾਲ ਪੁਰਖ ਦੀ ਆਗਿਆ/ਹੁਕਮ ਅਨੁਸਾਰ ਹੈ ਤੇ ਅੰਤ ਵੀ ਹੁਕਮ ਅਨੁਸਾਰ ਹੈ।

## ਸੁੰਨ ਸ਼ਬਦ

ਗੁਰੂ ਨਾਨਕ ਦੇਵ ਜੀ ਦਾ 'ਮਾਰੂ ਸੋਲਹੇ' ਵਿੱਚ ਸੁੰਨ ਸ਼ਬਦ ਅਕਾਲ ਪੁਰਖ ਦੀ ਉਸ ਅਵਸਥਾ ਦੇ ਪ੍ਰਤੀਕ ਵਜੋਂ ਮੰਨਿਆ ਹੈ ਜਿਥੇ ਕਿਸੇ ਭੌਤਿਕ ਵਸਤੂ ਦਾ ਸਬੰਧ ਨਹੀਂ। ਉਹ ਨਿਰਾਕਾਰ ਹੈ, ਅਫੁਰ ਹੈ, ਤ੍ਰੈਗੁਣ ਅਤੀਤ ਹੈ, ਜੋ ਮਨੁੱਖ ਦੀਆਂ ਗਿਆਨ-ਇੰਦਰੀਆਂ ਤੇ ਕਰਮ-ਇੰਦਰੀਆਂ ਦੀ ਪਕੜ ਤੋਂ ਬਾਹਰ ਹੈ। ਗੁਰੂ ਸਾਹਿਬ ਫ਼ੁਰਮਾਉਂਦੇ ਹਨ:

**ਸੁੰਨ ਕਲਾ ਅਪਰੰਪਰਿ ਧਾਰੀ॥**

ਸੁੰਨ ਸ਼ਬਦ ਦੀ ਵਿਆਖਿਆ ਗੁਰੂ ਗ੍ਰੰਥ ਸਾਹਿਬ ਵਿੱਚ ਉਪਲਬਧ ਹੈ, ਜਿਵੇਂ:

**ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨ ਮਸੁੰਨੰ॥**
**ਚਉਥੇ ਸੁੰਨੈ ਜੋ ਨਰੁ ਜਾਣੈ ਤਾ ਕਉ ਪਾਪੁ ਨ ਪੁੰਨੰ॥**
**ਘਟਿ ਘਟਿ ਸੁੰਨ ਕਾ ਜਾਣੈ ਭੇਉ॥**
**ਆਦਿ ਪੁਰਖੁ ਨਿਰੰਜਨ ਦੇਉ॥**
**ਜੋ ਜਨੁ ਨਾਮ ਨਿਰੰਜਨ ਰਾਤਾ॥**
**ਨਾਨਕ ਸੋਈ ਪੁਰਖੁ ਬਿਧਾਤਾ॥** *(੯੪੩)*

ਸੁੰਨ: ਨਿਰਗੁਣ ਪ੍ਰਭੂ ਦੀ ਸਚਾਈ ਪ੍ਰਗਟ ਹੁੰਦੀ ਹੈ ਤਾਂ ਅੰਦਰ ਬਾਹਰ (ਗੁਪਤ ਪ੍ਰਗਟ) ਸਾਰੀ ਤ੍ਰਿਲੋਕੀ ਵਿੱਚ ਉਹੀ ਪ੍ਰਭੂ ਪੂਰਨ ਵਿਆਪਕ ਹੈ। ਜੋ ਜਨ ਤ੍ਰੈ-ਗੁਣ ਮਾਇਆ ਵਾਲੇ ਫੁਰਨੇ (ਫੁਰਨਾ) ਤੋਂ ਨਿਰਲੇਪ ਹੈ, ਉਹ ਪੁਰਸ਼ ਚਉਥੀ ਅਵਸਥਾ ਵਿੱਚ ਹੋਣ ਕਾਰਨ ਉਸਨੂੰ ਪਾਪ ਪੁੰਨ ਪੋਹ ਨਹੀਂ ਸਕਦੇ, ਕਿਸੇ ਸਵਰਗ ਦੀ ਲਾਲਸਾ ਨਹੀਂ। ਸੁੰਨ ਸ਼ਬਦ ਕਈ ਥਾਈਂ ਹੋਰ ਅਰਥਾਂ ਵਿੱਚ ਵਰਤਿਆ ਮਿਲਦਾ ਹੈ, ਜਿਵੇਂ: ਸੁੰਨ, ਸਰਵਣ ਕਰ, ਸੁੰਨਸਾਨ, ਖ਼ਾਲੀ, ਜੜ੍ਹ, ਚੇਤੰਨ ਰਹਿਤ, ਆਦਿ।

**ਦਿਤੀ ਬਾਂਗਿ ਨਿਮਾਜਿ ਕਰਿ ਸੁੰਨ ਸਮਾਨਿ ਹੋਆ ਜਹਾਨਾ।**
**ਸੁੰਨ ਮੁੰਨਿ ਨਗਰੀ ਭਈ ਦੇਖਿ ਪੀਰ ਭਇਆ ਹੈਰਾਨਾ।**
*(ਵਾਰ ੧, ਪਉੜੀ ੩੫)*

ਸਾਰੇ ਪਾਸੇ ਸੁੰਨ ਛਾ ਗਈ। ਚੁੱਪ-ਚਾਪ, ਕਿਸੇ ਭਾਂਤ ਆਵਾਜ਼ ਦਾ ਅਭਾਵ।

ਅਕਾਲ ਪੁਰਖ ਲਈ ਵਰਤੇ ਨਾਂਵਾਂ ਵਿੱਚੋਂ ਸਤਿਗੁਰੂ ਨਾਨਕ ਦੇਵ ਜੀ ਨੂੰ ਦੋ ਨਾਂ 'ਸੱਚ' ਤੇ 'ਨਿਰੰਕਾਰ' ਬਹੁਤ ਪ੍ਰਿਯ ਸਨ। ਜਪੁ ਬਾਣੀ 'ਸਤਿਨਾਮੁ', 'ਆਦਿ ਸਚੁ ਜੁਗਾਦਿ ਸਚੁ ਹੈ ਭੀ ਸਚੁ' ਨਾਮ ਤੋਂ ਆਰੰਭ ਹੁੰਦੀ ਹੈ। ਨਿਰੰਕਾਰ ਨਾਮ ਗੁਰੂ ਨਾਨਕ ਦੇਵ ਜੀ ਨੇ ਨਿਰਗੁਣ ਬ੍ਰਹਮ ਲਈ ਵਰਤਿਆ। 'ਸੱਚ' ਭਾਰਤੀ ਸੰਸਕ੍ਰਿਤੀ ਦੇ 'ਸਤਿ' ਸ਼ਬਦ ਦਾ ਪੰਜਾਬੀ ਰੂਪਾਂਤਰ ਹੈ। ਨਿਰੰਕਾਰ ਦਾ ਗੁਰਦੇਵ ਦੇ ਹਿਰਦੇ ਤੇ ਰਸਨਾ 'ਚ ਨਿਵਾਸ ਸੀ। ਨਿਰੰਕਾਰ ਸ਼ਬਦ ਦੇ ਬੋਲੇ ਨੂੰ ਸੰਸਾਰ ਵਿੱਚ

ਨਿਰਗੁਣੁ ਸਰਗੁਣੁ ਆਪੇ ਸੋਈ॥
ਤਤੁ ਪਛਾਣੈ ਸੋ ਪੰਡਿਤੁ ਹੋਈ॥
ਆਪਿ ਤਰੈ ਸਗਲੇ ਕੁਲ ਤਾਰੈ ਹਰਿ ਨਾਮੁ ਮੰਨਿ ਵਸਾਵਣਿਆ॥
(੧੨੮)

ਖੋਜਤ ਖੋਜਤ ਦਰਸਨ ਚਾਹੇ॥
ਭਾਤਿ ਭਾਤਿ ਬਨ ਬਨ ਅਵਗਾਹੇ॥
ਨਿਰਗੁਣੁ ਸਰਗੁਣੁ ਹਰਿ ਹਰਿ ਮੇਰਾ ਕੋਈ ਹੈ
ਜੀਉ ਆਣਿ ਮਿਲਾਵੈ ਜੀਉ॥ (੯੮)

ਨਿਰੰਕਾਰ ਮਹਿ ਆਕਾਰੁ ਸਮਾਵੈ॥
ਅਕਲ ਕਲਾ ਸਚੁ ਸਾਚਿ ਟਿਕਾਵੈ॥
ਸੋ ਨਰੁ ਗਰਭ ਜੋਨਿ ਨਹੀ ਆਵੈ॥ (੪੧੪)

ਨਿਰੰਕਾਰ ਆਕਾਰ ਆਪਿ ਨਿਰਗੁਨ ਸਰਗੁਨ ਏਕ॥
ਏਕਹਿ ਏਕ ਬਖਾਨਨੋ ਨਾਨਕ ਏਕ ਅਨੇਕ॥ (੨੫੦)

ਜਿਹੜਾ ਮਨੁੱਖ ਆਪਣੇ ਹਿਰਦੇ ਵਿੱਚ ਅਦ੍ਰਿਸ਼ਟ ਪ੍ਰਭੂ ਨੂੰ ਅਨੁਭਵ ਕਰ ਲੈਂਦਾ ਹੈ, ਅਰਥਾਤ ਭਜਨ ਰਾਹੀਂ ਨਿਰੰਕਾਰ ਵਿੱਚ ਲੀਨ ਹੋ ਜਾਂਦਾ ਹੈ, ਉਸਦਾ ਜਨਮ-ਮਰਨ ਕੱਟਿਆ ਜਾਂਦਾ ਹੈ।

ਇਕ ਵਿਸ਼ੇਸ਼ ਬਾਣੀ ਜਿਸਦਾ ਸਿਰਲੇਖ ਸੋਹਿਲਾ ਰਾਗੁ ਗਉੜੀ ਦੀਪਕੀ ਮਹਲਾ ੧ ਹੈ। ਇਸਦਾ ਤੁਲਨਾਤਮਿਕ ਅਧਿਐਨ ਮਾਰੂ ਸੋਲਹੇ ਦੀ ਬਾਣੀ ਨਾਲ ਕਰਨਾ ਲਾਭਦਾਇਕ ਹੋਵੇਗਾ। ਦੋਵਾਂ ਬਾਣੀਆਂ ਵਿੱਚ ਕਾਫ਼ੀ ਸਮਾਨਤਾ ਹੈ। ਇਸ ਬਾਣੀ ਵਿੱਚ ਪੰਜ ਸ਼ਬਦ ਹਨ। ਤਿੰਨ ਸ਼ਬਦ ਗੁਰੂ ਨਾਨਕ ਦੇਵ ਜੀ ਦੇ ਤੇ ਇੱਕ-ਇੱਕ ਸ਼ਬਦ ਗੁਰੂ ਰਾਮਦਾਸ ਜੀ ਤੇ ਗੁਰੂ ਅਰਜਨ ਦੇਵ ਜੀ ਦਾ ਹੈ। 'ਮਾਰੂ ਸੋਲਹੇ' ਦੇ ਆਰੰਭ ਵਿੱਚ ਅੰਕਿਤ ਵਿਚਾਰ ਬਹੁਤ ਹੱਦ ਤੱਕ ਗੁਰੂ ਨਾਨਕ ਸਾਹਿਬ ਜੀ ਨੇ ਪਹਿਲਾਂ ਹੀ ਆਪਣੀ ਬਾਣੀ 'ਰਾਗ ਧਨਾਸਰੀ' ਵਿੱਚ ਇੱਕ ਵੱਖਰੇ ਅੰਦਾਜ਼ ਵਿੱਚ ਅੰਕਿਤ ਕੀਤੇ ਹਨ:

...ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ
ਸਹਸ ਮੂਰਤਿ ਨਨਾ ਏਕ ਤੁੋਹੀ॥
ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ

ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ ॥
ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥੩॥
ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ ॥
ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ ॥ (੧੨)

ਅਰਥਾਤ, ਵਿਆਹ ਤੋਂ ਕੁੱਝ ਦਿਨ ਪਹਿਲਾਂ ਕੁੜੀ ਦੀਆਂ ਸਹੇਲੀਆਂ ਮਿਲ ਕੇ ਕੁੜੀ ਦੇ ਸਿਰ ਵਿੱਚ ਤੇਲ ਪਾਉਂਦੀਆਂ ਹਨ। ਵਿਆਹ ਦਾ ਲਗਨ ਸਮਾਂ ਨੀਯਤ ਹੁੰਦਾ ਹੈ। ਹੱਥ ਪੀਲੇ ਕਰਦੀਆਂ ਹਨ ਤੇ ਸ਼ੁਭ ਕਾਮਨਾ ਦਿੰਦੀਆਂ ਹਨ। ਪਰਲੋਕ ਜਾਣ ਲਈ ਮੌਤ ਦੀ ਚਿੱਠੀ ਘਰ ਘਰ ਆ ਰਹੀ ਹੈ, ਸੱਦੇ ਪੈ ਰਹੇ ਹਨ, ਉਸ ਸੱਦਣ ਵਾਲੇ ਪ੍ਰਭੂ ਨੂੰ ਹਮੇਸ਼ਾ ਯਾਦ ਰੱਖੀਏ।

'ਮਾਰੂ ਸੋਲਹੇ' ਵਿੱਚ ਵੀ ਇਸੇ ਵਿਸ਼ੇ ਦੀ ਪੁਸ਼ਟੀ ਹੁੰਦੀ ਹੈ, ਇਸ ਲਈ ਇਸਦਾ ਸੰਖੇਪ ਵਰਣਨ ਦਿੱਤਾ ਹੈ। ਇਹ ਪੰਜ ਸ਼ਬਦਾਂ ਦੀ ਨਿਵੇਕਲੀ ਬਾਣੀ ਰਾਤ ਦੇ ਵਕਤ ਵਿਸ਼ਰਾਮ ਕਰਨ ਤੋਂ ਪਹਿਲਾਂ ਪੜ੍ਹਨ ਦਾ ਵਿਧਾਨ ਹੈ। ਪ੍ਰਾਣੀ ਦੇ ਅੰਤਿਮ ਸਸਕਾਰ ਸਮੇਂ ਵੀ ਇਸ ਬਾਣੀ ਦਾ ਪਾਠ ਕੀਤਾ ਜਾਂਦਾ ਹੈ। ਇਸ ਤੋਂ ਸਮਝ ਪੈਂਦੀ ਹੈ ਕਿ ਮਨੁੱਖ ਜਦੋਂ ਹਰ ਦਿਨ ਦੇ ਗੁਜ਼ਰਨ ਤੋਂ ਬਾਅਦ ਰਾਤ ਨੂੰ ਸੌਂਦਾ ਹੈ ਤਾਂ ਉਸ ਸਮੇਂ ਮਰਨ ਦਾ ਨਾਟਕ ਹੁੰਦਾ ਹੈ। ਜੇਕਰ ਮਨੁੱਖ ਦੀ ਜ਼ਿੰਦਗੀ ਨੂੰ ਇੱਕ ਵਿਸ਼ਾਲ ਦਿਨ ਸਮਝ ਲਿਆ ਜਾਵੇ ਤਾਂ ਅੰਤਿਮ ਸਮੇਂ ਨੂੰ ਇੱਕ ਵਿਸ਼ਾਲ ਦਿਨ ਦੀ ਸਮਾਪਤੀ ਮੰਨਿਆ ਜਾਵੇਗਾ, ਜਿਸ ਲਈ ਅੰਤਿਮ ਸਮੇਂ ਵੀ ਇਹ ਬਾਣੀ ਪੜ੍ਹਨ ਦਾ ਵਿਧਾਨ ਹੈ। ਕਬੀਰ ਸਾਹਿਬ ਇਸ ਵਿਚਾਰ ਦੀ ਪੁਸ਼ਟੀ ਇਵੇਂ ਕਰਦੇ ਹਨ:

ਕਬੀਰ ਸੂਤਾ ਕਿਆ ਕਰਹਿ ਉਠਿ ਕਿ ਨ ਜਪਹਿ ਮੁਰਾਰਿ ॥
ਇਕ ਦਿਨ ਸੋਵਨੁ ਹੋਇਗੋ ਲਾਂਬੇ ਗੋਡ ਪਸਾਰਿ ॥ (੧੩੭੧)

# "ਬਾਬਰ ਬਾਣੀ"
# ਸਮੀਖਿਆ

ਬਾਬਰ ਬਾਣੀ ਬਾਰੇ ਵਿਚਾਰ ਦੇਣ ਤੋਂ ਪਹਿਲਾਂ ਬਾਬਰ ਦੇ ਹਮਲੇ ਦੇ ਪਿਛੋਕੜ ਤੇ ਇਸਦੇ ਕਾਰਨਾਂ ਦਾ ਵੇਰਵਾ ਦੇਣਾ ਠੀਕ ਹੋਵੇਗਾ। ਉਸ ਸਮੇਂ ਪੰਜਾਬ ਦਾ ਹਾਕਮ ਦੌਲਤ ਖ਼ਾਂ ਲੋਧੀ ਲਾਹੌਰ ਵਿੱਚ ਬੈਠਾ ਸੀ। ਦਿੱਲੀ ਦੇ ਤਖ਼ਤ 'ਤੇ ਇਬਰਾਹੀਮ ਲੋਧੀ ਸੁਸ਼ੋਭਿਤ ਸੀ। ਇਹ ਦੋਵੇਂ ਐਸ਼ੋ-ਇਸ਼ਰਤ ਦੀ ਜ਼ਿੰਦਗੀ ਬਤੀਤ ਕਰ ਰਹੇ ਸਨ। ਇਨ੍ਹਾਂ ਨੂੰ ਜ਼ਰਾ ਭਰ ਵੀ ਇਹ ਖ਼ਿਆਲ ਨਹੀਂ ਸੀ ਕਿ ਜਿਸ ਮੁਲਕ ਦੇ ਉਹ ਸ਼ਾਸਕ ਹਨ, ਉਸਦੀ ਰਖਵਾਲੀ ਕਰਨਾ ਵੀ ਉਨ੍ਹਾਂ ਦਾ ਅਵਲ ਫ਼ਰਜ਼ ਹੈ। ਫ਼ੌਜ ਦੀ ਹਾਲਤ ਦਿਨੋ-ਦਿਨ ਮਾੜੀ ਹੁੰਦੀ ਜਾ ਰਹੀ ਸੀ। ਗੁਆਂਢੀ ਦੇਸ਼ਾਂ ਨੂੰ ਇਸ ਗੱਲ ਦੀ ਜਾਣਕਾਰੀ ਸੀ। ਹਿੰਦ ਸੋਨੇ ਦੀ ਚਿੜੀ ਕਰਕੇ ਜਾਣਿਆ ਜਾਂਦਾ ਸੀ। ਸਭ ਇਸਨੂੰ ਆਪਣੇ ਕਬਜ਼ੇ ਵਿੱਚ ਕਰਨਾ ਲੋਚਦੇ ਸਨ। ਬਾਬਰ ਨੇ ਖ਼ੁਰਾਸਾਨ 'ਤੇ ਆਪਣਾ ਅਧਿਕਾਰ ਜਮਾ ਲਿਆ। ਮਗਰੋਂ ਹਿੰਦ 'ਤੇ ਹਮਲਾ ਕਰਨ ਦੀ ਤਿਆਰੀ ਸ਼ੁਰੂ ਕਰ ਦਿੱਤੀ। ਹਿੰਦ ਦੇ ਸ਼ਾਸਕਾਂ ਦੀ ਮੂਰਖਤਾ ਦੀ ਕੋਈ ਹੱਦ ਨਹੀਂ ਸੀ। ਉਨ੍ਹਾਂ ਨੇ ਘਬਰਾਹਟ ਵਿੱਚ ਮੁਸਲਮਾਨ ਪੀਰਾਂ ਤੇ ਕਾਜ਼ੀਆਂ ਦੀ ਸਲਾਹ ਮੰਨ ਲਈ ਕਿ ਤਸਬੀਆਂ (ਮਾਲਾਂ) ਫੇਰਨ, ਜਾਦੂ-ਟੂਣੇ ਆਦਿ ਕਰਨ ਨਾਲ ਕੋਈ ਕਰਾਮਾਤ ਵਾਪਰੇਗੀ, ਜਿਸ ਨਾਲ ਬਾਬਰ ਦੀ ਫ਼ੌਜ ਨੂੰ ਪਛਾੜਿਆ ਜਾ ਸਕੇਗਾ। ਉਨ੍ਹਾਂ ਦਾ ਵਿਚਾਰ ਸੀ ਕਿ ਜਾਦੂ-ਟੂਣੇ ਕਰਨ ਨਾਲ ਬਾਬਰ ਦੇ ਫ਼ੌਜੀ ਅੰਨ੍ਹੇ ਹੋ ਜਾਣਗੇ। ਇਸ ਦਾ ਉਲੇਖ ਗੁਰੂ ਜੀ ਨੇ ਇਵੇਂ ਕੀਤਾ ਹੈ:

ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ॥
ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ॥
ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ॥...

ਦੇਇ ਹੈ, ਜੋ ਲੇਇਹੈ ਆਪਣੇ ਬਲ ਸੇ ਲੇਇਹੈ"। ਜਦੋਂ ਸੈਦਪੁਰ ਤੇ ਐਮਨਾਬਾਦ ਦਾ ਯੁੱਧ ਹੋ ਰਿਹਾ ਸੀ, ਉਸ ਵਕਤ ਸ੍ਰੀ ਗੁਰੂ ਨਾਨਕ ਦੇਵ ਜੀ ਭਾਈ ਲਾਲੋ ਤਰਖਾਣ ਦੇ ਘਰ ਠਹਿਰੇ ਹੋਏ ਸਨ। ਗੁਰੂ ਨਾਨਕ ਦੇਵ ਜੀ ਆਪਣੇ ਉਪਦੇਸ਼ਾਂ ਨੂੰ ਪ੍ਰਸਾਰਨ ਲਈ ਵਿਅੰਗ ਤੇ ਨਾਟਕੀ ਢੰਗ ਵਰਤਦੇ ਸਨ। ਇਸਦੀ ਪ੍ਰਸਿੱਧ ਉਦਾਹਰਣ ਹਰਿਦੁਆਰ ਤੇ ਮੱਕੇ ਦੀਆਂ ਸਾਖੀਆਂ ਹਨ। ਗੁਰਦੇਵ ਤੀਜੀ ਉਦਾਸੀ ਸੰਪੂਰਨ ਕਰਨ ਮਗਰੋਂ ਦੇਸ਼ ਪਰਤੇ ਸਨ। ਉਸ ਸਮੇਂ ਬਾਬਰ ਦਾ ਹਮਲਾ ਜ਼ੋਰਾਂ 'ਤੇ ਸੀ। ਐਮਨਾਬਾਦ ਵਿੱਚ ਬਾਬਰ ਨੇ ਜਨਤਾ ਨੂੰ ਬੰਦੀ ਬਣਾ, ਚੱਕੀਆਂ ਪੀਸਣ ਦੇ ਕੰਮ ਲਾ ਦਿੱਤਾ। ਬਾਬਾ ਨਾਨਕ ਤੇ ਮਰਦਾਨਾ ਵੀ ਬੰਦੀ ਬਣੇ। ਬਾਬੇ ਨਾਨਕ ਨੇ ਹਾਜੀਆਂ ਵਾਲੇ ਵਸਤਰ ਪਹਿਨੇ ਹੋਏ ਸਨ, ਪਰ ਆਪ ਜੀ ਦਾ ਰੂਹਾਨੀ ਜਾਹੋ-ਜਲਾਲ ਪ੍ਰਭਾਵਸ਼ਾਲੀ ਸੀ। ਬਾਬਰ ਤੇ ਬਾਬੇ ਨਾਨਕ ਵਿਚਕਾਰ ਵਾਰਤਾਲਾਪ ਹੋਇਆ। ਬਾਬੇ ਨਾਨਕ ਨੇ ਹੋ ਰਹੇ ਕਾਰੇ ਦੀ ਨਿਖੇਧੀ ਕਰਦਿਆਂ ਪ੍ਰੇਰਨਾ ਦਿੱਤੀ ਕਿ ਆਮ ਜਨਤਾ ਨੂੰ ਕਿਸੇ ਤਰ੍ਹਾਂ ਦੀ ਤਕਲੀਫ਼ ਨਹੀਂ ਹੋਣੀ ਚਾਹੀਦੀ। ਮਹਾਰਾਜ ਜੀ ਦੇ ਬਚਨਾਂ ਨੂੰ ਮੰਨ ਕੇ ਬਾਬਰ ਨੇ ਸਾਰੇ ਬੰਦੀ ਰਿਹਾਅ ਕਰ ਦਿੱਤੇ।

ਗੁਰੂ ਜੀ ਤੋਂ ਪ੍ਰਭਾਵਤ ਹੋ ਕੇ ਬਾਬਰ ਨੇ ਕਿਹਾ, "ਹੇ ਵਲੀ ਅੱਲ੍ਹਾ, ਦੱਸੋ ਮੈਂ ਆਪ ਨੂੰ ਕੀ ਪੇਸ਼ ਕਰਾਂ ? ਤੁਸੀਂ ਜੋ ਮੂੰਹੋਂ ਮੰਗੋਗੇ ਮੈਂ ਦੇਣ ਲਈ ਤਿਆਰ ਹਾਂ।" ਜਨਮਸਾਖੀਆਂ ਵਿੱਚ ਲਿਖਿਆ ਮਿਲਦਾ ਹੈ, ਗੁਰਦੇਵ ਨੇ ਬਚਨ ਕੀਤਾ: "ਕਹੇ ਨਾਨਕ ਸੁਣ ਬਾਬਰ ਮੀਰ ਤੁਝ ਤੇ ਮਾਗੇ ਸੋ ਅਹਿਮਕ ਫਕੀਰ" ਅਰਥਾਤ ਜਿਹੜਾ ਫ਼ਕੀਰ ਤੇਰੇ ਕੋਲੋਂ ਕੁੱਝ ਮੰਗੇਗਾ, ਉਹ ਬਹੁਤ ਵੱਡਾ ਮੂਰਖ ਹੋਵੇਗਾ, ਕਿਉਂਕਿ ਤੂੰ ਤੇ ਖ਼ੁਦ ਆਪ ਲੁੱਟ-ਖੋਹ ਕਰ ਕੇ ਪਰਜਾ ਉੱਤੇ ਜ਼ੁਲਮ ਢਾਹ ਰਿਹਾ ਹੈਂ। ਜੋ ਖ਼ੁਦ ਲੁਟਦਾ ਹੋਵੇ ਉਹ ਦੂਜਿਆਂ ਨੂੰ ਕੀ ਦੇ ਸਕਦਾ ਹੈ ? ਇਸ ਮਾਰ-ਧਾੜ ਦੀ ਨਿਖੇਧੀ ਕਰਦਿਆਂ ਬਾਬੇ ਨਾਨਕ ਨੇ ਵਿਆਹ ਦਾ ਰੂਪਕ ਵਰਤਿਆ ਤੇ ਫ਼ੁਰਮਾਇਆ:

ਤਿਲੰਗ ਮਹਲਾ ੧॥
ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥
ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥
ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥
ਕਾਜੀਆ ਬਾਮਣਾ ਕੀ ਗਲ ਥਕੀ ਅਗਦੁ[1] ਪੜੈ ਸੈਤਾਨੁ ਵੇ ਲਾਲੋ॥

**ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸ ਪੁਰੀ[6] ਵਿਚਿ ਆਖੁ ਮਸੋਲਾ[7] ॥**
**ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ॥**
**ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ॥**
**ਕਾਇਆ ਕਪੜੁ ਟੁਕੁ ਟੁਕੁ[8] ਹੋਸੀ ਹਿਦੁਸਤਾਨੁ ਸਮਾਲਸੀ ਬੋਲਾ[9] ॥**
**ਆਵਨਿ ਅਠਤਰੈ[10] ਜਾਨਿ ਸਤਾਨਵੈ[11] ਹੋਰੁ ਭੀ ਉਠਸੀ ਮਰਦ ਕਾ ਚੇਲਾ[12] ॥**
**ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ[13] ॥੨॥**

*(੭੨੨-੨੩)*

ਭਾਈ ਲਾਲੋ ਨੂੰ ਗੁਰਦੇਵ ਆਖ ਰਹੇ ਹਨ ਕਿ ਮੇਰੇ ਕਹੇ ਸਾਰੇ ਵਿਚਾਰ ਅਕਾਲ ਪੁਰਖ ਵਲੋਂ ਮੇਰੇ ਅਨੁਭਵ ਵਿੱਚ ਉਤਰਦੇ ਹਨ। ਬਾਬਰ ਲਾੜਾ ਕਾਬਲ ਤੋਂ ਆਪਣੇ ਨਾਲ ਫ਼ੌਜ ਲੈ ਕੇ ਇੱਕ ਵੱਡੀ ਪਾਪ ਦੀ ਜੰਞ (ਜਨੇਤ) ਹਿੰਦੁਸਤਾਨ (ਕੰਨਿਆ-ਕੁਆਰੀ) ਦਾ ਜ਼ਬਰਦਸਤੀ ਕੰਨਿਆ ਦਾਨ ਲੈਣ ਲਈ ਪੁੱਜਾ। ਲੋਕ-ਲੱਜਾ ਤੇ ਧਰਮ ਦੇ ਕਰਮ ਦੋਵੇਂ ਅਲੋਪ ਹੋ ਗਏ। ਸਾਰੇ ਪਾਸੇ ਝੂਠ ਦਾ ਹੀ ਪਸਾਰਾ ਹੋ ਗਿਆ। ਕਾਜ਼ੀਆਂ ਤੇ ਬ੍ਰਾਹਮਣਾਂ ਦੀ ਇਜਾਰੇਦਾਰੀ ਖ਼ਤਮ ਹੋ ਗਈ ਤੇ ਮੁਸਲਮਾਨ ਔਰਤਾਂ ਨਾਲ ਨਿਕਾਹ 'ਕਾਜ਼ੀ' ਦੀ ਥਾਂ 'ਸ਼ੈਤਾਨ' ਨੇ ਪੜ੍ਹਾਏ। ਇਹੋ ਜਿਹੇ ਕਸ਼ਟ ਦੇ ਸਮੇਂ ਮੁਸਲਮਾਨ ਔਰਤਾਂ ਕੁਰਾਨ ਸ਼ਰੀਫ਼ ਦੀਆਂ ਆਇਤਾਂ ਪੜ੍ਹਦੀਆਂ ਤੇ ਅੱਲ੍ਹਾ ਅੱਲ੍ਹਾ ਪੁਕਾਰ ਰਹੀਆਂ ਸਨ। ਹਿੰਦੂਆਂ ਦੀਆਂ ਉੱਚੀਆਂ-ਨੀਵੀਆਂ ਜਾਤੀਆਂ ਦੀਆਂ ਔਰਤਾਂ ਨਾਲ ਵੀ ਇਹੋ ਵਰਤਾਓ ਹੋ ਰਿਹਾ ਸੀ। ਵਿਆਹ ਸਮੇਂ ਪੜ੍ਹਨ ਵਾਲੇ ਖ਼ੁਸ਼ੀ ਦੇ ਗੀਤ ਖ਼ੂਨ-ਭਿੱਜੇ ਗ਼ਮੀ ਦੇ ਗੀਤਾਂ ਵਿੱਚ ਬਦਲ ਗਏ। ਕੇਸਰ ਦੀ ਥਾਂ ਲਹੂ ਛਿੜਕਿਆ ਗਿਆ। ਇਹ ਮਾਸਪੁਰੀ ਨਗਰ ਲੋਥਾਂ ਦਾ ਢੇਰ ਇੱਕ ਕੁਦਰਤੀ ਨਿਯਮ ਅਨੁਸਾਰ ਬਣਿਆ। ਪਰਮਾਤਮਾ, ਜਿਸ ਨੇ ਇਹ ਸਾਰੀ ਕਾਇਨਾਤ ਸ੍ਰਿਸ਼ਟੀ ਪੈਦਾ ਕੀਤੀ ਹੈ, ਉਹ ਇਕਾਂਤ 'ਚ ਬੈਠਾ ਸਾਰਾ ਕਾਰਾ ਵੇਖ ਰਿਹਾ ਹੈ। ਨਾਨਕ ਜੀ ਪ੍ਰਭੂ ਦੀ ਉਸਤਤਿ ਦੇ ਗੀਤ ਗਾਉਂਦੇ ਹਨ। ਸੱਚਾ ਸਾਹਿਬ ਸੱਚਾ ਨਿਆਂ ਕਰਦਾ ਹੈ। (ਸੰਸਾਰ 'ਤੇ ਵਧੇਰੇ ਤਾਕਤ ਵਾਲਿਆਂ ਦਾ ਬੋਲਬਾਲਾ ਹੁੰਦਾ ਹੈ)। ਮੁੜ ਹਿੰਦੁਸਤਾਨ ਨੇ ਤਾਕਤ ਫੜੀ ਤੇ ਚੜ੍ਹਦੀ ਕਲਾ ਹੋਈ। ਮੁਗ਼ਲ ਫ਼ੌਜ ਦੇ ਸਰੀਰਾਂ ਦੇ ਟੁਕੜਿਆਂ ਦੇ ਢੇਰ ਲੱਗ ਗਏ। ਮਰਦ ਮੁਜਾਹਿਦ, ਬਲਵਾਨ ਪੁਰਸ਼ ਸ਼ੇਰ ਸ਼ਾਹ ਸੂਰੀ ਨੇ ਹਿੰਦੁਸਤਾਨ ਦੀ ਹੋਈ ਬੇ-ਇੱਜ਼ਤੀ ਦਾ ਬਦਲਾ ਚੁਕਾਇਆ।

ਬਾਬਰ ਸੰਮਤ 1578* ਅਰਥਾਤ ਸੰਨ 1521 ਵਿੱਚ ਹਿੰਦੁਸਤਾਨ ਉੱਤੇ

---

ਕਾਬਜ਼ ਹੋਇਆ। ਬਾਬਰ ਦੇ ਪੁੱਤਰ ਹਮਾਯੂੰ ਨੂੰ ਸੰਮਤ 1597, ਸੰਨ 1540 ਵਿੱਚ ਹਿੰਦੁਸਤਾਨ ਤੋਂ ਭੱਜ ਕੇ ਜਾਣਾ ਪਿਆ। ਇਹ ਸਾਰੀ ਵਾਰਤਾ ਸੈਦਪੁਰ (ਐਮਨਾਬਾਦ) ਵਿੱਚ ਹੋਈ। ਗੁਰੂ ਨਾਨਕ ਦੇਵ ਜੀ ਉਸ ਸਮੇਂ ਮੁਸਲਮਾਨੀ ਦੇਸ਼ਾਂ ਤੋਂ ਪਰਤ, ਆਪਣੀ ਤੀਜੀ ਉਦਾਸੀ ਤੋਂ ਮੁੜੇ ਸਨ। ਸੈਦਪੁਰ ਨਗਰ ਵਿੱਚ ਪੁੱਜ ਕੇ ਇਸ ਸਾਰੇ ਦ੍ਰਿਸ਼ ਨੂੰ ਵੇਖਿਆ ਤੇ ਇਸ ਬਾਣੀ ਨੂੰ ਭਾਈ ਲਾਲੋ ਤਰਖਾਣ ਨੂੰ ਮੁਖ਼ਾਤਿਬ ਕਰ ਕੇ ਉਚਾਰਿਆ ਤਾਂ ਜੋ ਹਿੰਦੁਸਤਾਨ ਦੇ ਸਾਰੇ ਲਾਲੋ ਇਸ ਘਟਨਾ ਤੋਂ ਜਾਣੂ ਹੋ ਕੇ ਯਾਦ ਕਰਦੇ ਰਹਿਣ। ਇਸ ਸਾਰੀ ਵਾਰਤਾ 'ਚੋਂ ਸਿੱਖਿਆ ਪ੍ਰਾਪਤ ਹੁੰਦੀ ਹੈ ਕਿ ਹਮੇਸ਼ਾ ਤਕੜਾ ਹੀ ਆਪਣੀ ਮਨਮਾਨੀ ਕਰ ਸਕਦਾ ਹੈ। ਉਹ ਗ਼ਰੀਬਾਂ ਨੂੰ ਲੁੱਟਦਾ ਮਾਰਦਾ, ਔਰਤਾਂ ਦੀ ਬੇਇੱਜ਼ਤੀ ਕਰਦਾ ਹੋਇਆ ਆਪਣੇ ਆਪ ਨੂੰ ਬੜਾ ਬਹਾਦਰ ਤੇ ਨਿਪੁੰਨ ਰਾਜਸੀ ਤੇ ਫ਼ੌਜੀ ਆਗੂ ਅਖਵਾਉਂਦਾ ਹੈ। ਹਿੰਦੁਸਤਾਨ ਦੇ ਰਾਜਿਆਂ ਨੇ ਇਸ ਗੱਲ ਨੂੰ ਅਨੁਭਵ ਕਰ ਲਿਆ ਤੇ ਆਪਣੀ ਤਾਕਤ ਨੂੰ ਸੰਗਠਿਤ ਕਰਕੇ ਹਮਾਯੂੰ ਨੂੰ ਜੋ ਭਾਜੀ ਉਨ੍ਹਾਂ ਨੇ ਚਾੜ੍ਹੀ ਸੀ, ਉਹ ਵਾਪਸ ਕੀਤੀ।

ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ 'ਖ਼ਾਲਸਾ ਫ਼ੌਜ' ਨੂੰ 'ਸੰਤ-ਸਿਪਾਹੀ' ਦਾ ਨਾਂ ਦਿੱਤਾ। ਇਸ ਨਾਮ ਤੋਂ ਸਿਪਾਹੀ ਹੋਣ ਦੇ ਨਾਲ-ਨਾਲ ਸੰਤਾਂ ਵਾਲੇ ਕਰਤੱਵ ਗ੍ਰਹਿਣ ਕਰਨ ਦੀ ਵੀ ਪ੍ਰੇਰਨਾ ਮਿਲਦੀ ਹੈ। ਇਸਤਰੀ ਜਾਤੀ ਦਾ ਅਪਮਾਨ ਨਾ ਕਰਨਾ, ਭੱਜੇ ਜਾਂਦੇ ਦੁਸ਼ਮਣ ਦਾ ਪਿੱਛਾ ਨਾ ਕਰਨਾ ਤੇ ਨਿਹੱਥੇ 'ਤੇ ਵਾਰ ਨਾ ਕਰਨਾ ਆਦਿ ਗੁਣ ਗ੍ਰਹਿਣ ਕਰਨ ਦਾ ਉਪਦੇਸ਼ ਦਿੱਤਾ, ਜਿਨ੍ਹਾਂ ਨੂੰ ਬਹੁਤ ਹੱਦ ਤੱਕ ਨਿਭਾਹਿਆ ਗਿਆ। ਰਹਿਤਨਾਮਿਆਂ ਵਿੱਚ ਦਰਜ ਹੈ ਕਿ ਤੁਰਕਣੀ ਨਾਲ (ਮੁਸਲਮਾਨ ਔਰਤ ਨਾਲ ਜਿਨਸੀ ਸਬੰਧ) ਯੁੱਧ ਕਰਨਾ ਇੱਕ ਬੜੀ ਭਾਰੀ ਅਵੱਗਿਆ ਹੈ। ਇਸ ਕਾਰੇ ਨਾਲ ਸਿੱਖ ਪਤਿਤ ਹੋ ਜਾਂਦਾ ਹੈ।

ਬਾਬਰ ਬਾਣੀ ਦੇ ਪ੍ਰਭਾਵ ਕਾਰਨ ਸਾਹਿਤਕਾਰਾਂ ਵਿੱਚ ਸੱਚ ਬੋਲਣ, ਸੱਚ ਲਿਖਣ ਤੇ ਸੱਚ 'ਤੇ ਪਹਿਰਾ ਦੇਣ ਦੀ ਜੁਰਅਤ ਪੈਦਾ ਹੋਈ। ਵੱਡੇ ਤੋਂ ਵੱਡੇ ਧਾਰਮਿਕ ਤੇ ਸਿਆਸੀ ਆਗੂ ਦੇ ਮੂੰਹ 'ਤੇ ਸੱਚ ਬੋਲਣ ਦੀ ਕੁੱਝ ਹੱਦ ਤੱਕ ਜੁਰਅਤ ਰੱਖਦੇ ਸਨ। ਅਜੋਕੇ ਸਮੇਂ ਸਾਹਿਤਕਾਰਾਂ ਵਿੱਚ ਇਸ ਦਾ ਪ੍ਰਭਾਵ ਘਟਦਾ ਨਜ਼ਰ ਆ ਰਿਹਾ ਹੈ। ਸਾਡੀ ਇਹ ਬੇਨਤੀ ਹੈ ਕਿ ਮਹਾਨ ਗੁਰੂ ਨਾਨਕ ਦੇ ਉਪਦੇਸ਼ਾਂ 'ਤੇ ਪਹਿਰਾ ਦੇਣਾ ਸਾਡਾ ਧਾਰਮਿਕ ਤੇ ਸਮਾਜਿਕ ਫ਼ਰਜ਼ ਹੈ। ਸੱਚ ਕਹਿਣਾ ਤੇ ਲਿਖਣਾ ਹੀ ਯੋਗ ਹੈ। ਜੇ ਸੱਚ ਕਹਿਣ ਤੇ ਲਿਖਣ ਦੀ ਹਿੰਮਤ ਨਾ

# "ਵਾਰ ਮਲਾਰ ਕੀ"
# ਦਾਰਸ਼ਨਿਕ ਪੱਖ

ਵਾਰ-ਕਾਵਿ ਦਾ ਮੁੱਢਲਾ ਤੇ ਅਸਲ ਸਰੂਪ ਪਉੜੀਆਂ ਹਨ। ਢਾਡੀ ਯੋਧਿਆਂ ਦੀਆਂ ਵਾਰਾਂ ਗਾਉਂਦੇ ਸਨ। ਗੁਰੂ ਨਾਨਕ ਸਾਹਿਬ ਨੇ ਮੁੱਢ ਵਿੱਚ ਅਧਿਆਤਮਿਕ ਵਾਰਾਂ ਦੀ ਰੀਤ ਚਲਾਈ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਨ ਸਮੇਂ ਗੁਰੂ ਅਰਜਨ ਦੇਵ ਜੀ ਨੇ ਪਉੜੀਆਂ ਨਾਲ ਸਲੋਕਾਂ ਦੀ ਜੜਤ ਕਰ ਦਿੱਤੀ ਤੇ ਇਵੇਂ ਵਾਰਾਂ ਦਾ ਵਿਸਥਾਰ ਹੋਇਆ। ਗੁਰੂ ਨਾਨਕ ਦੇਵ ਜੀ ਦੀਆਂ ਵਾਰਾਂ ਵਿੱਚ ਆਪ ਦਾ ਨਾਇਕ ਅਕਾਲ ਪੁਰਖ ਹੈ। ਗੁਰੂ ਨਾਨਕ ਦੇਵ ਜੀ ਨੇ ਆਪਣੇ ਆਪ ਨੂੰ ਅਕਾਲ ਪੁਰਖ ਦਾ ਢਾਡੀ ਕਿਹਾ ਹੈ। ਆਪ ਦਾ ਫ਼ੁਰਮਾਨ ਹੈ:

> ਹਉ ਢਾਢੀ ਵੇਕਾਰੁ ਕਾਰੈ ਲਾਇਆ॥
> ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ॥ *(੧੫੦)*

ਪ੍ਰਭੂ ਦੀ ਸਿਫ਼ਤਿ-ਸਾਲਾਹ ਦੀਆਂ 22 ਵਾਰਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਹਨ। ਇਨ੍ਹਾਂ ਵਿੱਚੋਂ ਤਿੰਨ ਵਾਰਾਂ 'ਮਾਝ', 'ਆਸਾ' ਅਤੇ 'ਮਲਾਰ' ਦੀਆਂ ਗੁਰੂ ਨਾਨਕ ਸਾਹਿਬ ਦੀਆਂ ਉਚਾਰਣ ਕੀਤੀਆਂ ਹੋਈਆਂ ਹਨ। 'ਸਲੋਕਾਂ' ਨਾਲ 'ਵਾਰ' ਦਾ ਬਹੁ-ਪੱਖੀ ਸਰੂਪ ਨਿੱਖਰ ਕੇ ਸਾਹਮਣੇ ਆਉਂਦਾ ਹੈ। 'ਮਲਾਰ ਦੀ ਵਾਰ' ਦੀਆਂ 28 ਪਉੜੀਆਂ ਹਨ। ਹਰੇਕ ਪਉੜੀ 8-8 ਤੁਕਾਂ ਦੀ ਹੈ। 28ਵੀਂ ਪਉੜੀ ਗੁਰੂ ਅਰਜਨ ਦੇਵ ਜੀ ਦੀ ਉਚਾਰੀ ਹੋਈ ਹੈ ਅਤੇ ਬਾਕੀ 27 ਪਉੜੀਆਂ ਗੁਰੂ ਨਾਨਕ ਸਾਹਿਬ ਦੀਆਂ ਹਨ।

28 ਪਉੜੀਆਂ ਨਾਲ 58 ਸਲੋਕ ਹਨ। ਇਸ ਵਿੱਚ ਸਭ ਤੋਂ ਵਧੀਕ

**ਗੁਰਿ ਮਿਲਿਐ ਮਨੁ ਰਹਸੀਐ ਜਿਉ ਵੁਠੈ ਧਰਣਿ ਸੀਗਾਰੁ॥**
**ਸਭ ਦਿਸੈ ਹਰੀਆਵਲੀ ਸਰ ਭਰੇ ਸੁਭਰ ਤਾਲ॥** *(੧੨੭੮)*

ਇਸ ਸਲੋਕ ਰਾਹੀਂ ਗੁਰੂ-ਮਿਲਾਪ ਨਾਲ ਮਨ ਦੀ ਪ੍ਰਫੁੱਲਤਾ ਦਾ ਜ਼ਿਕਰ ਹੈ। ਜਿਵੇਂ ਵਰਖਾ ਮਗਰੋਂ ਧਰਤੀ ਹਰੀ ਭਰੀ ਹੋ ਨਿਖਰਦੀ ਹੈ, ਸਰੋਵਰ ਅਤੇ ਤਲਾਬ ਜਲ ਨਾਲ ਨਕੋ-ਨੱਕ ਭਰ ਜਾਂਦੇ ਹਨ, ਇਵੇਂ ਗੁਰੂ-ਮਿਲਾਪ ਨਾਲ ਜਗਿਆਸੂ ਦਾ ਮਨ ਪ੍ਰਫੁੱਲਤ ਹੋ ਜਾਂਦਾ ਹੈ। ਦੂਜਾ ਸਲੋਕ ਗੁਰੂ ਨਾਨਕ ਸਾਹਿਬ ਦਾ ਹੈ:

**ਹੇਕੋ ਪਾਧਰੁ ਹੇਕੁ ਦਰੁ ਗੁਰ ਪਉੜੀ ਨਿਜ ਥਾਨੁ॥**
**ਰੂੜਉ ਠਾਕੁਰੁ ਨਾਨਕਾ ਸਭਿ ਸੁਖ ਸਾਚਉ ਨਾਮੁ॥੨॥** *(੧੨੭੯)*

ਹਰੀ ਦਾ ਦਰ ਇੱਕ ਹੈ ਅਤੇ ਉਥੇ ਅਪੜਨ ਲਈ ਰਸਤਾ ਵੀ ਇੱਕ ਹੈ। ਗੁਰੂ ਦੀ ਦਇਆ ਨਾਲ ਨਿਜ-ਸਰੂਪ ਨੂੰ ਪ੍ਰਾਪਤ ਕਰ ਲਈਦਾ ਹੈ। ਇਸ ਸਥਾਨ 'ਤੇ ਪੁੱਜਣ ਲਈ ਸੁੰਦਰ ਪ੍ਰਭੂ ਦੇ ਨਾਮ ਦੁਆਰਾ ਹੀ ਸਮੂਹ ਸੁਖ ਪ੍ਰਾਪਤ ਹੁੰਦਾ ਹੈ। ਵਾਰ ਦੀ ਪਹਿਲੀ ਪਉੜੀ ਵਿੱਚ ਸੰਸਾਰ ਦੀ ਉਤਪਤੀ ਦਾ ਵਰਣਨ ਹੈ:

**ਆਪੀਨੈ੍ ਆਪੁ ਸਾਜਿ ਆਪੁ ਪਛਾਣਿਆ॥**
**ਅੰਬਰੁ ਧਰਤਿ ਵਿਛੋੜਿ ਚੰਦੋਆ ਤਾਣਿਆ॥**
**ਵਿਣੁ ਥੰਮ੍ਾ ਗਗਨੁ ਰਹਾਇ ਸਬਦੁ ਨੀਸਾਣਿਆ॥**
**ਸੂਰਜੁ ਚੰਦੁ ਉਪਾਇ ਜੋਤਿ ਸਮਾਣਿਆ॥**
**ਕੀਏ ਰਾਤਿ ਦਿਨੰਤੁ ਚੋਜ ਵਿਡਾਣਿਆ॥**
**ਤੀਰਥ ਧਰਮ ਵੀਚਾਰ ਨਾਵਣ ਪੁਰਬਾਣਿਆ॥**
**ਤੁਧੁ ਸਰਿ ਅਵਰੁ ਨ ਕੋਇ ਕਿ ਆਖਿ ਵਖਾਣਿਆ॥**
**ਸਚੈ ਤਖਤਿ ਨਿਵਾਸੁ ਹੋਰ ਆਵਣ ਜਾਣਿਆ॥੧॥** *(੧੨੭੯)*

ਪ੍ਰਭੂ ਨੇ ਨਿਰਗੁਣ ਤੋਂ ਸਰਗੁਣ ਰੂਪ ਧਾਰ ਕੇ ਆਪਣੇ ਆਪ ਨੂੰ ਜਣਾਇਆ ਹੈ:

**ਨਿਰਗੁਨੁ ਆਪਿ ਸਰਗੁਨੁ ਭੀ ਓਹੀ॥**
**ਕਲਾ ਧਾਰਿ ਜਿਨਿ ਸਗਲੀ ਮੋਹੀ॥** *(੨੮੭)*

ਧਰਤੀ ਤੋਂ ਅਕਾਸ਼ ਨੂੰ ਵੱਖਰਾ ਰੱਖਿਆ ਅਤੇ ਅਕਾਸ਼ ਦੀ ਚਾਨਣੀ ਧਰਤੀ ਉਪਰ ਤਾਣੀ ਹੈ। ਅਕਾਸ਼ ਬਿਨਾਂ ਆਸਰੇ, ਪ੍ਰਭੂ ਦੇ ਹੁਕਮ ਅਨੁਸਾਰ ਖੜ੍ਹਾ ਹੈ। ਸੂਰਜ, ਚੰਨ ਉਪਜਾ ਕੇ ਅਕਾਲ ਪੁਰਖ ਨੇ ਇਨ੍ਹਾਂ ਵਿੱਚ ਜੋਤਿ ਰੱਖੀ ਹੈ। ...

ਦੀ ਬੋਲੀ-ਸ਼ੈਲੀ ਵਿੱਚ ਸਮਾਨਤਾ ਹੈ। ਮਾਝ ਦੀ ਵਾਰ ਦੀ ਪਹਿਲੀ ਪਉੜੀ ਇਵੇਂ ਆਰੰਭ ਹੁੰਦੀ ਹੈ:

> ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ ਉਪਾਤੀ॥
> ਰੰਗ ਪਰੰਗ ਉਪਰਾਜਨਾ ਬਹੁ ਬਹੁ ਬਿਧਿ ਭਾਤੀ॥
> ਤੂੰ ਜਾਣਹਿ ਜਿਨਿ ਉਪਾਈਐ ਸਭੁ ਖੇਲੁ ਤੁਮਾਤੀ॥ *(੧੩੮)*

ਆਸਾ ਦੀ ਵਾਰ ਦੀ ਪਹਿਲੀ ਪਉੜੀ ਦੀ ਆਰੰਭਕ ਤੁਕ ਦਾ ਉਚਾਰਨ ਮੇਲ ਖਾਂਦਾ ਹੈ:

> ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ॥
> ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥ *(੪੬੩)*

ਮਲਾਰ ਤੇ ਮਾਝ ਦੀ ਵਾਰ ਦੇ ਨਕਸ਼ਾਂ ਵਿੱਚ ਭਿੰਨਤਾ ਹੁੰਦੇ ਹੋਏ ਵੀ ਪਹਿਲੀਆਂ ਪਉੜੀਆਂ ਦਾ ਮੁਹਾਂਦਰਾ ਇੱਕ ਹੈ। 'ਵਾਰ ਮਲਾਰ ਕੀ' ਚੌਥੀ ਪਉੜੀ ਵਿੱਚ ਸਾਰੀ ਵਾਰ ਦਾ ਸਾਰ-ਅੰਸ਼ ਦਿੱਤਾ ਹੈ। ਬੜੀ ਖ਼ੂਬਸੂਰਤ ਬੋਲੀ ਅਤੇ ਭਾਸ਼ਾ ਵਿੱਚ ਵਰਣਨ ਹੈ:

> ਆਪੇ ਛਿੰਝ ਪਵਾਇ ਮਲਾਖਾੜਾ ਰਚਿਆ॥
> ਲਥੇ ਭੜਥੂ ਪਾਇ ਗੁਰਮੁਖਿ ਮਚਿਆ॥
> ਮਨਮੁਖ ਮਾਰੇ ਪਛਾੜਿ ਮੂਰਖ ਕਚਿਆ॥
> ਆਪਿ ਭਿੜੈ ਮਾਰੇ ਆਪਿ ਆਪਿ ਕਾਰਜੁ ਰਚਿਆ॥
> ਸਭਨਾ ਖਸਮੁ ਏਕੁ ਹੈ ਗੁਰਮੁਖਿ ਜਾਣੀਐ॥
> ਹੁਕਮੀ ਲਿਖੈ ਸਿਰਿ ਲੇਖੁ ਵਿਣੁ ਕਲਮ ਮਸਵਾਣੀਐ॥
> ਸਤਸੰਗਤਿ ਮੇਲਾਪੁ ਜਿਥੈ ਹਰਿ ਗੁਣ ਸਦਾ ਵਖਾਣੀਐ॥
> ਨਾਨਕ ਸਚਾ ਸਬਦੁ ਸਲਾਹਿ ਸਚੁ ਪਛਾਣੀਐ॥੪॥ *(੧੨੮੦)*

ਪ੍ਰਭੂ ਨੇ ਸੰਸਾਰ ਇੱਕ ਅਖਾੜਾ ਬਣਾਇਆ ਹੈ, ਜਿਥੇ ਮੱਲ (ਮਨੁੱਖ) ਸੰਘਰਸ਼ (ਜ਼ੋਰ-ਆਜ਼ਮਾਈ) ਕਰਦੇ ਹਨ। ਗੁਰਮੁਖ ਗੱਜਦਾ ਹੋਇਆ ਅਖਾੜੇ ਵਿੱਚ ਉਤਰਦਾ ਹੈ। ਗੁਰੂ ਨਾਲ ਜੁੜੇ ਸੱਚੇ-ਸੁੱਚੇ ਪੁਰਸ਼ ਨੂੰ ਕਦੇ ਹਾਰ ਨਹੀਂ ਹੁੰਦੀ। ਮਨਮੁਖ ਕੱਚੇ ਹਨ ਅਤੇ ਸੰਘਰਸ਼ ਵਿੱਚ ਹਾਰ ਜਾਂਦੇ ਹਨ। ਜ਼ਿੰਦਗੀ ਦੇ ਘੋਲ ਵਿੱਚ ਗੁਰਮੁਖਾਂ ਦੀ ਜਿੱਤ ਹੁੰਦੀ ਹੈ ਤੇ ਮਨਮੁਖਾਂ ਦੀ ਹਾਰ। ਸੰਸਾਰ ਦਾ ਸਾਰਾ ਕਾਰ-ਵਿਹਾਰ ਪ੍ਰਭੂ ਦੇ ਹੁਕਮ ਅਨੁਸਾਰ ਚੱਲ ਰਿਹਾ ਹੈ। ਗੁਰਮੁਖਾਂ ਨੇ ਪ੍ਰਭੂ ਨੂੰ

ਵਿੱਚ ਇਹ ਉਪਦੇਸ਼ ਨਿਰੂਪਣ ਕੀਤਾ ਹੈ। 25ਵੀਂ ਪਉੜੀ ਤੋਂ ਪਹਿਲਾਂ ਦੋ ਸਲੋਕ ਗੁਰੂ ਨਾਨਕ ਦੇਵ ਜੀ ਦੇ ਉਚਾਰੇ ਹੋਏ ਹਨ। ਇਨ੍ਹਾਂ ਬਾਰੇ ਇਥੇ ਚਰਚਾ ਕਰਨੀ ਜ਼ਰੂਰੀ ਸਮਝਦਾ ਹਾਂ।

ਗੁਰੂ ਨਾਨਕ ਦੇਵ ਜੀ ਬਹੁਤ ਵਾਰੀ ਕਿਸੇ ਪਾਖੰਡ ਨੂੰ ਨੰਗਾ ਕਰਨ ਲਈ ਨਾਟਕੀ ਢੰਗ ਵਰਤਦੇ ਸਨ। ਜਿਵੇਂ ਮੱਕੇ ਵਿੱਚ ਜਾ ਕੇ ਸੌਣ ਲੱਗਿਆਂ ਕਾਬੇ ਵੱਲ ਪੈਰ ਪਸਾਰ ਦਿੱਤੇ। ਆਪ ਇੱਕ ਸਮੇਂ ਹਰਿਦੁਆਰ ਵਿਖੇ ਸੂਰਜ ਗ੍ਰਹਿਣ ਸਮੇਂ ਪੁੱਜ ਗਏ ਅਤੇ ਉਥੇ ਕਿਸੇ ਸ਼ਰਧਾਲੂ ਨੇ ਮਾਸ ਜਾਂ ਮੱਛੀ ਗੁਰੂ ਜੀ ਦੇ ਹਜ਼ੂਰ ਵਿੱਚ ਅਰਪਣ ਕਰ ਦਿੱਤੀ। ਇਸ ਨੂੰ ਰਿੰਨ੍ਹਣ ਦਾ ਗੁਰੂ ਜੀ ਨੇ ਹੁਕਮ ਦਿੱਤਾ। ਇਵੇਂ ਸਾਖੀਕਾਰ ਦੱਸਦੇ ਹਨ। ਉਹ ਮਾਸ ਜਾਂ ਮੱਛੀ ਸੀ ਜਾਂ ਨਹੀਂ, ਪਰ ਵੇਖਣ ਵਾਲੇ ਪਾਂਡਿਆਂ ਅਤੇ ਹੋਰਨਾਂ ਨੂੰ ਇਵੇਂ ਹੀ ਪ੍ਰਤੀਤ ਹੋਇਆ। ਮਹਾਰਾਜ ਨੇ ਇਨ੍ਹਾਂ ਦੋਹਾਂ ਸਲੋਕਾਂ ਵਿੱਚ ਮਾਸ ਤੋਂ ਨਫ਼ਰਤ ਅਤੇ ਛੂਆ-ਛੂਹ ਬੜੇ ਵਿਗਿਆਨਕ ਢੰਗ ਨਾਲ ਇਸ ਭਰਮ ਨੂੰ ਤੋੜਿਆ ਹੈ। ਸਿੱਖਾਂ ਵਿੱਚ ਮਾਸਾਹਾਰੀ ਸੱਜਣ ਇਨ੍ਹਾਂ ਸਲੋਕਾਂ ਦਾ ਆਸਰਾ ਲੈ ਕੇ ਮਾਸ ਖਾਣ ਨੂੰ ਉਚਿਤ ਦਰਸਾਉਂਦੇ ਹਨ ਅਤੇ ਸ਼ਾਕਾਹਾਰੀ ਸੱਜਣਾਂ ਨੂੰ ਗੁਰਮਤਿ ਦੇ ਉਲਟ ਚੱਲਣ ਲਈ ਉਨ੍ਹਾਂ ਦੀ ਨਿਖੇਧੀ ਕਰਦੇ ਹਨ। ਪਹਿਲੇ ਸਲੋਕ ਵਿੱਚ ਗੁਰੂ ਸਾਹਿਬ ਫ਼ੁਰਮਾਉਂਦੇ ਹਨ:

ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ ॥
ਜੀਉ ਪਾਇ ਮਾਸੁ ਮੁਹਿ ਮਿਲਿਆ ਹਡੁ ਚੰਮੁ ਤਨੁ ਮਾਸੁ ॥
ਮਾਸਹੁ ਬਾਹਰਿ ਕਢਿਆ ਮੰਮਾ ਮਾਸੁ ਗਿਰਾਸੁ ॥
ਮੁਹੁ ਮਾਸੈ ਕਾ ਜੀਭ ਮਾਸੈ ਕੀ ਮਾਸੈ ਅੰਦਰਿ ਸਾਸੁ ॥
ਵਡਾ ਹੋਆ ਵੀਆਹਿਆ ਘਰਿ ਲੈ ਆਇਆ ਮਾਸੁ ॥
ਮਾਸਹੁ ਹੀ ਮਾਸੁ ਊਪਜੈ ਮਾਸਹੁ ਸਭੋ ਸਾਕੁ ॥
ਸਤਿਗੁਰਿ ਮਿਲਿਐ ਹੁਕਮੁ ਬੁਝੀਐ ਤਾਂ ਕੋ ਆਵੈ ਰਾਸਿ ॥
ਆਪਿ ਛੁਟੇ ਨਹ ਛੁਟੀਐ ਨਾਨਕ ਬਚਨਿ ਬਿਣਾਸੁ ॥ *(੧੨੮੯)*

ਜੀਵ ਦੀ ਉਤਪਤੀ ਬਾਰੇ ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਮਨੁੱਖ ਮਾਤਾ ਪਿਤਾ ਦੇ ਰਕਤ ਬਿੰਦ ਤੋਂ ਨਿੰਮਿਆ ਹੈ ਅਤੇ ਮਾਤਾ ਦੇ ਗਰਭ ਵਿੱਚ, ਜੋ ਮਾਸ ਦਾ ਹੈ, ਵਿੱਚ ਵਾਸ ਕੀਤਾ ਹੈ। ਗਰਭ ਤੋਂ ਬਾਹਰ ਮਾਸ ਦਾ ਮੂੰਹ, ਹੱਡ, ਚੰਮ ਤੇ ਸਰੀਰ ਲੈ ਕੇ ਆਇਆ। ਮਾਤਾ ਦੇ ਮੰਮੇ ਜੋ ਮਾਸ ਦੇ ਹਨ, ਤੋਂ ਜੀਵਨ-ਆਧਾਰ

ਬਿਨਾਂ ਆਪਣੇ ਯਤਨ ਨਾਲ ਕੋਈ ਵੀ ਛੁਟਕਾਰਾ ਨਹੀਂ ਪਾ ਸਕਦਾ। ਬਾਕੀ ਗੱਲਾਂ-ਬਾਤਾਂ ਕਾਰਨ ਵਾਦ-ਵਿਵਾਦ ਹੀ ਉਪਜਦਾ ਹੈ। ਇਹ ਸਾਰੇ ਮਾਸ ਜਿਨ੍ਹਾਂ ਦਾ ਗੁਰੂ ਮਹਾਰਾਜ ਨੇ ਇਸ ਸਲੋਕ ਵਿੱਚ ਜ਼ਿਕਰ ਕੀਤਾ ਹੈ, ਸਾਰੇ ਹੀ ਸਜਿੰਦ ਮਾਸ ਹਨ। ਇਨ੍ਹਾਂ ਨੂੰ ਰਿੰਨ੍ਹ ਪਕਾਅ ਕੇ ਖਾਣ ਬਾਰੇ ਕਦੇ ਸੋਚਿਆ ਵੀ ਨਹੀਂ ਜਾ ਸਕਦਾ। ਮਾਸ ਤੋਂ ਛੂਆ-ਛੂਹ ਅਤੇ ਭਿੱਟ-ਸੁੱਚ ਦੀ ਨਿਗੁਣੀ ਸੋਚਣੀ ਨੂੰ ਤਰਕ ਦੀ ਕਸਵੱਟੀ 'ਤੇ ਪਰਖਣ ਲਈ ਇਹ ਸਲੋਕ ਉਚਾਰਿਆ ਗਿਆ ਹੈ। ਕੇਵਲ ਮਾਸ ਨਾ ਖਾਣ ਕਾਰਨ ਕੋਈ ਆਪਣੇ ਆਪ ਨੂੰ ਪਰਮਾਤਮਾ ਦੇ ਨੇੜੇ ਹੋਣ ਦਾ ਦਾਅਵਾ ਨਹੀਂ ਕਰ ਸਕਦਾ।

ਦੂਜੇ ਸਲੋਕ ਵਿੱਚ ਵੀ ਅਗਿਆਨੀਆਂ ਨੂੰ ਮਾਸ ਦੇ ਤਰਕ-ਵਿਤਰਕ ਬਾਰੇ ਸਮਝਾਇਆ ਹੈ। ਇਸ ਸਲੋਕ ਦੀ ਪਹਿਲੀ ਤੁਕ ਦੇ ਅਖ਼ੀਰ ਵਿੱਚ 'ਗਿਆਨੁ ਧਿਆਨੁ ਨਹੀ ਜਾਣੈ' ਦਾ ਜ਼ਿਕਰ ਕੀਤਾ ਹੈ। ਪੰਜਵੀਂ ਤੁਕ ਦੇ ਅਖ਼ੀਰ ਵਿੱਚ ਵੀ 'ਗਿਆਨੁ ਧਿਆਨੁ ਕਛੁ ਸੂਝੈ ਨਾਹੀ' ਵੀ ਉਪਰੋਕਤ ਕਥਨਾਂ ਦੀ ਪ੍ਰੋੜ੍ਹਤਾ ਕਰਦਾ ਹੈ। 16ਵੀਂ ਤੁਕ ਵਿੱਚ ਵੀ ਇਹੋ ਦੁਹਰਾਓ ਹੈ। ਇਸ ਸਲੋਕ ਵਿੱਚ ਮਾਸ ਕਹਿ ਕੇ ਝਗੜਾ ਕਰਨ ਵਾਲਿਆਂ ਨੂੰ ਅਗਿਆਨੀ ਦੱਸਿਆ ਹੈ। ਇਸ 'ਕਥਨ' ਨੂੰ ਪੰਜ ਵਾਰੀ ਦੁਹਰਾਅ ਕੇ ਅਗਿਆਨਤਾ ਦੇ ਇਸ ਪਹਿਲੂ ਨੂੰ ਵਿਸ਼ੇਸ਼ ਉਜਾਗਰ ਕੀਤਾ ਹੈ। ਸਾਰੇ ਸਲੋਕ ਜੋ ਕਿ ਗੁਰੂ ਨਾਨਕ ਸਾਹਿਬ ਦੇ ਉਚਾਰੇ ਹੋਏ ਹਨ, ਜਿਸ ਦਾ ਜ਼ਿਕਰ ਹਰਿਦੁਆਰ ਵਿਖੇ ਸੂਰਜ ਗ੍ਰਹਿਣ ਵਾਲੀ ਘਟਨਾ ਨਾਲ ਜੋੜਿਆ ਜਾਂਦਾ ਹੈ, ਇਸ ਪ੍ਰਕਾਰ ਹੈ:

ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ॥
ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ॥
ਗੈਂਡਾ ਮਾਰਿ ਹੋਮ ਜਗ ਕੀਏ ਦੇਵਤਿਆ ਕੀ ਬਾਣੇ॥
ਮਾਸੁ ਛੋਡਿ ਬੈਸਿ ਨਕੁ ਪਕੜਹਿ ਰਾਤੀ ਮਾਣਸ ਖਾਣੇ॥
ਫੜੁ ਕਰਿ ਲੋਕਾਂ ਨੋ ਦਿਖਲਾਵਹਿ ਗਿਆਨੁ ਧਿਆਨੁ ਨਹੀ ਸੂਝੈ॥
ਨਾਨਕ ਅੰਧੇ ਸਿਉ ਕਿਆ ਕਹੀਐ ਕਹੈ ਨ ਕਹਿਆ ਬੂਝੈ॥
ਅੰਧਾ ਸੋਇ ਜਿ ਅੰਧੁ ਕਮਾਵੈ ਤਿਸੁ ਰਿਦੈ ਸਿ ਲੋਚਨ ਨਾਹੀ॥
ਮਾਤ ਪਿਤਾ ਕੀ ਰਕਤੁ ਨਿਪੰਨੇ ਮਛੀ ਮਾਸੁ ਨਾ ਖਾਂਹੀ॥
ਇਸਤ੍ਰੀ ਪੁਰਖੈ ਜਾਂ ਨਿਸਿ ਮੇਲਾ ਓਥੈ ਮੰਧੁ ਕਮਾਹੀ॥
ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ॥

ਦੇਂਦਾ ਨਰਕਿ ਸੁਰਗਿ ਲੈਦੇ ਦੇਖਹੁ ਏਹੁ ਧਿਙਾਣਾ॥
ਆਪਿ ਨ ਬੂਝੈ ਲੋਕ ਬੁਝਾਏ ਪਾਂਡੇ ਖਰਾ ਸਿਆਣਾ॥
ਪਾਂਡੇ ਤੂ ਜਾਣੈ ਹੀ ਨਾਹੀ ਕਿਥਹੁ ਮਾਸੁ ਉਪੰਨਾ॥
ਤੋਇਅਹੁ ਅੰਨੁ ਕਮਾਦੁ ਕਪਾਹਾਂ ਤੋਇਅਹੁ ਤ੍ਰਿਭਵਣੁ ਗੰਨਾ॥
ਤੋਆ ਆਖੈ ਹਉ ਬਹੁ ਬਿਧਿ ਹਛਾ ਤੋਐ ਬਹੁਤੁ ਬਿਕਾਰਾ॥
ਏਤੇ ਰਸ ਛੋਡਿ ਹੋਵੈ ਸੰਨਿਆਸੀ ਨਾਨਕੁ ਕਹੈ ਵਿਚਾਰਾ॥

(੧੨੮੯-੯੦)

ਸ਼ਾਕਾਹਾਰੀ ਅਤੇ ਮਾਸਾਹਾਰੀ ਝਗੜਦੇ ਹਨ। ਆਓ, ਇਸ ਕਥਨ ਦਾ ਵਿਆਪਕ ਵਿਚਾਰ ਸਮਝੀਏ। ਵੇਖਣ ਵਿੱਚ ਆਉਂਦਾ ਹੈ ਕਿ ਹਿੰਦੂ, ਮੁਸਲਮਾਨ ਅਤੇ ਸਿੱਖ ਝਟਕੇ ਤੇ ਹਲਾਲ ਕਾਰਨ ਝਗੜਦੇ ਹਨ। ਗਊ ਤੇ ਸੂਰ ਖਾਣ ਜਾਂ ਨਾ ਖਾਣ ਕਾਰਨ ਵੀ ਝਗੜਾ ਉਪਜਦਾ ਹੈ। ਕੁੱਝ ਮਾਸ ਨਾ ਖਾਣ ਦੇ ਹੱਕ ਵਿੱਚ ਹਨ ਅਤੇ ਕੁੱਝ ਖਾਣ ਨੂੰ ਤਰਜੀਹ ਦੇਂਦੇ ਹਨ। ਇਹ ਸਾਰੇ ਝਗੜੇ ਅਗਿਆਨਤਾ ਕਾਰਨ ਹਨ। ਗੁਰੂ ਜੀ ਨੇ ਇੱਕ ਵਾਰੀ ਹੀ ਇਸਦਾ ਨਿਰਣਾ ਸ੍ਰੀ ਰਾਗ ਵਿੱਚ ਕੀਤਾ ਹੈ:

ਬਾਬਾ ਹੋਰੁ ਖਾਣਾ ਖੁਸੀ ਖੁਆਰੁ॥
ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥ (੧੬)

ਝਟਕੇ ਤੇ ਹਲਾਲ ਮਾਸ ਦੇ ਗੁਣਾਂ-ਔਗੁਣਾਂ ਵਿੱਚ ਕੋਈ ਅੰਤਰ ਨਹੀਂ। ਇਹ ਦੋ ਸਭਿਅਤਾਵਾਂ ਦਾ ਟਕਰਾਓ ਹੈ, ਹੋਰ ਕੁੱਝ ਵੀ ਨਹੀਂ। ਪਾਰਦਰਸ਼ੀ ਗੁਰੂ ਨਾਨਕ ਦੇਵ ਜੀ ਮਾਸ ਤੇ ਸਾਗ ਦੀ ਉਤਪਤੀ ਜਲ ਤੋਂ ਹੋਈ ਦਰਸਾਉਂਦੇ ਹਨ ਅਤੇ ਇਹ ਗੱਲ ਵਿਗਿਆਨੀ ਦੱਸਦੇ ਹਨ ਕਿ ਮਾਸ ਖਾਣ ਨਾਲ ਕਈ ਭਾਂਤ ਦੀਆਂ ਬੀਮਾਰੀਆਂ ਚਿੰਬੜਦੀਆਂ ਹਨ ਅਤੇ ਮਾਸ ਨਾਲੋਂ ਸ਼ਾਕਾਹਾਰੀ ਭੋਜਨ ਵਧੇਰੇ ਗੁਣਕਾਰੀ ਹੈ। ਅਗਿਆਨੀਆਂ ਨੂੰ ਤਾਂ ਮਾਸ ਤੇ ਸਾਗ ਵਿੱਚ ਵੀ ਬਹੁਤ ਅੰਤਰ ਨਹੀਂ ਭਾਸਦਾ ਅਤੇ ਇਨ੍ਹਾਂ ਦੇ ਗੁਣਾਂ ਔਗਣਾਂ ਦੀ ਵੀ ਅਗਿਆਨੀ ਨੂੰ ਸੋਝੀ ਨਹੀਂ। ਪਾਪ ਤੇ ਪੁੰਨ ਦਾ ਵਿਚਾਰ ਤਾਂ ਉਸ ਵਾਸਤੇ ਦੂਰ ਦੀ ਗੱਲ ਹੈ। ਪੰਡਤਾਂ ਨੂੰ ਸਮਝਾਉਂਦੇ ਹੋਏ ਗੁਰੂ ਸਾਹਿਬ ਇੱਕ ਪੁਰਾਣੇ ਰਿਵਾਜ ਦਾ ਜ਼ਿਕਰ ਕਰਦੇ ਹਨ ਕਿ ਹੇ ਪੰਡਤੋ! ਤੁਹਾਡੇ ਪੁਰਖੇ ਗੈਂਡੇ ਨੂੰ ਮਾਰ ਕੇ ਹੋਮ ਜਗ ਕਰਦੇ ਸਨ ਅਤੇ ਦੱਸਦੇ ਸਨ ਕਿ ਅਜਿਹੀ ਦੇਵਤਿਆਂ ਦੀ ਇੱਛਾ ਹੈ। ਉਪਰੋਂ ਉਪਰੋਂ

**ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ॥**
**ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ॥** *(੯੫੪)*

ਇਸ ਸਲੋਕ ਦੀ ਅੱਠਵੀਂ ਤੁਕ ਵਿੱਚ ਇਉਂ ਦਰਜ ਹੈ:

**ਮਾਤ ਪਿਤਾ ਕੀ ਰਕਤੁ ਨਿਪੰਨੇ ਮਛੀ ਮਾਸੁ ਨ ਖਾਂਹੀ॥** *(੧੨੮੯)*

ਮਾਸਾਹਾਰੀ ਇਸ ਤੁਕ ਦਾ ਆਸਰਾ ਲੈ ਕੇ ਮਾਸ ਖਾਣ ਦੀ ਆਗਿਆ ਮੰਨ ਲੈਂਦੇ ਹਨ ਅਤੇ ਅਰਥ ਕਰਦੇ ਹਨ ਕਿ ਜਦ ਪ੍ਰਾਣੀ ਮਾਤਾ ਪਿਤਾ ਦੀ ਰਕਤ-ਬਿੰਦ ਤੋਂ ਉਤਪੰਨ ਹੋਇਆ ਹੈ ਤਾਂ ਮੱਛੀ ਦਾ ਮਾਸ ਕਿਉਂ ਨਹੀਂ ਖਾਂਦਾ। ਇਨ੍ਹਾਂ ਅਰਥਾਂ ਵਿੱਚ ਮਾਸ ਖਾਣ ਦੀ ਗਿਣੀ ਮਿਥੀ ਦਲੀਲ ਨਿਰੀ ਕਪੋਲ ਕਲਪਨਾ ਹੈ। ਜੀਵ ਦਾ ਰਕਤ-ਬਿੰਦ ਤੋਂ ਉਪਜਣ ਨਿਪਜਣ ਦਾ ਵਰਤਣਾ ਪ੍ਰਾਣੀ ਨੂੰ ਮਾਸ ਖਾਣ ਦੀ ਪ੍ਰੇਰਨਾ ਸਮਝ ਲੈਣਾ ਕੋਈ ਦਲੀਲ ਨਹੀਂ ਹੈ। ਇਸ ਤੋਂ ਇਹ ਅਰਥ ਨਿਕਲਣਗੇ ਕਿ ਸਭੇ ਧਾਤੂ ਰਸ, ਮਾਸ, ਚਰਬੀ, ਮੇਹਦਾ, ਹੱਡੀਆਂ, ਮਿੱਝ ਆਦਿ ਸਭ ਕੁੱਝ ਖਾ ਲੈਣ ਦਾ ਕੋਈ ਹਰਜ ਨਹੀਂ ਹੈ। ਇਵੇਂ ਭੱਖ-ਅਭੱਖ ਦੇ ਭਿੰਨ ਭੇਦ ਤੋਂ ਨਿਸ਼ੰਗ ਹੋਣਾ ਪਵੇਗਾ ਅਤੇ ਸਰਬ ਮਲ-ਭੱਖੀ ਬਣਨਾ ਪਵੇਗਾ।

ਪੁਰਾਣਾਂ ਵਿੱਚ ਬਲੀ ਦਾ ਵਿਧਾਨ ਹੈ ਅਤੇ ਕਤੇਬਾਂ ਵਿੱਚ ਕੁਰਬਾਨੀ ਦੀ ਧਾਰਨਾ ਹੈ। ਬਕਰੀਦ ਵਾਲੇ ਦਿਨ ਲੱਖਾਂ ਜਾਨਵਰ ਮਨੁੱਖ ਦੀ ਅਗਿਆਨਤਾ ਕਾਰਨ ਕੁਰਬਾਨੀ ਦੇ ਪਵਿੱਤਰ ਸ਼ਬਦ ਦਾ ਦੁਰ-ਉਪਯੋਗ ਕਰਦੇ ਹਨ। ਹਿੰਦੂ ਕਾਲੀ ਦੇ ਮੰਦਰਾਂ ਉਪਰ ਨਿੱਜੀ ਖ਼ੁਦਗਰਜ਼ੀ ਲਈ ਅਤੇ ਦੁਨਿਆਵੀ ਪ੍ਰਾਪਤੀਆਂ ਲਈ ਜਾਨਵਰਾਂ ਦੀ ਬਲੀ ਦੇਂਦੇ ਹਨ। ਦੋਵੇਂ ਧਾਰਨਾਵਾਂ ਗਿਆਨ-ਵਿਹੂਣੀ ਸੂਝ ਦਾ ਪ੍ਰਗਟਾਵਾ ਮਾਤਰ ਹਨ।

ਮਨੁੱਖ ਰਸਾਂ-ਕਸਾਂ ਵਿੱਚ ਗ੍ਰਸਿਆ ਹੋਇਆ ਹੈ। ਕੇਵਲ ਮਾਸ ਨਾ ਖਾਣ ਦੀ ਧਾਰਨਾ ਕਰਕੇ ਉਹ ਬ੍ਰਹਮ ਗਿਆਨੀ ਜਾਂ ਮਹਾਂਪੁਰਸ਼ ਨਹੀਂ ਬਣ ਸਕਦਾ। ਗੁਰੂ ਨਾਨਕ ਸਾਹਿਬ ਦੇ ਇਨ੍ਹਾਂ ਸ਼ਬਦਾਂ ਨੂੰ ਸੁਣ ਕੇ, ਵਿਚਾਰ ਕੇ ਪਾਂਡੇ ਨਿਰਉੱਤਰ ਹੋ ਗਏ ਅਤੇ ਖ਼ਾਸ ਦਿਨਾਂ 'ਤੇ ਮਾਸ ਨਾ ਖਾਣ ਪਕਾਣ ਲਈ ਵੀ ਕੋਈ ਤਰਕ ਪੇਸ਼ ਨਾ ਕਰ ਸਕੇ। ਜਦੋਂ ਉਨ੍ਹਾਂ ਬਰਤਨਾਂ ਵਿੱਚੋਂ, ਜਿਸ ਵਿੱਚ ਸਮਝਿਆ ਜਾ ਰਿਹਾ ਸੀ ਕਿ ਮਾਸ ਜਾਂ ਮੱਛੀ ਰਿਝ ਰਹੀ ਹੈ, ਗੁਰੂ ਸਾਹਿਬ ਨੇ ਪ੍ਰਸ਼ਾਦਿ ਵਰਤਾਉਣ ਦੀ ਆਗਿਆ ਕੀਤੀ ਤਾਂ ਜਨਮਸਾਖੀਆਂ ਵਿੱਚ ਲਿਖਿਆ ਮਿਲਦਾ ਹੈ ਕਿ ਉਨ੍ਹਾਂ ਬਰਤਨਾਂ ਵਿੱਚੋਂ ਖੀਰ ਨਿਕਲੀ, ਜੋ ਸਾਰੀ ਸੰਗਤ ਵਿੱਚ ਵਰਤਾਈ ਗਈ।

# ਸਿਧ ਗੋਸਟਿ
## (ਪ੍ਰਤੀਕ, ਪ੍ਰਚੱਲਤ ਨਾਵਾਂ 'ਤੇ ਵਿਚਾਰ)

21 ਅਕਤੂਬਰ, 1972 ਨੂੰ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਪ੍ਰਬੰਧ ਹੇਠ ਸਰਦਾਰ ਬਹਾਦੁਰ ਭਾਈ ਜੋਧ ਸਿੰਘ ਜੀ ਨੂੰ 'ਸਿਧ ਗੋਸਟਿ' 'ਤੇ ਖੋਜ-ਪੱਤਰ ਪੜ੍ਹਨ ਵਾਸਤੇ ਪ੍ਰੇਰਿਆ ਗਿਆ। ਭਾਈ ਸਾਹਿਬ ਦੀ ਸਹਿਮਤੀ ਮਗਰੋਂ ਇੱਕ ਮਹਾਨ ਸਮਾਰੋਹ ਦਾ ਆਯੋਜਨ ਹੋਇਆ। ਸੈਮੀਨਾਰ ਦੇ ਮੁੱਖ ਪ੍ਰਬੰਧਕ, ਪ੍ਰੋ. ਪ੍ਰੀਤਮ ਸਿੰਘ ਜੀ ਨੇ ਮੈਨੂੰ ਪ੍ਰਧਾਨਗੀ ਦੀ ਸੇਵਾ ਵਜੋਂ ਆਪਣੇ ਵਿਚਾਰ ਪ੍ਰਗਟ ਕਰਨ ਲਈ ਆਖਿਆ। ਭਾਈ ਸਾਹਿਬ ਭਾਈ ਜੋਧ ਸਿੰਘ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਮਹਾਨ ਰਚਨਾ 'ਸਿਧ ਗੋਸਟਿ' 'ਤੇ ਬੜੇ ਖੋਜਮਈ ਢੰਗ ਨਾਲ ਰੌਸ਼ਨੀ ਪਾਈ। ਇਸ ਤੋਂ ਉਪਰੰਤ ਮੈਂ ਸਭਾ ਨੂੰ ਸੰਬੋਧਨ ਕਰਦਿਆਂ ਆਪਣੇ ਵਿਚਾਰ ਕੁੱਝ ਇਸ ਤਰ੍ਹਾਂ ਰੱਖੇ :

ਜਦੋਂ ਅਸੀਂ ਗੁਰੂ ਨਾਨਕ ਸਾਹਿਬ ਤੇ ਬਾਕੀ ਸਿੱਖ ਸਤਿਗੁਰੂਆਂ ਦੀ ਬਾਣੀ ਦਾ ਅਧਿਐਨ ਕਰਦੇ ਹਾਂ ਤਾਂ ਇਸ ਗੱਲ ਦੀ ਵਿਸ਼ੇਸ਼ ਤੌਰ 'ਤੇ ਸਮਝ ਆਉਂਦੀ ਹੈ ਕਿ ਗੁਰੂ ਸਾਹਿਬ ਨੇ, ਜੋ ਵੀ ਸ਼ਬਦ ਉਸ ਸਮੇਂ ਅਕਾਲ ਪੁਰਖ ਵਾਸਤੇ ਬਾਕੀ ਮਤ-ਮਤਾਂਤਰਾਂ ਵਿੱਚ ਪ੍ਰਚੱਲਤ ਸਨ, ਉਹ ਆਪਣੀ ਬਾਣੀ ਵਿੱਚ ਲਿਖ ਕੇ ਉਨ੍ਹਾਂ ਸ਼ਬਦਾਂ ਦੀ ਅਕਾਲ ਪੁਰਖ ਪ੍ਰਥਾਇ ਵਰਤਣ ਦੀ ਪ੍ਰਵਾਨਗੀ ਦਿੱਤੀ। ਉਦਾਹਰਣ ਲਈ ਮੈਂ ਕੁੱਝ ਕੁ ਸ਼ਬਦ ਪੇਸ਼ ਕਰਦਾ ਹਾਂ—'ਹਰੀ, ਗੁਪਾਲ, ਦਮੋਦਰ, ਰਾਮ, ਸਾਮ, ਸੁੰਦਰ, ਅਲਾਹ, ਖੁਦਾ' ਆਦਿ।

ਕੁਦਰਤ ਦੀਆਂ ਅਨਮੋਲ ਦਾਤਾਂ ਜਿਵੇਂ ਪਵਣ, ਜਲ, ਸਾਗਰ, ਦਰਿਆ ਤੇ ਸਰੋਵਰ, ਆਦਿ ਦੇ ਨਾਮਾਂ ਨੂੰ ਪ੍ਰਭੂ ਦੇ ਨਾਮ ਦੇ ਪ੍ਰਤੀਕ ਵਜੋਂ ਵਰਤਿਆ। ਜਿਵੇਂ :

1. ਭੱਟਾਂ ਨੇ 'ਵਾਹਿਗੁਰੂ' ਸ਼ਬਦ ਨੂੰ ਸਰਗੁਣ ਦੇ ਭਾਵ ਵਿੱਚ ਵਰਤਿਆ ਤੇ ਪ੍ਰਚੱਲਤ ਕੀਤਾ ਹੈ।

2. ਪਰ ਭਾਈ ਗੁਰਦਾਸ ਜੀ ਆਪਣੀ ਰਚਨਾ ਦੀ ਵਾਰ ੧, ਪਉੜੀ ੪੯ ਵਿੱਚ ਵਾਹਿਗੁਰੂ ਦੀ ਵਿਆਖਿਆ ਇਸ ਤਰ੍ਹਾਂ ਕਰਦੇ ਹਨ:

> ਸਤਿਜੁਗਿ ਸਤਿਗੁਰ ਵਾਸਦੇਵ ਵਵਾ ਵਿਸਨਾ ਨਾਮੁ ਜਪਾਵੈ।
> ਦੁਆਪਰਿ ਸਤਿਗੁਰ ਹਰੀਕ੍ਰਿਸਨ ਹਾਹਾ ਹਰਿ ਹਰਿ ਨਾਮੁ ਜਪਾਵੈ।
> ਤ੍ਰੇਤੇ ਸਤਿਗੁਰ ਰਾਮ ਜੀ ਰਾਰਾ ਰਾਮ ਜਪੇ ਸੁਖੁ ਪਾਵੈ।
> ਕਲਿਜੁਗਿ ਨਾਨਕ ਗੁਰ ਗੋਵਿੰਦ ਗਗਾ ਗੋਵਿੰਦ ਨਾਮ ਅਲਾਵੈ।
> ਚਾਰੇ ਜਾਗੇ ਚਹੁ ਜੁਗੀ ਪੰਚਾਇਣ ਵਿਚਿ ਜਾਇ ਸਮਾਵੈ।
> ਚਾਰੇ ਅਛਰ ਇਕ ਕਰਿ ਵਾਹਿਗੁਰੂ ਜਪੁ ਮੰਤ੍ਰ ਜਪਾਵੈ।
> ਜਹਾਂ ਤੇ ਉਪਜਿਆ ਫਿਰਿ ਤਹਾਂ ਸਮਾਵੈ।

ਅਤੇ ਇਸੇ ਤਰ੍ਹਾਂ ਹੋਰ ਵੀ ਕਈ ਸ਼ਬਦ ਜਿਹਾ ਕਿ ਸਬਦ, ਜੋਤਿ, ਨਾਮ, ਜਲ, ਦਰਿਆਉ, ਅੰਮ੍ਰਿਤ ਸਰੁ, ਸਚ, ਆਦਿ ਵੀ ਸਿਰਜਨਹਾਰ ਅਕਾਲ ਪੁਰਖ ਲਈ ਅਲੰਕਾਰੀ ਰੂਪ ਵਿੱਚ ਵਰਤੇ। ਉਦਾਹਰਣ ਦੇ ਤੌਰ 'ਤੇ (ਕੇਵਲ ਕੁੱਝ ਕੁ ਸ਼ਬਦ ਪ੍ਰਥਾਏ ਉਦਾਹਰਣ ਪੇਸ਼ ਹਨ):

**ਸਬਦ**

(ੳ) ਸ਼ਬਦੋ ਧਰਤੀ ਸ਼ਬਦ ਅਕਾਸ਼ ਸ਼ਬਦੋ ਸ਼ਬਦ ਹੋਇਆ ਪ੍ਰਕਾਸ਼।
*(ਜਨਮ ਸਾਖੀ ਵਿੱਚੋਂ)*

(ਅ) ਸਬਦੁ ਗੁਰੂ ਸੁਰਤਿ ਧੁਨਿ ਚੇਲਾ॥ *(੯੪੩)*

(ੲ) ਪੰਚੇ ਸਬਦ ਅਨਾਹਦ ਬਾਜੇ ਸੰਗੇ ਸਾਰਿੰਗਪਾਨੀ॥
ਕਬੀਰ ਦਾਸ ਤੇਰੀ ਆਰਤੀ ਕੀਨੀ ਨਿਰੰਕਾਰ ਨਿਰਬਾਨੀ॥ *(੧੩੫੦)*

**ਨਾਮ**

> ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ॥
> ਨਾਮ ਵਿਹੂਣੇ ਆਦਮੀ ਧ੍ਰਿਗੁ ਜੀਵਣ ਕਰਮ ਕਰੇਹਿ॥ *(੪੮੯)*

**ਜੋਤਿ**

**ਜਲ**

ਜਿਸੁ ਜਲ ਨਿਧਿ ਕਾਰਣਿ ਤੁਮ ਜਗਿ ਆਏ
ਸੋ ਅੰਮ੍ਰਿਤੁ ਗੁਰ ਪਾਹੀ ਜੀਉ ॥ *(੫੯੮)*

**ਦਰੀਆਉ**

ਤੂ ਦਰੀਆਉ ਦਾਨਾ ਬੀਨਾ ਮੈ ਮਛੁਲੀ ਕੈਸੇ ਅੰਤੁ ਲਹਾ ॥ *(੨੫)*

**ਅੰਮ੍ਰਿਤ ਸਰੁ**

ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ ॥ *(੪੯੩)*

**ਸਚੁ**

(ੳ) ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥
ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥ *(੪੬੮)*

(ਅ) ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥ *(੧)*

(ੲ) ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥ *(੬੨)*

ਸਮਝਾਉਣ ਅਤੇ ਸਮਝਣ ਲਈ ਸੱਚ ਨੂੰ ਦੋ ਭਾਗਾਂ ਵਿੱਚ ਇਸ ਦਾ ਅਧਿਐਨ ਕਰਨਾ ਹੈ। ਇੱਕ ਸੱਚ ਦੀ ਵਿਆਖਿਆ (Theory) ਅਤੇ ਇੱਕ ਸੱਚ ਦੀ ਘਾਲਣਾ, ਪ੍ਰੀਸ਼ਰਮ, ਅੰਤਰ ਆਤਮੇ ਅਨੁਭਵ (Practice), ਆਦਿ।

ਇਹ ਗੱਲ ਠੀਕ ਹੈ ਕਿ ਸੱਚ ਦੀ ਵਿਆਖਿਆ ਬਹੁਤ ਉੱਚੀ, ਸੱਚੀ ਤੇ ਸੁਰਤਿ ਨੂੰ ਹਲੂਣਾ ਦੇਣ ਵਾਲੀ ਸ਼ਕਤੀ ਹੈ ਪਰ ਸੱਚ ਦੀ ਘਾਲਣਾ ਤੇ ਸੱਚ ਨੂੰ ਰੂਪਮਾਨ ਕਰਕੇ ਉਸ ਦਾ ਅੰਤਰ-ਆਤਮੇ ਅਨੁਭਵ ਪ੍ਰਗਟਾਉਣਾ ਬੜੀ ਕਰੜੀ ਤੇ ਕਠਿਨ ਪਰ ਉੱਤਮ ਕਿਰਿਆ ਹੈ।

ਇਸ ਲਈ ਸੱਚ ਦਾ ਅੰਤਰ-ਆਤਮੇ ਇਕ-ਮਿਕ ਹੋ ਕੇ ਰਚ ਜਾਣਾ ਅਰਥਾਤ ਸੱਚ ਨੂੰ ਜ਼ਿੰਦਗੀ ਵਿੱਚ ਢਾਲਣਾ ਬਹੁਤ ਮਹੱਤਵਪੂਰਨ ਕਾਰਜ ਹੈ। ਜਿਹੜੇ ਮਨੁੱਖ ਸੱਚ ਨੂੰ ਅਨੁਭਵ ਕਰਕੇ ਸੱਚ ਵਿੱਚ ਰਚ-ਮਿਚ ਗਏ ਹਨ, ਉਨ੍ਹਾਂ

ਇਹ ਇੱਕ ਮੁਅਜਜ਼ਾ ਤੇ ਕਰਿਸ਼ਮਾ ਸੀ।

**ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥**
**ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥** *(੮)*

ਆਮ ਮਨੁੱਖ ਸੱਚੇ ਅਤੇ ਮਹਾਨ ਪੁਰਸ਼ਾਂ ਦੀ ਸੰਗਤ ਤੋਂ ਹੀ ਸਿੱਖਿਆ ਲੈ ਸਕਦਾ ਹੈ।

ਨਿਰੰਕਾਰੀ ਲਹਿਰ ਦੇ ਬਾਨੀ ਸ੍ਰੀ ਸਾਹਿਬ ਦਿਆਲ ਜੀ ਨੇ (1783 ਈ: ਤੋਂ 1855 ਈ: ਤਕ) ਵੀ ਆਪਣੀ ਜ਼ਿੰਦਗੀ ਵਿੱਚ ਸੱਚ (ਸ਼ੁਭ ਗੁਣਾਂ) ਦੀ ਅਮਲੀ ਉਦਾਹਰਣ ਪੇਸ਼ ਕਰਦਿਆਂ ਹੇਠ ਲਿਖੀ ਸਿੱਖਿਆ ਦਿੱਤੀ, ਜੋ ਕਿ ਨਿਰੰਕਾਰੀ ਹੁਕਮਨਾਮੇ ਵਿੱਚ ਦਰਜ ਹੈ:

(1) ਭਜਨ ਨਿਰੰਕਾਰ ਦਾ ਕਰਨਾ; (2) ਦਸਾਂ ਨਹੁੰਆਂ ਦੀ ਕਿਰਤ ਕਰ ਕੇ ਖਾਣਾ ਤੇ ਵੰਡ ਛਕਣਾ; (3) ਮਾਤਾ ਪਿਤਾ ਦੀ ਟਹਿਲ ਕਰਨੀ (ਗੁਰਦੇਵ ਮਾਤਾ ਗੁਰਦੇਵ ਪਿਤਾ) ਨਿਰੰਕਾਰ ਤੇ ਗੁਰੂ ਦੀ ਵਿਆਖਿਆ ਕਰਦਿਆਂ ਗੁਰਬਾਣੀ ਵਿੱਚ ਮਾਤਾ-ਪਿਤਾ ਨੂੰ ਗੁਰੂ ਨਾਲ ਤੁਲਨਾ ਦਿੱਤੀ ਗਈ ਹੈ। ਤੁਲਨਾ ਹਮੇਸ਼ਾ ਉੱਚੀ ਵਸਤੂ ਨਾਲ ਹੀ ਕੀਤੀ ਜਾਂਦੀ ਹੈ। ਸੋ ਗੁਰਸਿੱਖੀ ਵਿੱਚ ਮਾਤਾ ਪਿਤਾ ਦੀ ਬੜੀ ਮਹਾਨਤਾ ਹੈ; (4) ਵਿਸ਼ੇ-ਵਿਕਾਰਾਂ ਦਾ ਤਿਆਗ ਕਰਕੇ ਸਵੱਛ ਅਤੇ ਨਿਰਮਲ ਜ਼ਿੰਦਗੀ ਬਤੀਤ ਕਰਨ 'ਤੇ ਜ਼ੋਰ ਦਿੱਤਾ ਹੈ।

ਉਦਾਹਰਣ ਵਜੋਂ, ਗਾਂਧੀ ਜੀ ਦੀ ਮਿਸਾਲ ਵੀ ਪੇਸ਼ ਹੈ। ਆਪ ਦੀ ਨਿਮਰਤਾ, ਸਾਦਗੀ, ਤਪ, ਤਿਆਗ ਤੇ ਤਪੱਸਿਆ ਨੇ ਹਿੰਦ ਵਾਸੀਆਂ ਨੂੰ ਅਜਿਹਾ ਹਲੂਣਿਆ ਕਿ ਵੱਡੇ-ਵੱਡੇ ਧਨਾਢ ਤੇ ਉੱਚ-ਵਿਦਿਆ ਧਾਰਨੀ ਵੀ ਆਪ ਦੇ ਸੰਪਰਕ ਵਿੱਚ ਆ ਕੇ ਹਰ ਤਰ੍ਹਾਂ ਦੀ ਕੁਰਬਾਨੀ ਦੇਣ ਲਈ ਤਤਪਰ ਹੋ ਗਏ।

ਜੋਗੀ ਅਤੇ ਨਾਥ ਪਰੰਪਰਾ ਸੁੰਨਵਾਦੀ (Void, Nothingness) ਹੈ। ਉਹ ਜਗਤ ਨੂੰ ਕੇਵਲ ਮਾਇਆ ਦੀ ਛਾਇਆ ਹੀ ਦਰਸਾਂਦੇ ਹਨ। ਇਸ ਵਾਸਤੇ ਗ੍ਰਹਿਸਤ ਤਿਆਗ ਕੇ ਜੰਗਲਾਂ ਵਿੱਚ ਵਿਚਰਦੇ ਹਨ। ਜੇਕਰ ਉਨ੍ਹਾਂ ਦੇ ਸੁੰਨਵਾਦ ਨੂੰ ਚੰਗੀ ਤਰ੍ਹਾਂ ਘੋਖੀਏ ਤਾਂ ਇਹ ਸਮਝ ਆਉਂਦੀ ਹੈ ਕਿ ਨਾਥ ਪੰਥੀ ਮਨ ਅੰਦਰ ਛੁਪੇ ਰੂਪ ਵਿੱਚ ਦੁਨਿਆਵੀ ਪਦਾਰਥਾਂ ਨੂੰ ਪ੍ਰਾਪਤ ਕਰਨ ਲਈ ਪ੍ਰਬਲ ਇੱਛਾ ਰੱਖਦੇ ਹਨ। ਉਹ ਰਿੱਧੀਆਂ ਸਿੱਧੀਆਂ ਦੀਆਂ ਤਾਕਤਾਂ ਹਾਸਲ ਕਰਨ ਲਈ ਹਰ ਹੀਲੇ ਤੇ ਪ੍ਰੀਸ਼ਰਮ ਕਰਦੇ ਹਨ। ਇਸ ਲਈ ਉਨ੍ਹਾਂ ਨੂੰ ਪਦਾਰਥਵਾਦੀ ਸਮਝਣਾ ਹੀ

> ਖਾਧੀ ਖੁਣਸਿ ਜੁਗੀਸਰਾਂ ਗੋਸਟਿ ਕਰਨਿ ਸਭੇ ਉਠਿ ਆਈ।
> ਪੁਛੇ ਜੋਗੀ ਭੰਗਰ ਨਾਥੁ ਤੁਹਿ ਦੁਧ ਵਿਚਿ ਕਿਉਂ ਕਾਂਜੀ ਪਾਈ।
> ਫਿਟਿਆ ਚਾਟਾ ਦੁਧ ਦਾ ਰਿੜਕਿਆਂ ਮਖਣੁ ਹਥਿ ਨ ਆਈ।
> ਭੇਖੁ ਉਤਾਰਿ ਉਦਾਸਿ ਦਾ ਵਤਿ ਕਿਉਂ ਸੰਸਾਰੀ ਰੀਤਿ ਚਲਾਈ।
> ਨਾਨਕ ਆਖੇ ਭੰਗੁਨਾਥ ਤੇਰੀ ਮਾਉ ਕੁਚਜੀ ਆਹੀ।
> ਭਾਂਡਾ ਧੋਇ ਨ ਜਾਤਿਓਨਿ ਭਾਇ ਕੁਚਜੇ ਫੁਲੁ ਸੜਾਈ।
> ਹੋਇ ਅਤੀਤੁ ਗ੍ਰਿਹਸਤਿ ਤਜਿ ਫਿਰ ਉਨਕੇ ਘਰਿ ਮੰਗਣਿ ਜਾਈ।
> ਬਿਨ ਦਿਤੇ ਕਛੁ ਹਥਿ ਨ ਆਈ। *(੧/੪੦)*

ਸਤਿਗੁਰੂ ਨੇ ਆਪਣੇ ਵਿਚਾਰ ਇਸ ਤਰ੍ਹਾਂ ਪ੍ਰਗਟ ਕੀਤੇ :

> ਬਾਬਾ ਬੋਲੇ ਨਾਥ ਜੀ ! ਸਬਦੁ ਸੁਨਹੁ ਸਚੁ ਮੁਖਹੁ ਅਲਾਈ।
> ਬਾਝੋ ਸਚੇ ਨਾਮ ਦੇ ਹੋਰ ਕਰਾਮਾਤਿ ਅਸਾਂ ਤੇ ਨਾਹੀ।... *(੧/੪੩)*
>
> ਬਾਬਾ ਬੋਲੇ ਨਾਥ ਜੀ ! ਅਸਾਂ ਤੇ ਵੇਖਣਿ ਜੋਗੀ ਵਸਤੁ ਨ ਕਾਈ।
> ਗੁਰ ਸੰਗਤਿ ਬਾਣੀ ਬਿਨਾ ਦੂਜੀ ਓਟ ਨਹੀ ਹਹਿ ਰਾਈ।...
> *(੧/੪੨)*

ਗੁਰ-ਸੰਗਤ ਅਤੇ ਬਾਣੀ ਹੀ ਸਾਡੀ ਓਟ ਤੇ ਆਸਰਾ ਹੈ ਅਤੇ ਹੋਰ ਦੁਨਿਆਵੀ ਵਸਤਾਂ ਨਾਲ ਸਾਡਾ ਕੋਈ ਲਗਾਓ ਨਹੀਂ।

'ਸੁੰਨ' ਸ਼ਬਦ ਬਾਰੇ ਜੋਗੀਆਂ ਨੇ ਆਪਣਾ ਵਿਚਾਰ ਇਉਂ ਦਰਸਾਇਆ :

> ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨ ਮਸੁੰਨੰ ॥ *(੯੪੩)*

ਅਰਥਾਤ, ਨਾਥਾਂ ਨੇ ਗੁਰੂ ਜੀ ਨੂੰ ਆਪਣਾ ਆਸ਼ਾ ਦੱਸਦਿਆਂ ਕਿਹਾ ਕਿ ਅੰਦਰ ਤੇ ਬਾਹਰ ਸਭ ਸੁੰਨ (ਅਣਹੋਂਦ) ਹੈ ਅਤੇ ਤ੍ਰੈਲੋਕੀ ਵਿੱਚ ਵੀ ਸੁੰਨ ਹੈ।

ਪਰ ਸਤਿਗੁਰਾਂ ਨੇ ਇਸ ਦਾ ਕਲਾਤਮਕ ਢੰਗ ਨਾਲ ਉੱਤਰ ਦੇਂਦਿਆਂ ਬਚਨ ਕੀਤਾ :

> ਚਉਥੇ ਸੁੰਨੈ ਜੋ ਨਰੁ ਜਾਣੈ ਤਾ ਕਉ ਪਾਪੁ ਨ ਪੁੰਨੰ ॥ *(੯੪੩)*

ਅਰਥਾਤ, ਚਉਥੇ ਸੁੰਨ ਜੋ ਕਿ ਨਿਰੰਕਾਰ ਹੈ, ਉਸ ਨੂੰ ਅੰਤਰ-ਆਤਮੇ ਵਿੱਚ ਅਨੁਭਵ ਕਰਨਾ ਹੈ ਤਾਂ ਹੀ ਸਾਡੀ ਪਾਪ-ਪੁੰਨ ਦੀ ਕਹਾਣੀ ਮਿਟ ਸਕਦੀ ਹੈ। ਤੁਸੀਂ ਉਸ ਸੁੰਨ (ਨਿਰੰਕਾਰ) ਨੂੰ ਜਾਨਣ ਲਈ ਉਪਰਾਲਾ ਕਰੋ ਜੋ ਘਟਿ ਘਟਿ ਦੀ ਜਾਨਣਹਾਰ ਹੈ। ਉਹ ਆਦਿ ਹੈ, ਪੁਰਖ ਹੈ ਅਤੇ ਮਾਇਆ ਰਹਿਤ ਹੈ। ਉਹ ਸਤਿ-ਚਿਤ-ਆਨੰਦ ਹੈ। [illegible]

ਕੀਤਾ ? ਕਿਸ ਵਸਤੂ ਦੀ ਪ੍ਰਾਪਤੀ ਲਈ ਤੁਸੀਂ ਯਤਨ ਕਰ ਰਹੇ ਹੋ ਅਤੇ ਆਪਣੇ ਸਾਥੀਆਂ ਦਾ ਕਿਸ ਤਰ੍ਹਾਂ ਪਾਰ-ਉਤਾਰਾ ਕਰੋਗੇ ? ਗੁਰੂ ਜੀ ਨੇ ਇਸ ਦਾ ਉੱਤਰ ਇਉਂ ਦਿੱਤਾ :

ਗੁਰਮੁਖਿ ਖੋਜਤ ਭਏ ਉਦਾਸੀ॥
ਦਰਸਨ ਕੈ ਤਾਈ ਭੇਖ ਨਿਵਾਸੀ॥
ਸਾਚ ਵਖਰ ਕੇ ਹਮ ਵਣਜਾਰੇ॥
ਨਾਨਕ ਗੁਰਮੁਖਿ ਉਤਰਸਿ ਪਾਰੇ॥ (੯੩੯)

ਅਰਥਾਤ, ਗੁਰੂ ਨਿਰੰਕਾਰ ਦੀ ਖੋਜ ਅਤੇ ਦਰਸ਼ਨ ਲਈ ਅਸੀਂ ਉਦਾਸੀ ਧਾਰਨ ਕੀਤੀ ਹੈ। ਸੱਚ ਦੇ ਅਸੀਂ ਵਪਾਰੀ ਹਾਂ ਅਤੇ ਗੁਰੂ ਦੀ ਕ੍ਰਿਪਾ ਨਾਲ ਅਸੀਂ ਤੇ ਸਾਡੇ ਸਾਥੀ ਇਸ ਭਵਸਾਗਰ ਤੋਂ ਪਾਰ ਲੰਘਣਗੇ।

ਸਿਧ ਗੋਸਟਿ ਦੇ ਅਖ਼ੀਰ 'ਤੇ ਗੁਰੂ ਨਾਨਕ ਸਾਹਿਬ ਜੀ ਨੇ ਬੜੀ ਨਿਮਰਤਾ ਦੇ ਬਚਨ ਉਚਾਰੇ :

ਤੇਰੀ ਗਤਿ ਮਿਤਿ ਤੂਹੈ ਜਾਣਹਿ ਕਿਆ ਕੋ ਆਖਿ ਵਖਾਣੈ॥
ਤੂ ਆਪੇ ਗੁਪਤਾ ਆਪੇ ਪਰਗਟੁ ਆਪੇ ਸਭਿ ਰੰਗ ਮਾਣੈ॥
ਸਾਧਿਕ ਸਿਧ ਗੁਰੂ ਬਹੁ ਚੇਲੇ ਖੋਜਤ ਫਿਰਹਿ ਫੁਰਮਾਣੈ॥
ਮਾਗਹਿ ਨਾਮੁ ਪਾਇ ਇਹ ਭਿਖਿਆ ਤੇਰੇ ਦਰਸਨ ਕਉ ਕੁਰਬਾਣੈ॥
ਅਬਿਨਾਸੀ ਪ੍ਰਭਿ ਖੇਲੁ ਰਚਾਇਆ ਗੁਰਮੁਖਿ ਸੋਝੀ ਹੋਈ॥
ਨਾਨਕ ਸਭਿ ਜੁਗ ਆਪੇ ਵਰਤੈ ਦੂਜਾ ਅਵਰੁ ਨ ਕੋਈ॥
(੯੪੬)

ਬਚਨ ਕੀਤਾ ਕਿ ਇਹ ਸੰਸਾਰ ਨਿਰੰਕਾਰ ਦੀ ਉੱਤਮ ਲੀਲ੍ਹਾ ਹੈ। ਇਸ ਦਾ ਕੋਈ ਅੰਤ ਨਹੀਂ ਪਾ ਸਕਦਾ। ਉਹ ਆਪ ਹੀ ਗੁਪਤ ਅਤੇ ਪ੍ਰਗਟ ਹੈ ਅਤੇ ਆਪ ਹੀ ਸਾਰੇ ਰੰਗਾਂ ਨੂੰ ਮਾਣਦਾ ਹੈ। ਕਈ ਸਿਧ ਸਾਧਕ, ਗੁਰੂ, ਚੇਲੇ, ਉਸ ਨੂੰ ਖੋਜ ਰਹੇ ਹਨ ਅਤੇ ਕਈ ਭਰਮਾਂ ਵਿੱਚ ਫਸੇ ਹੋਏ ਹਨ। ਮੈਂ ਤਾਂ ਇਹੀ ਅਰਦਾਸ ਕਰਦਾ ਹਾਂ ਕਿ ਉਹ ਮੈਨੂੰ ਆਪਣੇ ਨਾਮ ਦੀ ਭਿਖਿਆ ਦੇਵੇ। ਮੈਂ ਉਸ ਤੋਂ ਘੋਲ ਘੁਮਾਈ (ਵਾਰੇ-ਵਾਰੇ) ਜਾਂਦਾ ਹਾਂ। ਇਹ ਸਾਰਾ ਖੇਲ-ਤਮਾਸ਼ਾ ਉਸ ਅਬਿਨਾਸ਼ੀ ਕਰਤੇ ਦਾ ਹੈ ਅਤੇ ਮੈਨੂੰ ਇਸ ਦੀ ਸੋਝੀ ਸਤਿਗੁਰੂ ਪਾਸੋਂ ਮਿਲੀ ਹੈ। ਉਹ ਨਿਰੰਕਾਰ ਸਭ ਜੁਗਾਂ ਵਿੱਚ ਆਪ ਹੀ ਵਰਤ ਰਿਹਾ ਹੈ ਅਤੇ ਉਸ ਦਾ ਹੋਰ ਕੋਈ ਸਾਨੀ ਨਹੀਂ।

# ਸਤੁ ਸੰਤੋਖੁ ਵੀਚਾਰੋ

ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਆਤਮਕ ਵਿਚਾਰਾਂ ਦਾ ਭੰਡਾਰ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਜ਼ਿੰਦਗੀ ਦੇ ਹਰ ਪੱਖ ਨੂੰ ਸੁਚੱਜੇ ਤੇ ਸੱਚੇ-ਸੁੱਚੇ ਢੰਗ ਨਾਲ ਗੁਜ਼ਾਰਨ ਲਈ ਮੁਕੰਮਲ ਤੇ ਸਪੱਸ਼ਟ ਸੇਧਾਂ ਦਿੱਤੀਆਂ ਹਨ। ਸਾਡੀ ਖ਼ੁਸ਼ਕਿਸਮਤੀ ਹੈ ਕਿ ਗੁਰੂਆਂ ਦੀ ਉਚਾਰਨ ਕੀਤੀ ਬਾਣੀ ਦੇ ਹੱਥ-ਲਿਖਤ ਸੰਚੇ ਬਹੁਤ ਹੱਦ ਤੱਕ ਅਸਲੀ ਰੂਪ ਵਿੱਚ ਮੌਜੂਦ ਹਨ। ਸੰਤ ਨਿਹਾਲ ਸਿੰਘ ਜੀ ਗੁਰੂ ਗ੍ਰੰਥ ਸਾਹਿਬ ਜੀ ਦੀ ਉਪਮਾ ਵਿੱਚ ਇਵੇਂ ਵਰਣਨ ਕਰਦੇ ਹਨ:

> **ਆਨੰਦ ਕੋ ਘਰ ਹੈ ਕਿ ਅੰਮ੍ਰਿਤ ਕੋ ਸਰ ਹੈ ਕਿ ਦੇਵਨ ਕੋ ਤਰ ਹੈ ਕਿ ਗਯਾਨ ਕੋ ਸਮਾਜ ਹੈ। ਕਾਲ ਹੂੰ ਕੋ ਕਾਲ ਹੈ ਕਿ ਰੀਤਿ ਹੀ ਕੀ ਪਾਲ ਹੈ ਕਿ ਭਾਰਤੀ ਕੋ ਮਾਲ ਹੈ ਕਿ ਭਵ ਜੋ ਜਹਾਜ਼ ਹੈ। ਵੇਦ ਕੋ ਸਿਧਾਂਤ ਹੈ ਕਿ ਧਾਰਯੋ ਰੂਪ ਸਾਂਤਿ ਹੈ ਕਿ ਮੋਖ ਹੂੰ ਕੋ ਕਾਂਤਿ ਹੈ ਕਿ ਬ੍ਰਹਮ ਹੀ ਵਿਰਾਜ ਹੈ। ਰਾਗਨ ਕੋ ਬਾਗ ਹੈ ਕਿ ਜੀਵਨ ਕੋ ਭਾਗ ਹੈ ਕਿ ਧਰਾ ਕੋ ਸੁਹਾਗ ਹੈ ਕਿ ਗ੍ਰੰਥ ਮਹਾਰਾਜ ਹੈ।**

*(ਟੂਕ ਮਾਤਰ ਮਹਾਨ ਕੋਸ਼, ਪੰਨਾ 327)*

ਸ੍ਰੀ ਗੁਰੂ ਨਾਨਕ ਸਾਹਿਬ ਜੀ ਨੂੰ ਦੋ ਸ਼ਬਦ ਅਤਿਅੰਤ ਪ੍ਰਿਆ ਸਨ—ਇੱਕ ਨਿਰੰਕਾਰ ਤੇ ਦੂਜਾ ਸੱਚ। ਸੱਚ ਭਾਰਤੀ ਸੰਸਕ੍ਰਿਤੀ ਦੇ ਸਤਿ ਸ਼ਬਦ ਦਾ ਪੰਜਾਬੀ ਰੂਪਾਂਤਰ ਹੈ। ਨਿਰੰਕਾਰ ਦਾ ਗੁਰਦੇਵ ਦੇ ਹਿਰਦੇ ਤੇ ਰਸਨਾ 'ਤੇ ਨਿਵਾਸ ਸੀ। ਨਿਰੰਕਾਰ ਸ਼ਬਦ ਦੇ ਬੋਲੇ ਨੂੰ ਸੰਸਾਰ ਵਿੱਚ ਪ੍ਰਗਟ ਕਰਕੇ ਪ੍ਰਚਾਰਿਆ ਜਿਸਦੇ ਕਾਰਨ ਆਪ ਦੇ ਪਵਿੱਤਰ ਨਾਮ ਨਾਲ ਨਿਰੰਕਾਰੀ ਸ਼ਬਦ ਜੁੜ ਗਿਆ। ਗੁਰਦੇਵ ਜੀ ਦੀਆਂ ਜਨਮਸਾਖੀਆਂ ਇਸ ਕਥਨ ਦੀ ਸਾਖ ਭਰਦੀਆਂ ਹਨ।

ਓਅੰਕਾਰਿ ਦੇ ਸਬੰਧ ਵਿੱਚ ਗੁਰੂ ਨਾਨਕ ਸਾਹਿਬ 'ਦਖਣੀ ਓਅੰਕਾਰੁ' ਵਿੱਚ ਇਉਂ ਫ਼ੁਰਮਾਉਂਦੇ ਹਨ:

> **ਓਅੰਕਾਰਿ [illegible] ਉਤਪਤਿ ॥ [illegible]**

ਰਚਨਾ ਹੋਈ। ਇਹ ਧੁਨਆਤਮਿਕ ਨਾਮ ਹੈ, ਜਿਸ ਤੋਂ ਬ੍ਰਹਮਾ, ਵੇਦ ਤੇ ਹੋਰ ਧਰਮ ਪੁਸਤਕਾਂ ਹੋਂਦ ਵਿੱਚ ਆਈਆਂ। ਜੋ ਗੁਰੂ ਦੇ ਸ਼ਬਦ ਨਾਲ ਜੁੜ ਕੇ ਓਅੰਕਾਰਿ ਨੂੰ ਧਿਆਉਂਦੇ ਹਨ, ਉਹ ਸੰਸਾਰ ਸਾਗਰ ਤਰ ਜਾਂਦੇ ਹਨ। ਪਰਮਾਤਮਾ ਹੀ ਸਥਿਰ (ਸਦੀਵੀ) ਹੈ, ਬਾਕੀ ਸਭ ਨਾਸ਼ਵਾਨ ਹਨ। ਸਾਹਿਬ ਬਾਬਾ ਦਿਆਲ ਜੀ ਦਾ ਨਾਅਰਾ ਸੀ, "ਜਪੋ ਪਿਆਰਿਓ ਧੰਨ ਨਿਰੰਕਾਰ, ਜੋ ਦੇਹਧਾਰੀ ਸਭ ਖੁਆਰ" ਜਿਸਦਾ ਅਰਥ ਇਹ ਹੀ ਹੈ ਕਿ ਇੱਕ ਅਕਾਲ ਪੁਰਖ ਤੋਂ ਇਲਾਵਾ ਸਭ ਨਾਸ਼ਵਾਨ ਹਨ। ਸਤਿਗੁਰੂ ਦੀ ਕਿਰਪਾ ਦੁਆਰਾ ਪਰਮਾਤਮਾ ਦਾ ਸਿਮਰਨ ਕਰ ਕੇ ਮਨੁੱਖ ਲੋਹੇ ਤੋਂ ਕੰਚਨ ਹੋ ਨਿਬੜਦਾ ਹੈ। ਗੁਰੂ ਰਾਮਦਾਸ ਜੀ ਫ਼ੁਰਮਾਉਂਦੇ ਹਨ :

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥**

*(੯੮੨)*

ਬਾਣੀ ਗੁਰੂ ਹੈ, ਗੁਰਬਾਣੀ ਵਿੱਚ ਆਤਮਿਕ ਨਾਮ ਜਲ ਮੌਜੂਦ ਹੈ ਜਿਸਨੂੰ ਸਿੱਖ ਨੇ ਆਪਣੇ ਹਿਰਦੇ ਵਿੱਚ ਨਿਵਾਸ ਦੇਣਾ ਹੈ ਤੇ ਇਵੇਂ ਸੰਸਾਰ ਸਾਗਰ ਤੋਂ ਪਾਰ-ਉਤਾਰਾ ਦੇਣ ਵਿੱਚ ਗੁਰੂ ਸਿੱਖ ਦਾ ਸਹਾਈ ਹੁੰਦਾ ਹੈ।

## ਗੁਰਬਾਣੀ ਦੀ ਮਹਾਨਤਾ

**ਪੋਥੀ ਪਰਮੇਸਰ ਕਾ ਥਾਨੁ॥**
**ਸਾਧਸੰਗਿ ਗਾਵਹਿ ਗੁਣ ਗੋਬਿੰਦ ਪੂਰਨ ਬ੍ਰਹਮ ਗਿਆਨੁ॥**

*(੧੨੨੬)*

ਗੁਰਬਾਣੀ ਪਰਮਾਤਮਾ ਦੇ ਮਿਲਾਪ ਦਾ ਇੱਕ ਵੱਡਾ ਸਾਧਨ ਹੈ। ਗੁਰੂ ਦੀ ਸੰਗਤ ਵਿੱਚ ਪਰਮਾਤਮਾ ਦੇ ਗੁਣ-ਗਾਣ ਕਰਨ ਨਾਲ ਪਰਮਾਤਮਾ ਨਾਲ ਸਾਂਝ ਪੈਂਦੀ ਹੈ।

**ਪਵਨ ਅਰੰਭੁ ਸਤਿਗੁਰ ਮਤਿ ਵੇਲਾ॥**
**ਸਬਦੁ ਗੁਰੂ ਸੁਰਤਿ ਧੁਨਿ ਚੇਲਾ॥** *(੯੪੩)*

ਪ੍ਰਾਣ (ਪਵਨ) ਹੀ ਹਸਤੀ ਦਾ ਮੂਲ ਹੈ। ਮਨੁੱਖਾ ਜਨਮ ਸਤਿਗੁਰੂ ਦੀ ਸਿੱਖਿਆ 'ਤੇ ਚੱਲਣ ਦਾ ਅਵਸਰ ਹੈ। ਸ਼ਬਦ ਮੇਰਾ ਗੁਰੂ ਹੈ ਤੇ ਸੁਰਤ ਦਾ

ਗੁਰੂ ਨਾਨਕ ਦੇਵ ਜੀ ਨੇ ਜਗਤ-ਧਰਮ ਦੀ ਨੀਂਹ ਰੱਖੀ ਸੀ। ਜਗਤ-ਧਰਮ ਵਿੱਚ ਸਮਾਜਿਕ ਪਰਿਵਰਤਨ ਦਾ ਕੋਈ ਅਸਥਾਨ ਨਹੀਂ। ਗੁਰਦੇਵ ਕੇਵਲ ਅਧਿਆਤਮਿਕ ਪਰਿਵਰਤਨ ਦੇ ਹਾਮੀ ਸਨ। ਭਾਈ ਮਰਦਾਨਾ ਤੇ ਦੌਲਤ ਖ਼ਾਂ ਲੋਧੀ ਮੁਸਲਮਾਨ ਭਾਈਚਾਰੇ ਦੇ ਹੁੰਦਿਆਂ ਹੋਇਆਂ ਵੀ ਗੁਰੂ ਜੀ ਦੇ ਅਨਿੰਨ ਸਿੱਖ ਹੋਏ ਹਨ। ਉਨ੍ਹਾਂ ਦੇ ਹਿਰਦੇ ਅੰਦਰ ਗੁਰਮਤਿ ਤੇ ਭਗਤੀ-ਭਾਵ ਦਾ ਪ੍ਰਕਾਸ਼ ਹੋਇਆ। ਉਹ ਤਨੋਂ-ਮਨੋਂ ਤੇ ਧਨੋਂ ਗੁਰੂ ਦੇ ਅਨਿੰਨ ਸਿੱਖ ਸਨ। ਭਾਈ ਗੁਰਦਾਸ ਜੀ ਗੁਰੂ ਨਾਨਕ ਦੇਵ ਜੀ ਦੇ ਵਿਸ਼ੇਸ਼ ਸਿੱਖਾਂ ਦਾ ਵਰਣਨ ਇਵੇਂ ਕਰਦੇ ਹਨ:

**ਪਿਰਥਾ ਖੇਡਾ ਸੋਇਰੀ ਚਰਣ ਸਰਣ ਸੁਖ ਸਹਜਿ ਨਿਵਾਸੀ।**
**ਭਲਾ ਰਬਾਬ ਵਜਾਇੰਦਾ ਮਜਲਸ ਮਰਦਾਨਾ ਮੀਰਾਸੀ।**
**ਪਿਰਥੀ ਮਲੁ ਸਹਗਲੁ ਭਲਾ ਰਾਮਾ ਡਿਡੀ ਭਗਤਿ ਅਭਿਆਸੀ।**
**ਦਉਲਤ ਖਾਂ ਲੋਦੀ ਭਲਾ ਹੋਆ ਜਿੰਦ ਪੀਰੁ ਅਬਿਨਾਸੀ।**
**ਗੁਰਮਤਿ ਭਾਉ ਭਗਤਿ ਪਰਗਾਸੀ।** *(੧੧/੧੩)*

## ਸੱਚ ਸ਼ਬਦ ਬਾਰੇ ਵਿਚਾਰ

ਸ਼ਬਦ ਸੱਚ (ਸਤਿ) ਬਾਰੇ ਕੁੱਝ ਵਿਚਾਰ ਪੇਸ਼ ਹਨ। ਗੁਰਦੇਵ ਨੇ ਮਨੁੱਖੀ ਜੀਵਨ ਵਿੱਚ ਅਧਿਆਤਮਿਕ ਪਰਿਵਰਤਨ 'ਤੇ ਬਲ ਦਿੱਤਾ ਹੈ। ਆਪ ਪ੍ਰਸ਼ਨ ਕਰਕੇ ਉਸਦਾ ਉੱਤਰ ਵੀ ਬਖ਼ਸ਼ਿਸ਼ ਕਰਦੇ ਹਨ:

**ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥**
**ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥** *(੧)*

ਸੱਚ ਨੂੰ ਜ਼ਿੰਦਗੀ 'ਚ ਵਰਤੋਂ ਵਿੱਚ ਲਿਆਉਣ ਤੇ ਸਦੀਵੀ ਸੱਚ ਨਿਰੰਕਾਰ ਦੇ ਅਨੁਭਵੀ ਗਿਆਨ ਨਾਲ ਜੁੜਨਾ ਹੈ। ਨਿਰੰਕਾਰ ਨੂੰ ਸਾਚਾ ਸਾਹਿਬ ਕਰਕੇ ਵੀ ਬਿਆਨਿਆ ਹੈ, "ਸਾਚਾ ਸਾਹਿਬ ਸਾਚ ਨਾਇ" (ਜਪੁਜੀ) ਅਤੇ ਅਬਿਨਾਸ਼ੀ ਨਿਰੰਕਾਰ ਦਾ ਸਥਾਨ ਸੱਚਖੰਡ ਦਰਸਾਇਆ ਹੈ "ਸਚਖੰਡਿ ਵਸੈ ਨਿਰੰਕਾਰੁ" ਸੱਚ ਤੇ ਨਿਰੰਕਾਰ ਦੋਵੇਂ ਓਤਿ-ਪੋਤਿ ਸ਼ਬਦ ਹਨ।

**ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥** *(੬੨)*

ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਸੱਚ ਸ਼ਬਦ ਦਾ ਗਿਆਨ ਬੜਾ ਉੱਤਮ ਹੈ, ਪਰ ਸੱਚ ਨੂੰ ਜ਼ਿੰਦਗੀ ਵਿੱਚ ਧਾਰਨਾ, ਸੱਚ ਅਨੁਸਾਰ ਜ਼ਿੰਦਗੀ ਬਿਤਾਉਣੀ, ਇਹ ਸੱਚ ਦੇ ਗਿਆਨ ਤੋਂ ਵੀ ਉਪਰ ਦੀ ਕਿਰਿਆ ਹੈ। ਆਸਾ ਦੀ

ਸਿੱਖ ਧਰਮ ਪ੍ਰੇਮ ਦਾ ਮਾਰਗ ਹੈ ਤੇ ਗੁਰਬਾਣੀ ਵਿੱਚ ਪ੍ਰੇਮ ਲਈ ਕਈ ਸ਼ਬਦ ਵਰਤੇ ਗਏ ਹਨ। ਬ੍ਰਿਹੋ, ਨਿਹੁ ਆਦਿ। ਹਉਮੈ, ਹੰਕਾਰ ਨੂੰ ਤਿਆਗਣਾ, ਸਮਰਪਣ ਦਾ ਮਾਰਗ ਹੈ।

ਜਉ ਤਉ ਪ੍ਰੇਮ ਖੇਲਣ ਕਾ ਚਾਉ॥
ਸਿਰੁ ਧਰਿ ਤਲੀ ਗਲੀ ਮੇਰੀ ਆਉ॥ (੧੪੧੨)

## ਗੁਰੂ ਗ੍ਰੰਥ ਸਾਹਿਬ ਵਿੱਚ ਦਿੱਤੇ ਉਪਦੇਸ਼ਾਂ ਦਾ ਸਾਰਅੰਸ਼

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਤ ਵਿੱਚ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸੱਚੀ, ਸੁੱਚੀ ਜ਼ਿੰਦਗੀ ਗੁਜ਼ਾਰਨ ਲਈ ਅੰਤਿਮ ਉਪਦੇਸ਼, ਇਵੇਂ ਅੰਕਿਤ ਹੋਇਆ ਮਿਲਦਾ ਹੈ:

ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ॥
ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ॥
ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ॥
ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ॥
ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ॥
(੧੪੨੯)

ਗੁਰੂ ਅਰਜਨ ਦੇਵ ਜੀ ਗੁਰੂ ਗ੍ਰੰਥ ਸਾਹਿਬ ਨੂੰ ਇੱਕ ਥਾਲ ਜਿਸ ਵਿੱਚ ਅਧਿਆਤਮਿਕ ਭੋਜਨ ਪਰੋਸਿਆ ਹੋਇਆ ਹੈ, ਉਸਦੇ ਪ੍ਰਯੋਗ ਕਰਨ ਦਾ ਵਿਚਾਰ ਪੇਸ਼ ਕਰਦੇ ਹਨ। ਗੁਰੂ ਗ੍ਰੰਥ ਸਾਹਿਬ ਦੇ ਮਹਾਨ ਥਾਲ ਵਿੱਚ ਤਿੰਨ ਵਸਤਾਂ ਪਰੋਸੀਆਂ ਹਨ—ਸਤ, ਸੰਤੋਖੁ ਤੇ ਵੀਚਾਰੋ। ਇਥੇ 'ਸਤੁ' ਦਾ ਭਾਵ ਉੱਚਾ ਆਚਰਨ, 'ਸੰਤੋਖੁ' ਦਾ ਸੰਤੋਖੀ ਜੀਵਨ ਤੇ 'ਵੀਚਾਰੋ' ਦਾ ਭਾਵ ਗਿਆਨ ਹੈ। ਥਾਲ ਵਿਚਲੀਆਂ ਪਰੋਸੀਆਂ ਭੋਜਨ ਰੂਪੀ ਵਸਤਾਂ ਨੂੰ ਪਚਾਉਣਾ ਮਨੁੱਖ ਲਈ ਕਠਿਨ ਹੈ, ਇਸ ਲਈ ਇਸ ਵਿੱਚ ਪਰਮਾਤਮਾ ਦੇ ਪ੍ਰੇਮ ਤੇ ਨਾਮ ਦਾ ਮਾਰਣ (ਮਸਾਲਾ) ਪਾਇਆ ਹੈ ਜਿਸ ਕਾਰਨ ਇਹ ਭੋਜਨ ਬਹੁਤ ਹੀ ਸਵਾਦਿਸ਼ਟ ਹੋ ਨਿਬੜਿਆ ਹੈ। ਇਹੋ ਜਿਹੇ ਸੁਆਦੀ ਭੋਜਨ ਨੂੰ ਛੱਡਿਆ ਨਹੀਂ ਜਾ ਸਕਦਾ। ਮਨੁੱਖ ਇਸ ਭੋਜਨ ਦੀ ਵਾਰ ਵਾਰ ਚਾਹਨਾ ਕਰਦਾ ਹੈ।

ਗੁਰੂ ਨਾਨਕ ਦੇਵ ਜੀ ਜਪੁ ਬਾਣੀ ਵਿੱਚ ਵੀ ਇਸਦਾ ਜ਼ਿਕਰ ਕਰਦੇ ਹਨ:

ਸੁਣਿਐ ਸਤੁ ਸੰਤੋਖੁ ਗਿਆਨ॥ (੩)

# ਵਾਰ ਮਾਝ ਕੀ ਤਥਾ ਸਲੋਕ ਮ: ੧ ਦਾ ਅਧਿਆਤਮਿਕ ਤੇ ਦਾਰਸ਼ਨਿਕ ਪੱਖ

## ਵਾਰ ਮਾਝ ਕੀ ਤਥਾ ਸਲੋਕ ਮਹਲਾ ੧

ਸਿਰਲੇਖ ਦਾ ਭਾਵ: ਮਾਝ ਦੀ ਵਾਰ ਅਤੇ ਇਸ ਨਾਲ ਦਿੱਤੇ ਸਲੋਕ ਗੁਰੂ ਨਾਨਕ ਦੇਵ ਜੀ ਦੇ ਉਚਾਰੇ ਹੋਏ ਹਨ। ਗੁਰੂ ਨਾਨਕ ਦੇਵ ਜੀ ਦੀਆਂ ਤਿੰਨ ਵਾਰਾਂ ਮਾਝ, ਆਸਾ ਅਤੇ ਮਲਾਰ ਮਨੁੱਖ ਦੇ ਬਹੁਪੱਖੀ ਜੀਵਨ ਦੇ ਅਧਿਆਤਮਿਕ ਤੇ ਭਾਈਚਾਰਕ ਗੁਣਾਂ ਦਾ ਵਿਵਰਣ ਕਰਦੀਆਂ ਹਨ।

ਵਾਰਾਂ ਪਉੜੀਆਂ ਦਾ ਗੁੰਦਵਾਂ ਕਾਵਿ, ਮਨੁੱਖੀ ਜ਼ਿੰਦਗੀ ਦੇ ਅਧਿਆਤਮਿਕ ਤੇ ਸਮਾਜਿਕ ਵਿਸ਼ਵਾਸਾਂ ਦਾ ਚਿਤਰਨ ਹੈ। ਪਉੜੀਆਂ ਜੀਵਨ ਰੂਪੀ ਦਰੱਖ਼ਤ ਦੇ ਤਣੇ ਵਾਂਗ ਹਨ। ਸਲੋਕਾਂ ਤੇ ਵਾਰਾਂ ਦੀਆਂ ਲਗਰਾਂ ਤਣੇ ਨਾਲ ਜੁੜ ਕੇ ਵਾਰ ਦੇ ਭਾਵ-ਅਰਥ ਦੀ ਸਪੱਸ਼ਟਤਾ ਨੂੰ ਉਜਾਗਰ ਕਰਦੀਆਂ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਲੋਕਾਂ ਨੂੰ ਪਉੜੀਆਂ ਨਾਲ ਇਸੇ ਕਾਰਨ ਜੋੜਿਆ ਸੀ।

ਮਾਝ ਦੀ ਵਾਰ ਦੀਆਂ ਕੁਲ 27 ਪਉੜੀਆਂ ਹਨ। ਹਰ ਪਉੜੀ 8 ਤੁਕਾਂ ਦੀ ਹੈ। 14 ਪਉੜੀਆਂ ਨਾਲ ਗੁਰੂ ਨਾਨਕ ਦੇਵ ਜੀ ਦੇ ਸਲੋਕ ਹਨ ਜੋ ਗੁਰੂ ਅਰਜਨ ਦੇਵ ਜੀ ਨੇ ਜੋੜੇ ਹਨ। ਪਹਿਲੀ ਪਉੜੀ ਵਿੱਚ ਸਮੁੱਚੀ ਵਾਰ ਤੇ ਭਾਵ ਦਾ ਸਾਰੰਸ਼ ਦਿੱਤਾ ਹੈ। ਪਹਿਲੀ ਪਉੜੀ ਤੋਂ ਪਹਿਲਾਂ ਇੱਕ ਸਲੋਕ ਜਿਸ ਵਿੱਚ ਗੁਰੂ ਜੀ ਦਾ ਮੰਗਲ ਹੈ, ਗੁਰੂ ਜੀ ਦੇ ਗੁਣਾਂ ਦਾ ਵਰਣਨ ਹੈ:

> ਗੁਰੁ ਦਾਤਾ ਗੁਰੁ ਹਿਵੈ ਘਰੁ ਗੁਰੁ ਦੀਪਕੁ ਤਿਹ ਲੋਇ॥
> ਅਮਰ ਪਦਾਰਥੁ ਨਾਨਕਾ ਮਨਿ ਮਾਨਿਐ ਸੁਖੁ ਹੋਇ॥੧॥ *(੧੩੭)*

ਗੁਰੁ ਦਾਤਾਰ ਹੈ, (ਨਾਮਦਾਨ) ਸ਼ਾਂਤੀ ਤੇ ਅਨੰਦ [illegible]

ਮ: ੧ ॥
ਪਹਿਲੈ ਪਿਆਰਿ ਲਗਾ ਥਣ ਦੁਧਿ ॥
ਦੂਜੈ ਮਾਇ ਬਾਪ ਕੀ ਸੁਧਿ ॥
ਤੀਜੈ ਭਯਾ ਭਾਭੀ ਬੇਬ ॥
ਚਉਥੈ ਪਿਆਰਿ ਉਪੰਨੀ ਖੇਡ ॥
ਪੰਜਵੈ ਖਾਣ ਪੀਅਣ ਕੀ ਧਾਤੁ ॥
ਛਿਵੈ ਕਾਮੁ ਨ ਪੁਛੈ ਜਾਤਿ ॥
ਸਤਵੈ ਸੰਜਿ ਕੀਆ ਘਰ ਵਾਸੁ ॥
ਅਠਵੈ ਕ੍ਰੋਧੁ ਹੋਆ ਤਨ ਨਾਸੁ ॥
ਨਾਵੈ ਧਉਲੇ ਉਭੇ ਸਾਹ ॥
ਦਸਵੈ ਦਧਾ ਹੋਆ ਸੁਆਹ ॥
ਗਏ ਸਿਗੀਤ ਪੁਕਾਰੀ ਧਾਹ ॥
ਉਡਿਆ ਹੰਸੁ ਦਸਾਏ ਰਾਹ ॥
ਆਇਆ ਗਇਆ ਮੁਇਆ ਨਾਉ ॥
ਪਿਛੈ ਪਤਲਿ ਸਦਿਹੁ ਕਾਵ ॥
ਨਾਨਕ ਮਨਮੁਖਿ ਅੰਧੁ ਪਿਆਰੁ ॥
ਬਾਝੁ ਗੁਰੂ ਡੁਬਾ ਸੰਸਾਰੁ ॥੨॥ (੧੩੭)

ਮਨੁੱਖ ਦੀ ਉਮਰ ਦਸਾਂ ਭਾਗਾਂ ਵਿੱਚ ਇਵੇਂ ਵੰਡੀ ਗਈ ਹੈ: ਜਨਮ ਸਮੇਂ ਤੋਂ ਬਾਲਕ ਦਾ ਮਾਤਾ ਦੇ ਥਣਾਂ 'ਚੋਂ ਨਿਕਲੇ ਦੁੱਧ ਨਾਲ ਪਿਆਰ ਉਤਪੰਨ ਹੁੰਦਾ ਹੈ। ਮਗਰੋਂ ਮਾਤਾ-ਪਿਤਾ ਦੀ ਸੋਝੀ ਪੈਂਦੀ ਹੈ—ਤੀਜੀ ਹਾਲਤ ਵਿੱਚ ਭਰਾ ਤੇ ਭੈਣ ਨੂੰ ਪਛਾਣਦਾ ਹੈ। ਚੌਥੀ ਅਵਸਥਾ ਖੇਡਣ ਕੁੱਦਣ ਵਿੱਚ ਗੁਜ਼ਰਦੀ ਹੈ। ਪੰਜਵੀਂ ਹਾਲਤ ਵਿੱਚ ਖਾਣ ਪੀਣ ਦੀ ਰੁਚੀ ਦਾ ਵਿਕਾਸ ਹੁੰਦਾ ਹੈ। ਜਦੋਂ ਛੇਵੀਂ ਪੌੜੀ 'ਤੇ ਪੈਰ ਰੱਖਦਾ ਹੈ ਤਾਂ ਕਾਮ ਚੇਸ਼ਟਾ ਜ਼ੋਰ ਫੜਦੀ ਹੈ ਤੇ ਜਾਤ ਕੁਜਾਤ ਦੀ ਪ੍ਰਵਾਹ ਨਹੀਂ ਹੁੰਦੀ। ਸੱਤਵੀਂ ਡੰਡੀ 'ਤੇ ਪੈਰ ਧਰਨ ਨਾਲ ਧਨ ਇਕੱਠਾ ਕਰਕੇ ਗ੍ਰਿਹਿਸਥੀ ਅਖਵਾਉਂਦਾ ਹੈ। ਅੱਠਵੀਂ ਅਵਸਥਾ ਵਿੱਚ ਕ੍ਰੋਧੀ ਹੋ ਜਾਂਦਾ ਹੈ। ਸਰੀਰ ਰੋਗੀ ਹੋ ਕੇ ਇਸਦਾ ਬਲ ਘੱਟ ਜਾਂਦਾ ਹੈ। ਨੌਵੀਂ ਮੰਜ਼ਲ 'ਤੇ ਪੁੱਜਣ 'ਤੇ ਵਾਲ ਚਿੱਟੇ ਹੋ ਜਾਂਦੇ ਹਨ, ਸਾਹ ਖਿੱਚ ਕੇ ਆਉਂਦਾ ਹੈ। ਦਸਵੀਂ ਅਵਸਥਾ ਮੌਤ

ਦਸ ਬਾਲਤਣਿ ਬੀਸ ਰਵਣਿ ਤੀਸਾ ਕਾ ਸੁੰਦਰੁ ਕਹਾਵੈ॥
ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ॥
ਸਤਰਿ ਕਾ ਮਤਿਹੀਣੁ ਅਸੀਹਾਂ ਕਾ ਵਿਉਹਾਰੁ ਨ ਪਾਵੈ॥
ਨਵੈ ਕਾ ਸਿਹਜਾਸਣੀ ਮੂਲਿ ਨ ਜਾਣੈ ਅਪ ਬਲੁ॥
ਢੰਢੋਲਿਮੁ ਢੂਢਿਮੁ ਡਿਠੁ ਮੈ ਨਾਨਕ ਜਗੁ ਧੂਏ ਕਾ ਧਵਲਹਰੁ॥੩॥

(੧੩੮)

ਅਰਥਾਤ, ਦਸਾਂ ਸਾਲਾਂ ਤੱਕ ਦੀ ਉਮਰ ਬਾਲਪਨ ਦੀ ਹੁੰਦੀ ਹੈ। ਵੀਹਾਂ ਵਰ੍ਹਿਆਂ ਵਿੱਚ ਕਾਮ-ਚੇਸ਼ਟਾ ਉਤਪੰਨ ਹੁੰਦੀ ਹੈ। ਤੀਹਾਂ ਵਰ੍ਹਿਆਂ ਦਾ ਹੋ ਕੇ ਮਨੁੱਖ ਸੁੰਦਰ ਲੱਗਦਾ ਹੈ। ਚਾਲ੍ਹੀਆਂ ਦਾ ਭਰਪੂਰ ਜਵਾਨ ਹੁੰਦਾ ਹੈ। ਪੰਜਾਹ 'ਤੇ ਪਹੁੰਚ ਕੇ ਜਵਾਨੀ ਵੱਲੋਂ ਪੈਰ ਖਿਸਕਣ ਲੱਗਦੇ ਹਨ ਤੇ ਸੱਠਾਂ ਸਾਲਾਂ ਦਾ ਬੁੱਢਾ ਹੋ ਜਾਂਦਾ ਹੈ। ਸੱਤਰਾਂ ਸਾਲਾਂ ਵਿੱਚ ਸੱਤਰਿਆ ਬੱਤਰਿਆ (ਅਕਲ ਘੱਟ) ਹੋ ਜਾਂਦਾ ਹੈ। ਅੱਸੀਆਂ ਦੇ ਆਦਮੀ ਨੂੰ ਕੋਈ ਕੰਮ ਚੰਗਾ ਨਹੀਂ ਲੱਗਦਾ। ਨੱਬੇ ਦੀ ਉਮਰ ਵਿੱਚ ਮੰਜਾ ਮੱਲ ਲੈਂਦਾ ਹੈ, ਆਪਣਾ ਆਪ ਸੰਭਾਲ ਨਹੀਂ ਸਕਦਾ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਇਹ ਸਮਝ ਪੈਂਦੀ ਹੈ ਕਿ ਇਹ ਜਗਤ ਬੜਾ ਸੁੰਦਰ ਭਾਸਦਾ ਹੈ, ਪਰ ਸਹੀ ਅਰਥਾਂ ਵਿੱਚ ਇਹ ਸਭ ਨਾਸ਼ਵਾਨ ਤੇ ਧੂੰਏ ਵਾਂਗ ਖ਼ਤਮ ਹੋਣ ਵਾਲਾ ਹੈ:

ਪਉੜੀ॥
ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ ਉਪਾਤੀ॥
ਰੰਗ ਪਰੰਗ ਉਪਾਰਜਨਾ ਬਹੁ ਬਹੁ ਬਿਧਿ ਭਾਤੀ॥
ਤੂੰ ਜਾਣਹਿ ਜਿਨਿ ਉਪਾਈਐ ਸਭੁ ਖੇਲੁ ਤੁਮਾਤੀ॥
ਇਕਿ ਆਵਹਿ ਇਕਿ ਜਾਹਿ ਉਠਿ ਬਿਨੁ ਨਾਵੈ ਮਰਿ ਜਾਤੀ॥
ਗੁਰਮੁਖਿ ਰੰਗਿ ਚਲੂਲਿਆ ਰੰਗਿ ਹਰਿ ਰੰਗਿ ਰਾਤੀ॥
ਸੋ ਸੇਵਹੁ ਸਤਿ ਨਿਰੰਜਨੋ ਹਰਿ ਪੁਰਖੁ ਬਿਧਾਤੀ॥
ਤੂੰ ਆਪੇ ਆਪਿ ਸੁਜਾਣੁ ਹੈ ਵਡ ਪੁਰਖੁ ਵਡਾਤੀ॥
ਜੋ ਮਨਿ ਚਿਤਿ ਤੁਧੁ ਧਿਆਇਦੇ ਮੇਰੇ ਸਚਿਆ
ਬਲਿ ਬਲਿ ਹਉ ਤਿਨ ਜਾਤੀ॥ (੧੩੮)

ਪਹਿਲੀ ਪਉੜੀ ਵਿੱਚ ਵਾਰ ਦਾ ਸਮੁੱਚਾ ਭਾਵ ਨਿਰੂਪਣ ਕੀਤਾ ਹੈ। ਅਕਾਲ ਪੁਰਖ ਅਪੁਜ ਹੈ। ਉਸਨੇ ਬਹੁ ਰੰਗੀ ਸ੍ਰਿਸ਼ਟੀ ਰਚੀ ਹੈ, ਜੋ ਉਸਦੀ ਖੇਡ

ਪਉੜੀ ਮਗਰੋਂ ਗੁਰੂ ਅੰਗਦ ਦੇਵ ਜੀ ਦਾ ਇੱਕ ਸਲੋਕ ਜਿਸ ਵਿੱਚ ਆਪ ਨੇ ਇੱਕ ਮਹੱਤਵਪੂਰਨ ਬਚਨ ਫ਼ੁਰਮਾਇਆ ਹੈ:

**ਅੰਤਰਿ ਬਹਿ ਕੈ ਕਰਮ ਕਮਾਵੈ ਸੋ ਚਹੁ ਕੁੰਡੀ ਜਾਣੀਐ॥**
**ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ**
**ਪਾਪਿ ਕਮਾਣੈ ਪਾਪੀ ਜਾਣੀਐ॥** *(੧੩੮)*

ਮਨੁੱਖ ਭਾਵੇਂ ਲੁਕ-ਲੁਕਾਅ ਕੇ ਪਾਪ ਕਮਾਂਦਾ ਹੈ, ਪਰ ਪਾਪ ਪ੍ਰਗਟ ਹੋਏ ਬਿਨਾਂ ਨਹੀਂ ਰਹਿੰਦਾ। ਧਰਮ ਦੇ ਆਸਰੇ ਜ਼ਿੰਦਗੀ ਗੁਜ਼ਾਰਨ ਵਾਲੇ ਧਰਮੀ ਹੋਣ ਦਾ ਜਸ ਖੱਟਦੇ ਹਨ। ਗੁਰੂ ਅੰਗਦ ਦੇਵ ਜੀ ਦਾ ਇੱਕ ਹੋਰ ਬਹੁਤ ਸੁੰਦਰ ਸਲੋਕ ਹੈ:

**ਸਲੋਕ ਮ: ੨**
**ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ॥**
**ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ॥**
**ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ॥**
**ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ॥੧॥** *(੧੩੯)*

ਕਈ ਵਿਦਵਾਨਾਂ ਨੇ ਭੌਤਿਕ ਇੰਦ੍ਰੀਆਂ ਦਾ ਵਿਕਾਰ ਰਹਿਤ ਹੋਣਾ ਅਰਥਾਇਆ ਹੈ। ਇੰਦ੍ਰੀਆਂ 'ਤੇ ਕਾਬੂ ਪਾਉਣਾ ਹੀ ਅਰਥ ਕੀਤਾ ਹੈ, ਪਰ ਗੁਰੂ ਅੰਗਦ ਦੇਵ ਜੀ ਨੇ ਇੱਕ ਅਗਲੇ ਸਲੋਕ ਵਿੱਚ ਬਿਨਾਂ ਅੱਖਾਂ, ਪੈਰਾਂ, ਹੱਥਾਂ ਦੇ ਅਰਥ ਸਪੱਸ਼ਟ ਕੀਤੇ ਹਨ। ਸਲੋਕ ਦੇ ਸ਼ਬਦ ਹਨ:

**ਦਿਸੈ ਸੁਣੀਐ ਜਾਣੀਐ ਸਾਉ ਨ ਪਾਇਆ ਜਾਇ॥**
**ਰੁਹਲਾ ਟੁੰਡਾ ਅੰਧੁਲਾ ਕਿਉ ਗਲਿ ਲਗੈ ਧਾਇ॥**
**ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ॥**
**ਨਾਨਕੁ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ॥** *(੧੩੯)*

ਅਰਥ ਇਉਂ ਸਮਝ ਪੈਂਦੇ ਹਨ: ਪ੍ਰਭੂ ਕੁਦਰਤਿ ਵਿੱਚ ਰਚਿਆ ਦਿੱਸ ਰਿਹਾ ਹੈ। ਜੀਵਨ ਦਾ ਨਾਦ ਰਚਨਾ ਰਾਹੀਂ ਸੁਣਿਆ ਜਾ ਰਿਹਾ ਹੈ, ਪਰ ਇਸ ਨੂੰ ਸਮਝ ਲੈਣਾ ਹੀ ਕੇਵਲ ਕਾਫ਼ੀ ਨਹੀਂ, ਕਿਉਂਕਿ ਪ੍ਰਭੂ-ਮਿਲਾਪ ਲਈ ਨਾ ਪੈਰ ਹਨ, ਨਾ ਹੱਥ ਤੇ ਨਾ ਹੀ ਅੱਖਾਂ। ਪੈਰਾਂ, ਹੱਥਾਂ, ਅੱਖਾਂ ਤੋਂ ਬਿਨਾਂ ਕਿਵੇਂ ਭੱਜ ਕੇ ਪ੍ਰਭੂ ਨੂੰ ਗਲਵਕੜੀ ਪਾ ਸਕਦੇ ਹਾਂ? ਪ੍ਰਭੂ ਪ੍ਰੇਮ ਦੇ ਹੱਥ ਹੋਣ, ਪ੍ਰਭੂ ਦੇ ਭੈਅ

ਹੈ। ਸਰੀਰਕ ਹੱਥਾਂ ਦੀ ਥਾਂ ਹੁਕਮ ਅਨੁਸਾਰ ਵਿਚਰਨ ਨਾਲ ਪ੍ਰਭੂ-ਮਿਲਾਪ ਦੇ ਦਰ ਦੇ ਕਿਵਾੜ ਖੁੱਲ੍ਹਦੇ ਹਨ। ਇੱਕ ਅਗਲੀ ਪਉੜੀ (੪) ਵਿੱਚ ਪਿੱਛੇ ਦਿੱਤੇ ਵਿਚਾਰਾਂ ਦੀ ਮੁੜ ਪ੍ਰੋੜ੍ਹਤਾ ਕੀਤੀ ਹੈ:

ਪਵੜੀ॥
ਕਾਇਆ ਹੰਸਿ ਸੰਜੋਗੁ ਮੇਲਿ ਮਿਲਾਇਆ॥
ਤਿਨ ਹੀ ਕੀਆ ਵਿਜੋਗੁ ਜਿਨਿ ਉਪਾਇਆ॥
ਮੂਰਖੁ ਭੋਗੇ ਭੋਗੁ ਦੁਖ ਸਬਾਇਆ॥
ਸੁਖਹੁ ਉਠੇ ਰੋਗ ਪਾਪ ਕਮਾਇਆ॥
ਹਰਖਹੁ ਸੋਗੁ ਵਿਜੋਗੁ ਉਪਾਇ ਖਪਾਇਆ॥
ਮੂਰਖ ਗਣਤ ਗਣਾਇ ਝਗੜਾ ਪਾਇਆ॥
ਸਤਿਗੁਰ ਹਥਿ ਨਿਬੇੜੁ ਝਗੜੁ ਚੁਕਾਇਆ॥
ਕਰਤਾ ਕਰੇ ਸੁ ਹੋਗੁ ਨ ਚਲੈ ਚਲਾਇਆ॥ (੧੩੯)

ਅੱਗੇ ਚੱਲ ਕੇ ਇੱਕ ਪਉੜੀ (੬) ਵਿੱਚ ਸੱਚੇ ਵਿਦਵਾਨ ਦਾ ਵਰਣਨ ਹੈ:

ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ॥
ਨਾਉ ਪੜੀਐ ਨਾਉ ਬੁਝੀਐ ਗੁਰਮਤੀ ਵੀਚਾਰਾ॥ (੧੪੦)

ਨਿਰੀਆਂ ਕਿਤਾਬੀ ਗੱਲਾਂ ਸਿੱਖਣ ਨਾਲ ਪੁਰਸ਼ ਵਿਦਵਾਨ ਨਹੀਂ ਬਣ ਜਾਂਦਾ। ਭਾਵੇਂ ਕੋਈ ਕਿੰਨਾ ਜ਼ੀ ਪੜ੍ਹਿਆ-ਲਿਖਿਆ ਕਿਉਂ ਨਾ ਹੋਵੇ, ਜੇਕਰ ਉਹ ਲੋਭੀ ਤੇ ਹੰਕਾਰੀ ਹੈ, ਉਸਨੂੰ ਮੂਰਖ ਹੀ ਗਿਣਿਆ ਜਾਵੇਗਾ। ਸਤਿਗੁਰੂ ਦੀ ਦਿੱਤੀ ਮਤਿ ਅਨੁਸਾਰ ਪਰਮਾਤਮਾ ਦਾ ਭਜਨ ਕਰਨਾ ਤੇ ਸੁਰਤ ਨੂੰ ਪ੍ਰਭੂ ਨਾਲ ਜੋੜਨ ਨਾਲ ਨਾਮ ਦੀ ਪ੍ਰਾਪਤੀ ਹੁੰਦੀ ਹੈ। ਸਚਿਆਰ ਬਣਨ ਦੀ ਗੱਲ ਕਰਦਿਆਂ ਸੱਚਾ ਹਿੰਦੂ ਤੇ ਸੱਚਾ ਮੁਸਲਮਾਨ ਹੋਣ ਬਾਰੇ ਗੁਰੂ ਜੀ ਫ਼ੁਰਮਾਉਂਦੇ ਹਨ:

ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥
ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ॥
ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ॥
ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ॥ (੧੪੧)

ਸੱਚ ਨੂੰ ਅਮਲੀ ਜੀਵਨ ਵਿੱਚ ਵਰਤਣ ਦਾ ਮਾਰਗ ਦੱਸਿਆ ਹੈ।

ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ॥
ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ॥
ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ॥
ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ॥
ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ॥ *(੧੪੧)*

ਸੱਚ 'ਤੇ ਪਹਿਰਾ ਦੇਣਾ, ਨੇਕ ਕਮਾਈ ਹਲਾਲ ਹੈ, ਪਹਿਲੀ ਤੇ ਦੂਜੀ ਨਮਾਜ਼ ਦੇ ਉਪਦੇਸ਼ ਹਨ: ਸਭ ਦਾ ਭਲਾ ਪਰਮਾਤਮਾ ਤੋਂ ਮੰਗਣਾ, ਨੀਅਤ ਸੱਚੀ-ਸੁੱਚੀ ਰੱਖਣੀ, ਬਦਨੀਤੀ ਨਹੀਂ ਕਰਨੀ, ਪਰਮਾਤਮਾ ਨੂੰ ਹਰ ਸਮੇਂ ਚੇਤੇ ਰੱਖਣਾ ਪੰਜਾਂ ਨਮਾਜ਼ਾਂ ਦਾ ਅਧਿਆਤਮਕ ਭਾਵ ਹੈ। ਇਹ ਸੱਚਾ ਧਰਮੀ ਬਣਨ ਦਾ ਮਾਰਗ ਹੈ। ਪੰਜ ਨਮਾਜ਼ਾਂ ਦੀ ਥਾਂ ਅਸੀਂ ਪੰਜ ਬਾਣੀਆਂ ਵੀ ਆਖ ਸਕਦੇ ਹਾਂ:

ਵਿਣੁ ਸਚੇ ਸਭੁ ਕੂੜੁ ਕੂੜੁ ਕਮਾਈਐ॥
ਵਿਣੁ ਸਚੇ ਕੂੜਿਆਰੁ ਬੰਨਿ ਚਲਾਈਐ॥
ਵਿਣੁ ਸਚੇ ਤਨੁ ਛਾਰੁ ਛਾਰੁ ਰਲਾਈਐ॥
ਵਿਣੁ ਸਚੇ ਸਭ ਭੁਖ ਜਿ ਪੈਝੈ ਖਾਈਐ॥
ਵਿਣੁ ਸਚੇ ਦਰਬਾਰੁ ਕੂੜਿ ਨ ਪਾਈਐ॥
ਕੂੜੈ ਲਾਲਚਿ ਲਗਿ ਮਹਲੁ ਖੁਆਈਐ॥
ਸਭੁ ਜਗੁ ਠਗਿਓ ਠਗਿ ਆਈਐ ਜਾਈਐ॥
ਤਨ ਮਹਿ ਤ੍ਰਿਸਨਾ ਅਗਿ ਸਬਦਿ ਬੁਝਾਈਐ॥ *(੧੪੭)*

ਮਨੁੱਖ ਨੂੰ ਤ੍ਰਿਸ਼ਨਾ ਦੀ ਅੱਗ ਲੱਗੀ ਹੋਈ ਹੈ। ਇਸ ਨੂੰ ਸ਼ਾਂਤ ਕਰਨ ਦਾ ਉਪਾਅ ਨਾਮ ਦੀ ਕਮਾਈ ਹੈ। ਸੱਚੇ ਪ੍ਰਭੂ ਤੋਂ ਬਿਨਾਂ ਸਭ ਝੂਠ ਹੈ। ਕੂੜ ਦੇ ਲਾਲਚ ਵਿੱਚ ਫਸੇ ਇਨਸਾਨ ਨੂੰ ਸੱਚੇ ਮਹਿਲ ਦੀ ਪ੍ਰਾਪਤੀ ਨਹੀਂ ਹੁੰਦੀ। ਪਉੜੀ (੨੧) ਵਿੱਚ ਮਹਾਰਾਜ ਫ਼ੁਰਮਾਉਂਦੇ ਹਨ:

ਕੇਤੇ ਕਹਹਿ ਵਖਾਣ ਕਹਿ ਕਹਿ ਜਾਵਣਾ॥
ਵੇਦ ਕਹਹਿ ਵਖਿਆਣ ਅੰਤੁ ਨ ਪਾਵਣਾ॥
ਪੜਿਐ ਨਾਹੀ ਭੇਦੁ ਬੁਝਿਐ ਪਾਵਣਾ॥ *(੧੪੮)*

ਸਲੋਕ ਮ: ੧॥
ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ॥
ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ॥ (੧੪੯)

ਸਿਰ ਦੇ ਵਾਲ ਖਿੱਚਵਾ ਕੇ ਕਢਵਾਂਦੇ ਹਨ। ਧੋਣ ਧਾਣ (ਮੈਲਾ ਪਾਣੀ) ਪੀਂਦੇ ਹਨ। ਜੂਠੀ ਰੋਟੀ ਮੰਗ ਕੇ ਖਾਂਦੇ ਹਨ। ਵਿਸ਼ਟਾ ਨੂੰ ਫਰੋਲਦੇ ਹਨ ਤਾਂ ਜੋ ਕੋਈ ਕਿਰਮ ਮਰ ਨਾ ਜਾਏ, ਮੈਲੇ ਕੁਚੈਲੇ ਰਹਿੰਦੇ ਹਨ। ਪਾਣੀ ਦੀ ਵਰਤੋਂ ਤੋਂ ਸੰਗਦੇ ਹਨ, ਆਦਿ।

ਜੀਵ-ਹਿੰਸਾ ਨੂੰ ਵਹਿਮ ਦੀ ਹੱਦ ਤੱਕ ਮੰਨਦੇ ਹਨ। ਗੁਰੂ ਜੀ ਏਹੋ ਜਿਹੇ ਵਿਚਾਰਾਂ ਨੂੰ ਫ਼ਜ਼ੂਲ ਦੱਸਦੇ ਹਨ। ਗੁਰੂ ਸਮੁੰਦਰ ਤੇ ਗੁਰੂ ਦੀ ਸਿੱਖਿਆ ਨਦੀਆਂ ਹਨ। ਇਨ੍ਹਾਂ ਵਿੱਚ ਨਹਾਉਣ ਨਾਲ ਸਿੱਖਿਆ ਗ੍ਰਹਿਣ ਕਰਨ ਦੀ ਵਡਿਆਈ ਮਿਲਦੀ ਹੈ। ਇਹ ਸਿਰ-ਖੁੱਥੇ ਇਸ਼ਨਾਨ (ਨਾਮ-ਜਲ ਵਿਚ) ਨਹੀਂ ਕਰਦੇ। ਉਨ੍ਹਾਂ ਦੇ ਸਿਰ ਸੱਤ ਮੁੱਠਾਂ ਸਵਾਹ ਪੈਂਦੀ ਹੈ। ਸਤਿਗੁਰੂ ਨਾਨਕ ਦੇਵ ਜੀ ਸੱਚ ਧਰਮ, ਪ੍ਰੇਮ ਭਗਤੀ, ਸੇਵਾ ਤੇ ਸਾਦਾ ਜੀਵਨ ਬਤੀਤ ਕਰਨ ਦਾ ਉਪਦੇਸ਼ ਦਿੰਦੇ ਹਨ।

ਅਖ਼ੀਰਲੀ ਪਉੜੀ ਵਿੱਚ ਨਿਮਰਤਾ ਸਹਿਤ ਜ਼ਿੰਦਗੀ ਬਿਤਾਉਣ ਦਾ ਉਪਦੇਸ਼ ਦਿੰਦੇ ਹੋਏ ਪਰਮਾਤਮਾ ਦਾ ਧੰਨਵਾਦ ਕਰਦੇ ਹਨ। ਨਿਮਰਤਾ ਦੇ ਗੁਣ ਗੁਰੂ ਸਾਹਿਬ ਦੀ ਵਡਿਆਈ ਦੇ ਸੂਚਕ ਹਨ। ਯਥਾ:

ਹਉ ਢਾਢੀ ਵੇਕਾਰੁ ਕਾਰੈ ਲਾਇਆ॥
ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ॥
ਢਾਢੀ ਸਚੈ ਮਹਲਿ ਖਸਮਿ ਬੁਲਾਇਆ॥
ਸਚੀ ਸਿਫਤਿ ਸਾਲਾਹ ਕਪੜਾ ਪਾਇਆ॥
ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ॥
ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ॥
ਢਾਢੀ ਕਰੇ ਪਸਾਉ ਸਬਦੁ ਵਜਾਇਆ॥
ਨਾਨਕ ਸਚੁ ਸਾਲਾਹਿ ਪੂਰਾ ਪਾਇਆ॥ (੧੫੦)

# "ਆਨੰਦ" ਦੀ ਪ੍ਰਾਪਤੀ

ਗੁਰਮਤਿ ਸਿਧਾਂਤ ਜਿਥੇ ਦਾਰਸ਼ਨਿਕ ਹਨ, ਉਥੇ ਸਾਰਥਕ ਵੀ ਹਨ। ਮਨੁੱਖ ਦੀ ਸੰਸਾਰ ਯਾਤਰਾ ਨੂੰ ਆਨੰਦਮਈ ਬਣਾਉਣ ਲਈ ਗੁਰਬਾਣੀ ਇੱਕ ਚਾਨਣ-ਮੁਨਾਰੇ ਦਾ ਕੰਮ ਕਰਦੀ ਹੈ।

ਚਿੰਤਾ ਰਹਿਤ ਜੀਵਨ ਤੇ ਹਮੇਸ਼ਾ ਜਿਉਂਦੇ ਰਹਿਣ ਦੀ ਲਾਲਸਾ ਮਨੁੱਖ ਦੀਆਂ ਦੋ ਪ੍ਰਬਲ ਇੱਛਾਵਾਂ ਹਨ। ਮਨੁੱਖ ਜ਼ਿੰਦਗੀ ਭਰ ਚਿੰਤਾ ਰਹਿਤ ਜੀਵਨ ਲਈ ਸੰਘਰਸ਼ ਕਰਦਾ ਰਹਿੰਦਾ ਹੈ, ਪਰ ਮਨੁੱਖ ਦੀ ਜ਼ਿੰਦਗੀ ਵਿੱਚ ਦੁੱਖ-ਸੁੱਖ ਇਕੱਠੇ ਚੱਲਦੇ ਰਹਿੰਦੇ ਹਨ। ਗੁਰਬਾਣੀ ਦਾ ਫ਼ੁਰਮਾਨ ਹੈ:

> ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ॥
> ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ॥ (੧੪੯)

ਸੁੱਖ ਦੀ ਪ੍ਰਾਪਤੀ ਬਾਰੇ 'ਅਨੰਦੁ' ਬਾਣੀ ਵਿੱਚ ਵਿਸਥਾਰ ਸਹਿਤ ਸਮਝਾਉਂਦੇ ਹੋਏ ਸ੍ਰੀ ਗੁਰੂ ਅਮਰਦਾਸ ਜੀ ਬਚਨ ਕਰਦੇ ਹਨ ਕਿ ਆਨੰਦ ਇੱਕ ਮਾਨਸਿਕ ਅਵਸਥਾ ਹੈ ਜੋ ਗੁਰੂ ਦੇ ਉਪਦੇਸ਼ ਅਨੁਸਾਰ ਜੀਵਨ ਜਿਉਣ ਨਾਲ ਪ੍ਰਾਪਤ ਹੁੰਦੀ ਹੈ।

'ਅਨੰਦੁ' ਬਾਣੀ ਦੀ ਪਿੱਠ-ਭੂਮੀ 'ਤੇ ਝਾਤ ਪਾਉਣਾ ਲਾਭਦਾਇਕ ਹੋਵੇਗਾ। ਇੱਕ ਰਵਾਇਤ ਅਨੁਸਾਰ 'ਅਨੰਦੁ' ਬਾਣੀ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਪੋਤਰੇ "ਆਨੰਦ" ਦੇ ਜਨਮ ਦੀ ਖ਼ੁਸ਼ੀ ਵਿੱਚ ਰਚੀ ਦੱਸੀ ਜਾਂਦੀ ਹੈ, ਪਰ 'ਅਨੰਦੁ' ਬਾਣੀ ਵਿੱਚ ਇਸ ਪ੍ਰਥਾ ਦੀ ਪ੍ਰੋੜ੍ਹਤਾ ਦਾ ਕੋਈ ਸੰਕੇਤ ਨਹੀਂ ਮਿਲਦਾ।

'ਅਨੰਦੁ' ਬਾਣੀ ਸਿੱਖ ਧਰਮ ਵਿੱਚ ਬਹੁਤ ਮਕਬੂਲ ਹੈ। ਇਹ ਨਿਰੋਲ ਦਾਰਸ਼ਨਿਕ ਅਤੇ ਅਧਿਆਤਮਿਕ ਬਾਣੀ ਹੈ। ਖ਼ੁਸ਼ੀ, ਗ਼ਮੀ ਦੇ ਮੌਕਿਆਂ ਤੋਂ ਇਲਾਵਾ ਪਾਠ ਤੇ ਕੀਰਤਨ-ਦੀਵਾਨਾਂ ਦੀ ਸਮਾਪਤੀ ਉਪਰੰਤ ਪੜ੍ਹਨ ਦਾ

ਗੁਰੂ-ਪਿਤਾ ਨੇ ਬੇਟੀ ਨੂੰ ਪੁੱਛਿਆ, "ਬੇਟੀ, ਬਜ਼ੁਰਗ ਨੂੰ ਬਾਹਰ ਕਿਉਂ ਛੱਡ ਆਈ ਏਂ? ਅੰਤਰਯਾਮਤਾ ਦੇ ਇਹ ਬਚਨ ਸੁਣ ਕੇ ਅਮਰਦਾਸ ਜੀ ਬੜੇ ਪ੍ਰਭਾਵਤ ਹੋਏ। ਅੰਦਰ ਆ ਕੇ ਗੁਰੂ-ਚਰਨਾਂ ਉੱਤੇ ਸੀਸ ਨਿਵਾਇਆ। ਉਸ ਸਮੇਂ ਗੁਰੂ ਅੰਗਦ ਦੇਵ ਜੀ ਦੀ ਆਯੂ ਛੱਤੀ ਕੁ ਵਰ੍ਹਿਆਂ ਦੀ ਸੀ। ਅੱਖਾਂ ਵਿੱਚ ਨਾਮ ਖ਼ੁਮਾਰੀ ਦੀ ਲਿਸ਼ਕ, ਰਸਨਾ ਵਿੱਚ ਕੋਮਲ ਮਧੁਰਤਾ ਅਤੇ ਮਸਤਕ 'ਤੇ ਨੂਰ ਦਗ਼-ਦਗ਼ ਕਰਦਾ ਸੀ। ਉਨ੍ਹਾਂ ਦੇ ਦਰਸ਼ਨ ਕਰ ਕੇ ਬਾਬੇ ਅਮਰਦਾਸ ਦਾ ਤਨ ਮਨ ਸੀਤਲ ਹੋ ਗਿਆ। ਅੰਤਰ-ਆਤਮੇ ਗਿਆਨ ਦਾ ਪ੍ਰਕਾਸ਼ ਅਨੁਭਵ ਕੀਤਾ ਤੇ ਮਨ ਆਨੰਦ ਵਿੱਚ ਭਿੱਜ ਗਿਆ:

**ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ॥**
**ਮਨਿ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮ ਪਦੁ ਲਹੀਐ॥** *(੧੬੮)*

ਮਨ 'ਚੋਂ ਦੋਚਿੱਤੀ ਮਿੱਟ ਗਈ। ਪਰਮ ਸੁੱਖ ਦੀ ਅਵਸਥਾ ਦੀ ਪ੍ਰਾਪਤੀ ਹੋਈ। ਮਨ ਵਿੱਚ ਧੁਨੀ ਗੂੰਜੀ:

**ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥** *(੯੧੭)*

ਪਿੱਛੋਂ ਇਹ ਸੰਪੂਰਨ ਬਾਣੀ 'ਰਾਮਕਲੀ ਅਨੰਦੁ' 40 ਪਉੜੀਆਂ ਦੀ ਅਨੁਪਮ ਬਾਣੀ ਦੇ ਰੂਪ ਵਿੱਚ ਉਚਾਰੀ ਗਈ। ਗੁਰੂ ਅਮਰਦਾਸ ਜੀ ਦੇ ਮਨ ਅੰਦਰ ਧਰਮ ਦੀ ਦੇਗ ਤਾਂ ਕਾਫ਼ੀ ਸਮੇਂ ਤੋਂ ਰਿੱਝ ਰਹੀ ਸੀ, ਪਰ ਉਸਦੇ ਪਕਣ ਲਈ ਗੁਰੂ ਅੰਗਦ ਦੇਵ ਜੀ ਦੇ ਪ੍ਰਚੰਡ ਗਿਆਨ ਦੀ ਆਤਮਿਕ ਛੋਹ ਪ੍ਰਾਪਤ ਕਰਨੀ ਜ਼ਰੂਰੀ ਸੀ:

**ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ॥**
**ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ॥** *(੧੩੭੪)*

'ਅਨੰਦੁ' ਬਾਣੀ ਵਿੱਚ ਗੁਰੂ ਅਮਰਦਾਸ ਜੀ ਨੇ ਆਨੰਦ ਦੀ ਪ੍ਰਾਪਤੀ ਦੇ ਕੁੱਝ ਸਾਧਨ ਦਰਸਾਏ ਹਨ, ਜੋ ਇਸ ਪ੍ਰਕਾਰ ਹਨ:

(ੳ) ਰਸਨਾ ਨੂੰ ਅਨਰਸ ਦੇ ਸੁਆਦ ਲੈਣ ਤੋਂ ਵਰਜਿਆ ਹੈ ਅਤੇ ਹਰੀ ਨਾਮ ਰਸ ਨੂੰ ਮਾਨਣ ਦਾ ਉਪਦੇਸ਼ ਦੇਂਦਿਆਂ ਫ਼ੁਰਮਾਇਆ:

**ਏ ਰਸਨਾ ਤੂ ਅਨ ਰਸਿ ਰਾਚਿ ਰਹੀ ਤੇਰੀ ਪਿਆਸ ਨ ਜਾਇ॥**
**ਪਿਆਸ ਨਾ ਜਾਇ ਹੋਰਤੁ ਕਿਤੈ ਜਿਚਰੁ ਹਰਿ ਰਸੁ ਪਲੈ ਨ ਪਾਇ॥**

ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ
ਹਰਿ ਬਿਨੁ ਅਵਰੁ ਨ ਦੇਖਹੁ ਕੋਈ॥ (੯੨੨)

ਪੁਰਸ਼ ਸਦੀਵੀ ਆਨੰਦ ਤਦੋਂ ਹੀ ਮਾਣ ਸਕਦਾ ਹੈ ਜਦੋਂ ਮਨੁੱਖ ਨੂੰ ਹਰ ਕਾਸੇ ਵਿੱਚ ਪ੍ਰਭੂ ਦੀ ਜੋਤ ਲੱਟ-ਲੱਟ ਕਰਦੀ ਪ੍ਰਚੰਡ ਵਿਖਾਈ ਦੇਵੇ:

ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ
ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ॥ (੯੨੨)

ਅਰਥਾਤ, ਦੁਬਿਧਾ ਰਹਿਤ ਦ੍ਰਿਸ਼ਟੀ ਮਨ ਨੂੰ ਸੰਤੋਖ ਬਖ਼ਸ਼ਦੀ ਹੈ। ਆਤਮਾ ਉੱਚੇ ਅਤੇ ਸੂਖਮ ਮੰਡਲਾਂ ਦਾ ਆਨੰਦ ਮਾਣਦੀ ਹੈ:

(ੲ) ਸੁਣਨ ਬਾਰੇ ਫ਼ੁਰਮਾਇਆ ਹੈ:

ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ॥
ਸਾਚੈ ਸੁਨਣੈ ਨੋ ਪਠਾਏ ਸਰੀਰਿ ਲਾਏ ਸੁਣਹੁ ਸਤਿ ਬਾਣੀ॥ (੯੨੨)

ਅੱਗੇ ਫ਼ੁਰਮਾਉਂਦੇ ਹਨ:

ਕਹੈ ਨਾਨਕੁ ਅੰਮ੍ਰਿਤ ਨਾਮੁ ਸੁਣਹੁ
ਪਵਿਤ੍ਰ ਹੋਵਹੁ ਸਾਚੈ ਸੁਨਣੈ ਨੋ ਪਠਾਏ॥ (੯੨੨)

ਸੱਚ ਆਖਣਾ ਜਿਵੇਂ ਕਠਿਨ ਹੈ, ਉਵੇਂ ਸੱਚ ਸੁਣਨਾ ਤੇ ਜਰਨਾ ਉਸ ਤੋਂ ਵੀ ਵਧੇਰੇ ਔਖਾ ਹੈ। ਇਸ ਸੰਦਰਭ ਵਿੱਚ ਮਹਾਤਮਾ ਗਾਂਧੀ ਦੇ ਤਿੰਨ ਬਾਂਦਰਾਂ ਦੀ ਮਿਸਾਲ ਦੇਣੀ ਢੁੱਕਵੀਂ ਹੈ।

ਮਹਾਤਮਾ ਜੀ ਆਪਣੇ ਨਿਵਾਸ ਵਾਲੇ ਕਮਰੇ ਵਿੱਚ ਤਿੰਨ ਬਾਂਦਰਾਂ ਦੀਆਂ ਮੂਰਤੀਆਂ ਰੱਖਦੇ ਸਨ। ਇੱਕ ਮੂਰਤੀ ਦੇ ਅੱਖਾਂ, ਦੂਜੀ ਦੇ ਮੂੰਹ ਅਤੇ ਤੀਜੀ ਦੇ ਕੰਨਾਂ ਉੱਤੇ ਹੱਥ ਰੱਖੇ ਹੋਏ ਸਨ, ਹੇਠਾਂ ਅੰਕਿਤ ਸੀ:

ਮੈਂ ਬੁਰਾ ਨਹੀਂ ਦੇਖਦਾ, ਰਸਨਾ 'ਚੋਂ ਬੋਲ ਕਬੋਲ ਨਹੀਂ ਬੋਲਦਾ ਅਤੇ ਕੰਨਾਂ ਦੁਆਰਾ ਕੋਈ ਦੁਰਬਚਨ ਨਹੀਂ ਸੁਣਦਾ। ਜਿਸ ਪੁਰਸ਼ ਇਸਤਰੀ ਨੇ ਇਨ੍ਹਾਂ ਤਿੰਨਾਂ ਗਿਆਨ-ਇੰਦ੍ਰਿਆਂ ਨੂੰ ਵੱਸ ਵਿੱਚ ਕੀਤਾ ਹੈ, ਉਸਨੂੰ ਆਨੰਦ ਦੀ ਅਵਸਥਾ ਅਵੱਸ਼ ਪ੍ਰਾਪਤ ਹੁੰਦੀ ਹੈ। ਇਹੀ ਉਪਦੇਸ਼ ਗੁਰੂ ਅਮਰਦਾਸ ਜੀ ਨੇ ਚਾਰ ਸੌ ਵਰ੍ਹੇ ਪਹਿਲਾਂ ਦਿੱਤਾ ਸੀ। ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ ਕਿ ਇਸ ਅਵਸਥਾ 'ਤੇ ਪੁੱਜਣ ਲਈ ਮਨੁੱਖ ਦੀ ਆਪਣੀ ਚਤੁਰਾਈ ਕਾਰਗਰ ਸਾਬਤ ਨਹੀਂ ਹੁੰਦੀ:

ਗੁਰੂ ਪਾਸੋਂ ਗਿਆਨ ਦੀ ਪ੍ਰਾਪਤੀ ਨਾਲ ਹੀ ਇਹ ਅਵਸਥਾ ਪ੍ਰਾਪਤ ਹੁੰਦੀ ਹੈ। ਫ਼ੁਰਮਾਇਆ ਹੈ:

**ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ॥**
**ਪਵਹਿ ਦਝਹਿ ਨਾਨਕਾ ਤਰੀਐ ਕਰਮੀ ਲਗਿ॥** *(੧੪੭)*

ਲੋਭ, ਕਰੋਧ, ਮੋਹ ਅਤੇ ਹਿੰਸਾ ਨੂੰ ਗੁਰੂ ਜੀ ਅਗਨੀ ਦੀਆਂ ਨਦੀਆਂ ਮੰਨਦੇ ਹਨ। ਇਨ੍ਹਾਂ ਵਿੱਚ ਡਿੱਗਾ ਮਨੁੱਖ ਸੜ ਰਿਹਾ ਹੈ। ਸ਼ਾਂਤੀ ਤੇ ਆਨੰਦ ਪ੍ਰਾਪਤ ਕਰਨ ਦਾ ਇੱਕੋ ਇੱਕ ਸਾਧਨ ਮਾੜੇ ਕਰਮਾਂ ਨੂੰ ਤਿਆਗ ਕੇ ਸਵੱਛ ਕਰਮਾਂ ਨੂੰ ਅਪਨਾਉਣਾ ਹੈ। ਮਨੁੱਖ ਨੂੰ ਹਲਤ-ਪਲਤ ਵਿੱਚ ਸੁੱਖ ਗੁਰੂ ਦੇ ਬਖ਼ਸ਼ੇ ਗਿਆਨ ਤੇ ਕ੍ਰਿਪਾ ਦੁਆਰਾ ਹੀ ਪ੍ਰਾਪਤ ਹੁੰਦਾ ਹੈ। ਸਹਿਜ ਮਾਰਗ, ਤੁਰੀਆ ਪਦ, ਜੀਵਨ ਮੁਕਤ ਅਵਸਥਾ ਦੀ ਪ੍ਰਾਪਤੀ, ਆਨੰਦਮਈ ਜੀਵਨ ਦਾ ਹੀ ਸਿਖਰ ਤਾਂ ਹੈ। ਸ੍ਰੀ ਗੁਰੂ ਅਮਰਦਾਸ ਜੀ 'ਆਨੰਦ' ਬਾਰੇ ਆਪਣੀ ਬਾਣੀ 'ਅਨੰਦੁ ਸਾਹਿਬ' ਵਿੱਚ ਫ਼ੁਰਮਾਉਂਦੇ ਹਨ:

**ਆਨੰਦੁ ਆਨੰਦੁ ਸਭੁ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ॥**
**ਜਾਣਿਆ ਆਨੰਦੁ ਸਦਾ ਗੁਰ ਤੇ ਕ੍ਰਿਪਾ ਕਰੇ ਪਿਆਰਿਆ॥...**
**ਅੰਦਰਹੁ ਜਿਨ ਕਾ ਮੋਹੁ ਤੁਟਾ ਤਿਨ ਕਾ ਸਬਦੁ ਸਚੈ ਸਵਾਰਿਆ॥**
**ਕਹੈ ਨਾਨਕੁ ਏਹੁ ਅਨੰਦੁ ਹੈ ਆਨੰਦੁ ਗੁਰ ਤੇ ਜਾਣਿਆ॥** *(੯੧੭)*

ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਆਨੰਦ ਆਨੰਦ ਤਾਂ ਸਭ ਕਹੀ ਜਾਂਦੇ ਹਨ, ਪਰ ਆਨੰਦ ਦੀ ਪ੍ਰਾਪਤੀ ਕਰਨੀ ਕੋਈ ਸੁਖਾਲਾ ਕੰਮ ਨਹੀਂ। ਕਹਿਣ ਨੂੰ ਤਾਂ ਆਨੰਦ ਸ਼ਬਦ ਦੀ ਬਹੁਤ ਵਰਤੋਂ ਹੁੰਦੀ ਹੈ। ਜਿਵੇਂ ਪੱਤ੍ਰਿਕਾ ਲਿਖਣ ਸਮੇਂ ਆਨੰਦ ਪ੍ਰਸੰਨ ਹੋਵੋਗੇ, ਪ੍ਰਸ਼ਾਦਾ ਛਕਣ ਵੇਲੇ ਪ੍ਰਸ਼ਾਦਾ ਛੱਕ ਕੇ ਆਨੰਦ ਕਹਿ ਦੇਣਾ, ਆਦਿ।

ਇਸਦੇ ਵਿਪਰੀਤ ਆਨੰਦ ਦੀ ਪ੍ਰਾਪਤੀ ਜਿਸਦੀ ਵਿਆਖਿਆ ਸ੍ਰੀ ਗੁਰੂ ਅਮਰਦਾਸ ਜੀ ਨੇ ਅਨੰਦੁ ਸਾਹਿਬ ਵਿੱਚ ਕੀਤੀ, ਇਹ ਬੜੀ ਉੱਚੀ ਅਧਿਆਤਮਿਕ ਅਵਸਥਾ ਹੈ, ਜਿਸਦੀ ਪ੍ਰਾਪਤੀ ਲਈ ਸਾਧਨਾ ਕਰਨ ਦੀ ਲੋੜ ਹੈ।

ਇਵੇਂ ਹੀ ਜਦੋਂ ਅੰਮ੍ਰਿਤ ਦੀ ਗੱਲ ਚੱਲਦੀ ਹੈ, ਤਾਂ ਅਸੀਂ ਖੰਡੇ ਦੀ ਪਾਹੁਲ ਛਕਣ, ਗਾਤਰੇ ਵਿੱਚ ਕ੍ਰਿਪਾਨ ਪਾਉਣ ਅਤੇ ਦੋਹਰੀ ਪੱਗ ਬੰਨ੍ਹਣ ਵਾਲਿਆਂ ਨੂੰ ਅੰਮ੍ਰਿਤਧਾਰੀ ਕਹਿ ਕੇ ਬੁਲਾਉਂਦੇ ਹਾਂ। ਗੁਰੂ ਗੋਬਿੰਦ ਸਿੰਘ ਜੀ ਤੋਂ ਹੀ ਇਸ

ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ॥
ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ ਸਚਾ ਮਨਿ ਵਸਾਇਆ॥
ਜੀਅ ਜੰਤ ਸਭਿ ਤੁਧੁ ਉਪਾਏ ਇਕਿ ਵੇਖਿ ਪਰਸਣਿ ਆਇਆ॥
ਲਬੁ ਲੋਭੁ ਅਹੰਕਾਰੁ ਚੂਕਾ ਸਤਿਗੁਰੂ ਭਲਾ ਭਾਇਆ॥
ਕਹੈ ਨਾਨਕੁ ਜਿਸ ਨੋ ਆਪਿ ਤੁਠਾ ਤਿਨਿ ਅੰਮ੍ਰਿਤੁ ਗੁਰ ਤੇ ਪਾਇਆ॥

*(੯੧੮)*

ਭਾਵ, ਲੋਭ, ਮੋਹ ਅਤੇ ਹੰਕਾਰ ਜਿਹੇ ਵਿਕਾਰਾਂ ਤੋਂ ਨਿਰਲੇਪ ਅੰਮ੍ਰਿਤਧਾਰੀ ਨੂੰ ਪੂਰਨ ਅੰਮ੍ਰਿਤਧਾਰੀ ਗੁਰਸਿੱਖ ਕਹਿਲਾਉਣ ਦਾ ਅਧਿਕਾਰ ਹੈ। ਗੁਰੂ ਦੀ ਮੇਹਰ ਸਦਕਾ ਵਿਰਲੇ ਗੁਰਸਿੱਖ ਹੀ ਇਸ ਅਵਸਥਾ ਨੂੰ ਪ੍ਰਾਪਤ ਕਰਦੇ ਹਨ। ਇੱਕ ਇਤਿਹਾਸਕ ਵਾਰਤਾ ਇਥੇ ਦੇਣੀ ਉਚਿੱਤ ਹੋਵੇਗੀ:

ਮਾਧਾਣਾ ਪਰਬਤੁ ਕਰਿ ਨੇਤ੍ਰਿ ਬਾਸਕੁ ਸਬਦਿ ਰਿੜਕਿਓਨੁ॥
ਚਉਦਹ ਰਤਨ ਨਿਕਾਲਿਅਨੁ ਕਰਿ ਆਵਾ ਗਉਣੁ ਚਿਲਕਿਓਨੁ॥

*(ਰਾਮਕਲੀ ਦੀ ਵਾਰ, ਸਤਾ ਬਲਵੰਡ, ੯੬੭)*

ਦੇਵਤੇ ਅਤੇ ਦਾਨਵਾਂ ਨੇ ਸਮੁੰਦਰ ਵਿੱਚ ਪਰਬਤ ਨੂੰ ਮਧਾਣਾ ਤੇ ਸ਼ੇਸ਼ ਨਾਗ ਨੂੰ ਨੇਤਰਾ ਬਣਾ ਕੇ ਸਮੁੰਦਰ ਨੂੰ ਰਿੜਕਿਆ। ਰਿੜਕਣ ਉਪਰੰਤ ਸਮੁੰਦਰ ਵਿੱਚੋਂ ਚੌਦਾਂ ਰਤਨ ਨਿਕਲੇ, ਜਿਨ੍ਹਾਂ ਵਿੱਚੋਂ ਇੱਕ ਅੰਮ੍ਰਿਤ ਵੀ ਸੀ। ਦੇਵਤਿਆਂ ਅਤੇ ਦਾਨਵਾਂ ਵਿੱਚ ਕਾਫ਼ੀ ਵਾਦ-ਵਿਵਾਦ ਹੋਇਆ। ਅਰਬੀ ਅਤੇ ਫ਼ਾਰਸੀ ਵਿੱਚ ਅੰਮ੍ਰਿਤ ਨੂੰ ਆਬੇ-ਹਯਾਤ ਕਹਿੰਦੇ ਹਨ। ਇੱਕ ਲੋਕ-ਗਾਥਾ ਅਨੁਸਾਰ ਸਕੰਦਰੇ-ਆਜ਼ਮ ਵੀ ਅੰਮ੍ਰਿਤ ਦੀ ਭਾਲ ਵਿੱਚ ਨਿਕਲਿਆ, ਪਰ ਅੰਮ੍ਰਿਤ ਦੇ ਸੋਮੇ 'ਤੇ ਪਹੁੰਚਣ ਤੋਂ ਪਹਿਲਾਂ ਹੀ ਉਸਦੀ ਮੌਤ ਹੋ ਗਈ।

ਸ਼ਾਹ ਸਿਕੰਦਰ ਢੂੰਡੇ ਆਬੇ-ਹਯਾਤ ਨੂੰ।
ਇਕ ਨ ਪਿਆਲਾ ਪੀਤਾ ਆਪਣੇ ਦਸਤ ਭਰ।
ਵਜੀਦਾ ਕੌਣ ਸਾਈਂ ਨੂੰ ਆਖੇ ਇੰਜ ਨਾ ਇੰਜ ਕਰ।

# ਸਚ ਖੰਡਿ ਵਸੈ ਨਿਰੰਕਾਰੁ

'ਨਿਰੰਕਾਰ' ਅਤੇ 'ਸਚ' ਸਤਿਗੁਰੂ ਨਾਨਕ ਸਾਹਿਬ ਦੇ ਅਤਿਅੰਤ ਪ੍ਰਿਆ ਸ਼ਬਦ ਸਨ। 'ਸਚ' ਭਾਰਤੀ ਸੰਸਕ੍ਰਿਤੀ ਦੇ 'ਸਤਿ' ਸ਼ਬਦ ਦਾ ਪੰਜਾਬੀ ਰੂਪਾਂਤਰ ਹੈ। ਨਿਰੰਕਾਰ ਦਾ ਗੁਰਦੇਵ ਦੇ ਹਿਰਦੇ ਤੇ ਰਸਨਾ 'ਤੇ ਨਿਵਾਸ ਸੀ। ਆਪ ਨੇ 'ਨਿਰੰਕਾਰ' ਸ਼ਬਦ ਦੇ ਬੋਲੇ ਨੂੰ ਪ੍ਰਚਾਰਿਆ। ਫਲਸਰੂਪ ਆਪ ਦੇ ਪਵਿੱਤਰ ਨਾਮ ਨਾਲ 'ਨਿਰੰਕਾਰੀ' ਸ਼ਬਦ ਜੁੜ ਗਿਆ। ਗੁਰਦੇਵ ਜੀ ਦੀਆਂ ਜਨਮਸਾਖੀਆਂ ਇਸ ਕਥਨ ਦੀ ਸਾਖ ਭਰਦੀਆਂ ਹਨ।

'ਨਿਰੰਕਾਰ' ਸ਼ਬਦ ਆਪ ਦਾ ਪ੍ਰਿਆ ਹੋਣ ਦੇ ਵਿਸ਼ੇਸ਼ ਕਾਰਨਾਂ ਦੀ ਸਮਝ ਪੈਂਦੀ ਹੈ। ਇਸ ਪਵਿੱਤਰ ਸ਼ਬਦ ਨੂੰ ਕਿਸੇ ਦੇਹਧਾਰੀ ਸਰੀਰ, ਮੂਰਤੀ, ਬੁੱਤ ਜਾਂ ਬਨਸਪਤੀ ਆਦਿ ਨਾਲ ਨਹੀਂ ਜੋੜਿਆ ਜਾ ਸਕਦਾ। ਨਿਰੰਕਾਰ ਨਿਰੋਲ ਪ੍ਰਕਾਸ਼ ਦਾ ਸੋਮਾ ਤੇ ਗਿਆਨ ਦਾ ਭੰਡਾਰ ਹੈ। ਮੈਂ ਤੇ ਮੇਰੀ, ਤੈਂ ਤੇ ਤੇਰੀ ਸੰਗਿਆ ਤੋਂ ਨਿਰਲੇਪ ਹੈ ਅਥਵਾ ਅਗਮ ਅਗੋਚਰ ਅਸੀਮ ਤੇ ਨਿਰਮਲ ਨਿਰਭੈ ਨਿਰਵੈਰ ਹੈ। ਨਿਰੰਕਾਰ ਤੋਂ ਏਕੰਕਾਰ, ਏਕਅੰਕਾਰ ਤੋਂ ੳ ਅੰਕਾਰ (ੳ) ਸਰੂਪ ਪ੍ਰਗਟ ਹੋਏ ਤੇ ਦ੍ਰਿਸ਼ਟਮਾਨ ਸੰਸਾਰ ਹੋਂਦ ਵਿੱਚ ਆਇਆ। ਭਾਈ ਗੁਰਦਾਸ ਜੀ ਫ਼ੁਰਮਾਉਂਦੇ ਹਨ:

**ਨਿਰੰਕਾਰ ਆਕਾਰ ਕਰਿ ਏਕੰਕਾਰੁ ਅਕਾਰੁ ਪਛੋਆ।**
**ਓਅੰਕਾਰ ਅਕਾਰੁ ਲਖ ਲਖ ਦਰੀਆਉ ਕਰੇਂਦੇ ਢੋਆ।** *(ਵਾਰ ੩੯/੪)*

ਇਹ ਵਾਕ ਅੱਖਰਾਂ ਦੀ ਲਿਖਤ ਵਿੱਚ ਇਵੇਂ ਦਰਸਾਇਆ ਜਾਵੇਗਾ, ਨਿਰੰਕਾਰ—ਇੱਕ ੧—ਓਅੰਕਾਰ-ਸ੍ਰਿਸ਼ਟੀ-ਸੰਸਾਰ। ਇਸ ਵਿਚਾਰ ਦੀ ਪੁਸ਼ਟੀ ਭਾਈ ਜੀ ਇਵੇਂ ਕਰਦੇ ਹਨ:

**ਏਕੰਕਾਰੁ ਇਕਾਂਗ ਲਿਖਿ ਊੜਾ ਓਅੰਕਾਰ ਲਖਾਇਆ।**

*(ਵਾਰ ੩੯/੧)*

ਸਵੀਕਾਰ ਕਰਨਾ ਹੈ। ਇਸ ਸਦੀਵੀ ਸੱਚ ਨੂੰ ਪਰਗਟ ਕੀਤਾ ਹੈ। ਇੱਕ ਨੂੰ ਮੰਨ ਕੇ ਚੱਲਣ ਨਾਲ ਦੁਬਿਧਾ ਦੂਰ ਹੁੰਦੀ ਹੈ, ਪ੍ਰੇਮ ਬਣਿਆ ਰਹਿੰਦਾ ਹੈ। ਤਥਾ:

**ਏਕੋ ਏਕੁ ਏਕੁ ਪਛਾਨੈ॥**
**ਇਤ ਉਤ ਕੀ ਓਹੁ ਸੋਝੀ ਜਾਨੈ॥** *(੨੮੧)*

**ਏਕ ਆਸ ਰਾਖਹੁ ਮਨ ਮਾਹਿ॥**
**ਸਰਬ ਰੋਗ ਨਾਨਕ ਮਿਟਿ ਜਾਹਿ॥** *(੨੮੮)*

**ਏਕ ਅਖਰੁ ਹਰਿ ਮਨਿ ਬਸਤ ਨਾਨਕ ਹੋਤ ਨਿਹਾਲ॥** *(੨੬੧)*

**ਹਜ ਕਾਬੈ ਜਾਉ ਨ ਤੀਰਥ ਪੂਜਾ॥**
**ਏਕੋ ਸੇਵੀ ਅਵਰੁ ਨ ਦੂਜਾ॥੨॥**
**ਪੂਜਾ ਕਰਉ ਨ ਨਿਵਾਜ ਗੁਜਾਰਉ॥**
**ਏਕ ਨਿਰੰਕਾਰ ਲੇ ਰਿਦੈ ਨਮਸਕਾਰਉ॥** *(੧੧੩੬)*

ਦੂਜੇ ਸ਼ਬਦ 'ਸਚ' ਨਾਲ ਗੁਰਦੇਵ ਦਾ ਪ੍ਰੇਮ ਸੀ। ਨਿਰੰਕਾਰ ਨੂੰ ਸਾਚਾ ਸਾਹਿਬ ਕਰਕੇ ਵੀ ਬਿਆਨਿਆ ਹੈ:

**ਸਾਚਾ ਸਾਹਿਬ ਸਾਚ ਨਾਇ॥** *(ਜਪੁਜੀ)*

ਅਤੇ ਅਬਿਨਾਸ਼ੀ ਨਿਰੰਕਾਰ ਦਾ ਸਥਾਨ ਸੱਚਖੰਡ ਦਰਸਾਇਆ ਹੈ:

**ਸਚ ਖੰਡਿ ਵਸੈ ਨਿਰੰਕਾਰੁ॥**

ਸੱਚ ਤੇ ਨਿਰੰਕਾਰ ਦੋਵੇਂ ਪੂਰਕ ਸ਼ਬਦ ਹਨ। ਗੁਰਦੇਵ ਜੀ ਨੇ ਆਦਿ ਬਾਣੀ ਸ੍ਰੀ ਜਪੁਜੀ ਸਾਹਿਬ ਵਿੱਚ ਨਿਰੰਕਾਰ ਸ਼ਬਦ ਨੂੰ ਪੰਜ ਵਾਰ ਵਰਤ ਕੇ ਇਸਦੀ ਮਹਾਨਤਾ ਪ੍ਰਗਟਾਈ ਹੈ।

## 'ਵਾਹਿਗੁਰੂ' ਸ਼ਬਦ ਬਾਰੇ ਵਿਚਾਰ

ਇਤਿਹਾਸਕ ਤੱਥਾਂ ਨੂੰ ਘੋਖਣ 'ਤੇ ਇਹ ਵਿਸ਼ਵਾਸ ਨਾਲ ਆਖਿਆ ਜਾ ਸਕਦਾ ਹੈ ਕਿ ਸਿੱਖ ਧਰਮ ਦੇ ਆਰੰਭਕ ਸਮੇਂ 'ਵਾਹਿਗੁਰੂ' ਸ਼ਬਦ ਦਾ ਪ੍ਰਯੋਗ ਨਹੀਂ ਸੀ। ਗੁਰੂ ਨਾਨਕ ਦੇਵ ਜੀ ਦੇ ਸਮੇਂ ਸਿੱਖਾਂ ਵਿੱਚ ਅਕਾਲ ਪੁਰਖ ਲਈ ਨਿਰੰਕਾਰ, ਸਤਿਨਾਮ, ਸਤਿਕਰਤਾਰ ਤੇ ਹਰਿਨਾਮ ਆਦਿ ਸ਼ਬਦ ਹੀ ਪ੍ਰਚੱਲਤ ਸਨ। ਇਹ ਵਿਚਾਰ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿੱਚੋਂ ਭਲੀਭਾਂਤ ਸਿੱਧ

ਫਿਰ ਦਰਜ ਹੈ:

**ਭਾਗੁ ਪੂਰਾ ਤਿਨ ਜਾਗਿਆ ਜਪਿਆ ਨਿਰੰਕਾਰੁ॥** *(੧੨੫੧)*

ਪ੍ਰਸ਼ਨ ਉੱਠਦਾ ਹੈ ਕਿ 'ਵਾਹਿਗੁਰੂ ਵਾਹੁ ਗੁਰ' ਸ਼ਬਦ ਕਿਸ ਸਮੇਂ ਸਿੱਖ ਸ਼ਬਦਾਵਲੀ ਵਿੱਚ ਪ੍ਰਚੱਲਤ ਹੋਇਆ? ਛੇ ਗੁਰੂ ਸਾਹਿਬਾਂ ਦੀ ਬਾਣੀ ਵਿੱਚ ਵਾਹਿਗੁਰੂ ਸ਼ਬਦ ਕਿਧਰੇ ਵੀ ਅੰਕਿਤ ਨਹੀਂ। ਗੁਰੂ ਸਾਹਿਬ ਵਲੋਂ ਕਿਸੇ ਸ਼ਬਦ 'ਚ ਵੀ ਵਾਹਿਗੁਰੂ ਸ਼ਬਦ ਪ੍ਰਭੂ ਲਈ ਵਰਤਿਆ ਨਹੀਂ ਮਿਲਦਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ "ਜਾਪੁ ਸਾਹਿਬ" ਤੇ "ਅਕਾਲ ਉਸਤਤਿ" ਵਿੱਚ ਵੀ 'ਵਾਹਿਗੁਰੂ' ਸ਼ਬਦ ਨਹੀਂ ਹੈ। ਬਲ੍ਯ ਭੱਟ ਨੇ ਆਪਣੇ ਉਚਾਰੇ ਸਵੱਯੇ ਵਿੱਚ ਇਵੇਂ ਲਿਖਿਆ ਹੈ:

**ਗੁਰਿ ਅਮਰਦਾਸਿ ਕਰਤਾਰੁ ਕੀਅਉ ਵਸਿ**
**ਵਾਹੁ ਵਾਹੁ ਕਰਿ ਧ੍ਯਾਇਯਉ॥** *(੧੪੦੫)*

ਵਾਹੁ ਵਾਹੁ ਦਾ ਇਥੇ ਅਰਥ 'ਧੰਨ ਧੰਨ' ਹੈ:

**ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ॥** *(੫੧੫)*

ਇਥੇ ਅਰਥ ਹਨ 'ਧੰਨ ਧੰਨ ਨਿਰੰਕਾਰ' ਹੈ।

**ਵਾਹੁ ਵਾਹੁ ਬਾਣੀ ਸਚੁ ਹੈ ਗੁਰਮੁਖਿ ਲਧੀ ਭਾਲਿ॥**
**ਵਾਹੁ ਵਾਹੁ ਸਬਦੇ ਉਚਰੈ ਵਾਹੁ ਵਾਹੁ ਹਿਰਦੈ ਨਾਲਿ॥** *(੫੧੪)*

**ਵਾਹੁ ਵਾਹੁ ਗੁਰਸਿਖੁ ਜੋ ਨਿਤ ਕਰੇ ਸੋ ਮਨਿ ਚਿੰਦਿਆ ਫਲੁ ਪਾਇ॥...**
**ਵਾਹੁ ਵਾਹੁ ਗੁਰਸਿਖ ਨਿਤ ਸਭ ਕਰਹੁ ਗੁਰ ਪੂਰੇ ਵਾਹੁ ਵਾਹੁ ਭਾਵੈ॥** *(੫੧੫)*

ਕਈ ਸੱਜਣ ਉਪਰਲੀਆਂ ਤੁਕਾਂ ਵਿੱਚ ਦੂਜਾ ਵਾਹੁ, ਗੁਰ ਨਾਲ ਜੋੜ ਕੇ 'ਵਾਹੁਗੁਰ' ਬਣਾਉਂਦੇ ਹਨ ਜੋ ਸਹੀ ਨਹੀਂ। ਉਪਰ ਦਿੱਤੀਆਂ ਉਦਾਹਰਣਾਂ ਵਿੱਚ ਵਾਹੁ ਵਾਹੁ ਇਕੱਠਾ ਹੈ ਤੇ ਗੁਰਸਿੱਖ ਇਕੱਠਾ ਹੈ। ਗੁਰ ਤੇ ਸਿੱਖ ਵੱਖਰਾ ਕਰਕੇ, ਗੁਰੂ ਨਾਲ ਵਾਹੁ ਲਾਣਾ ਭੁੱਲ ਹੈ। 'ਸ਼ਬਦਾਰਥ' ਵਿੱਚ ਵੀ ਪਾਠ ਗੁਰਸਿੱਖ ਇਕੱਠਾ ਹੈ ਤੇ 'ਵਾਹੁ ਵਾਹੁ' ਵੀ ਇਕੱਠੇ ਹਨ।

ਸਾਡੀ ਰਾਇ ਅਨੁਸਾਰ 'ਵਾਹਿਗੁਰੂ' ਸ਼ਬਦ ਸਰਗੁਣ ਗੁਰੂ ਲਈ ਹੈ ਤੇ ਇਹ ਗੁਰੂ ਉਪਮਾ ਦਾ ਸ਼ਬਦ ਪਹਿਲੇ ਗਯੰਦ ਭੱਟ ਨੇ ਗੁਰੂ ਰਾਮਦਾਸ ਜੀ ਦੀ ਉਸਤਤਿ ਕਰਦੇ ਸਵੱਯੇ ਵਿੱਚ ਉਚਾਰਿਆ ਹੈ:

ਕਾਲ ਕਲਮ ਹੁਕਮੁ ਹਾਥਿ ਕਹਹੁ ਕਉਨੁ ਮੇਟਿ ਸਕੈ
ਈਸੁ ਬੰਮ੍ਰ ਗ੍ਯ੍ਯਾਨੁ ਧ੍ਯ੍ਯਾਨੁ ਧਰਤ ਹੀਐ ਚਾਹਿ ਜੀਉ ॥
ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ
ਸਦਾ ਤੁਹੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥

(੧੪੦੨)

ਇਸ ਸਾਰੇ ਸਵੱਯੇ ਵਿੱਚ ਗੁਰੂ ਜੀ ਦੀ ਉਪਮਾ ਕ੍ਰਿਸ਼ਨ ਜੀ ਦੇ ਬਰਾਬਰ ਕੀਤੀ ਹੈ। ਗਯੰਦ ਭੱਟ ਕ੍ਰਿਸ਼ਨ ਉਪਾਸ਼ਕ ਹੋਣਾ ਹੈ ਤੇ ਇਸੇ ਲਈ ਗੁਰੂ ਰਾਮਦਾਸ ਜੀ ਦੀ ਤੁਲਨਾ ਸ੍ਰੀ ਕ੍ਰਿਸ਼ਨ ਨਾਲ ਕੀਤੀ ਹੈ।

ਭਾਈ ਗੁਰਦਾਸ ਜੀ ਦੀ ਵਾਰ ੧, ਪਉੜੀ ੪੯ ਤੋਂ ਸਾਡੇ ਕਥਨ ਦੀ ਪੁਸ਼ਟੀ ਹੁੰਦੀ ਹੈ:

ਸਤਿਜੁਗਿ ਸਤਿਗੁਰ ਵਾਸਦੇਵ ਵਵਾ ਵਿਸਨਾ ਨਾਮੁ ਜਪਾਵੈ।
ਦੁਆਪੁਰਿ ਸਤਿਗੁਰ ਹਰੀਕ੍ਰਿਸਨ ਹਾਹਾ ਹਰਿ ਹਰਿ ਨਾਮੁ ਜਪਾਵੈ।
ਤ੍ਰੇਤੇ ਸਤਿਗੁਰ ਰਾਮ ਜੀ ਰਾਰਾ ਰਾਮ ਜਪੇ ਸੁਖੁ ਪਾਵੈ।
ਕਲਿਜੁਗਿ ਨਾਨਕ ਗੁਰ ਗੋਵਿੰਦ ਗਗਾ ਗੋਵਿੰਦ ਨਾਮੁ ਅਲਾਵੈ।
ਚਾਰੇ ਜਾਗੇ ਚਹੁ ਜੁਗੀ ਪੰਚਾਇਣ ਵਿਚਿ ਜਾਇ ਸਮਾਵੈ।
ਚਾਰੇ ਅਛਰ ਇੱਕ ਕਰਿ ਵਾਹਿਗੁਰੂ ਜਪੁ ਮੰਤ੍ਰ ਜਪਾਵੈ।
ਜਹਾਂ ਤੇ ਉਪਜਿਆ ਫਿਰਿ ਤਹਾਂ ਸਮਾਵੈ। (੧/੪੯)

ਭਾਵ, ਸਤਿਜੁਗ ਵਿੱਚ ਸਤਿਗੁਰੂ ਵਾਸਦੇਵ (ਵਿਸ਼ਨੂੰ ਜੀ), ਦੁਆਪਰ ਵਿੱਚ ਸਤਿਗੁਰੂ ਹਰੀ ਕ੍ਰਿਸ਼ਨ (ਕ੍ਰਿਸ਼ਨ ਜੀ) ਜਿਨ੍ਹਾਂ ਦਾ ਹਰੀ ਨਾਮ ਵੀ ਪ੍ਰਸਿੱਧ ਹੈ), ਤ੍ਰੇਤੇ ਵਿੱਚ ਸਤਿਗੁਰੂ ਜੀ ਹੋਇ (ਸ੍ਰੀ ਰਾਮ ਚੰਦ੍ਰ ਜੀ), ਕਲਜੁੱਗ ਵਿੱਚ ਨਾਨਕ ਗੋਬਿੰਦ ਰੂਪ (ਨਾਨਕ ਜੀ ਦੀ ਛੇਵੀਂ ਜੋਤਿ ਹਰਿਗੋਬਿੰਦ ਜੀ, ਜਿਸ ਤੋਂ ਗੋਬਿੰਦ ਲਿਆ ਹੈ।)

ਇਨ੍ਹਾਂ ਚੌਹਾਂ ਅੱਖਰਾਂ 'ਵ' 'ਹ' 'ਰ' 'ਗ' ਨੂੰ ਇਕੱਠਾ ਕਰਕੇ ਵਾਹਿਗੁਰੂ ਸ਼ਬਦ ਬਣ ਗਿਆ। ਭਾਵੇਂ 'ਹ' 'ਗ' 'ਰ' ਅੱਖਰ ਅੱਗੜ-ਪਿੱਛੜ ਹਨ। ਚੌਵਾਂ ਯੁਗਾਂ ਦੇ ਅਵਤਾਰਾਂ ਦੇ ਨਾਂ ਭਾਈ ਗੁਰਦਾਸ ਜੀ ਦੀ ਵਾਰ ਵਿੱਚ ਦਰਜ ਹੋਣ ਕਾਰਨ ਵਾਹਿਗੁਰੂ ਸ਼ਬਦ ਨੂੰ ਸਿੱਖਾਂ ਵਲੋਂ ਵਿਸ਼ੇਸ਼ ਤੌਰ 'ਤੇ ਸਤਿਕਾਰਿਆ ਗਿਆ।

ਅਵਤਾਰਾਂ (ਗੁਰੂਆਂ) ਦੇ ਸ਼ਰਧਾਲੂ ਸਨ। ਭਾਈ ਗੁਰਦਾਸ ਜੀ ਦੀ ਵਾਰ ਵਿੱਚ ਇਨ੍ਹਾਂ ਤਿੰਨਾਂ ਅਵਤਾਰਾਂ ਦੇ ਨਾਂ ਵਿਸ਼ੇਸ਼ ਤੌਰ 'ਤੇ ਸ਼ਾਮਲ ਹਨ। ਫਲਸਰੂਪ ਉਨ੍ਹਾਂ ਨੂੰ 'ਵਾਹਿਗੁਰੂ' ਸ਼ਬਦ ਕੋਈ ਵਖਰੇਵਾਂ ਮਹਿਸੂਸ ਨਾ ਹੋਇਆ।

ਵਿਸਮਾਦੀ ਅਵਸਥਾ ਵਿੱਚ ਵਾਹ ਵਾਹ ਸ਼ਬਦ ਸਹਿਜ-ਸੁਭਾਅ ਹੀ ਮੂੰਹੋਂ ਉਚਾਰਿਆ ਜਾਂਦਾ ਹੈ। ਵਾਹ ਸ਼ਬਦ ਦੇ ਦੋ ਸਰੂਪ ਹਨ, ਪ੍ਰੰਤੂ ਇਹ ਦੋਵੇਂ ਸ਼ਬਦ ਸਮ-ਅਰਥੀ ਹਨ। 'ਵਾਹੁ' ਜਾਂ 'ਵਾਹਿ' ਦਾ ਭਾਵ 'ਧੰਨ' ਹੀ ਹੈ।

ਭਾਈ ਗੁਰਦਾਸ ਜੀ ਨੇ ਪਹਿਲੀ ਵਾਰ ਵਿੱਚ ਸਿੱਖਾਂ ਵਿੱਚ ਪ੍ਰਚੱਲਤ ਗੁਰੂ ਨਾਨਕ ਸਾਹਿਬ ਦੀਆਂ ਉਦਾਸੀਆਂ ਤੇ ਗੁਰੂ ਜੱਸ ਦੀਆਂ ਸਾਖੀਆਂ ਦਾ ਵੇਰਵਾ ਅੰਕਿਤ ਕੀਤਾ। ਇਵੇਂ ਇਹ ਇੱਕ ਜਨਮਸਾਖੀ ਹੋ ਨਿਬੜੀ।

ਇਸੇ ਵਾਰ ਦੀ ਪਉੜੀ ੪੮ਵੀਂ ਵਿੱਚ ਗੁਰੂ ਹਰਿਗੋਬਿੰਦ ਜੀ ਦਾ ਗੁਰਗੱਦੀ 'ਤੇ ਬਿਰਾਜਮਾਨ ਹੋਣ ਦਾ ਜ਼ਿਕਰ ਹੈ। ਇਸ ਤੋਂ ਸਪੱਸ਼ਟ ਹੈ ਕਿ ਪਹਿਲੀ ਵਾਰ ਦੀ ਸੰਪੂਰਨਤਾ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਹੋਈ ਸੀ। ਵਾਹਿਗੁਰੂ ਸ਼ਬਦ ਦੀ ਵਿਆਖਿਆ ਵੀ ਛੇਵੀਂ ਪਾਤਸ਼ਾਹੀ ਦੇ ਸਮੇਂ ਹੀ ਪ੍ਰਵਾਨ ਚੜ੍ਹੀ। ਸਾਨੂੰ ਇੱਕ ਪੁਰਾਤਨ ਬੀੜ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਸੀ, ਜਿਸ ਵਿੱਚ ਗੁਰੂ ਸਾਹਿਬਾਨ ਦੇ ਜੋਤੀ ਜੋਤਿ ਸਮਾਉਣ ਦੇ ਚਰਿਤ੍ਰਾਂ ਵਿੱਚ ਇਵੇਂ ਲਿਖਿਆ ਪੜ੍ਹਿਆ ਹੈ :

'ਸ੍ਰੀ ਵਾਹੁ ਗੁਰ ਹਰਗੋਬਿੰਦ ਜੀ ਸਮਾਣੇ' ਆਦਿ।

ਜਨਮਸਾਖੀ ਵਲਾਇਤ ਤੇ ਹਾਫ਼ਜ਼ਾਬਾਦ ਵਾਲੀ ਵੀ ਗੁਰੂ ਅਰਜਨ ਸਾਹਿਬ ਦੇ ਸਮੇਂ ਲਿਖੀਆਂ ਗਈਆਂ। ਸੋਢੀ ਮਿਹਰਬਾਨ ਜੀ ਨੇ ਵੀ ਇਸੇ ਸਮੇਂ ਗੋਸ਼ਟੀਆਂ ਦੇ ਰੂਪ ਵਿੱਚ ਬਾਬੇ ਨਾਨਕ ਜੀ ਦੀ ਜਨਮ ਕਥਾ ਲਿਖੀ। ਹਰ ਗੋਸ਼ਟੀ ਦੀ ਸਮਾਪਤੀ ਮਗਰੋਂ ਗੁਰੂ ਉਸਤਤਿ ਤੇ ਮੂਲ ਮੰਤ੍ਰ ਪੂਰਾ ਸੰਖੇਪ ਰੂਪ ਵਿੱਚ ਦਿੱਤਾ ਹੈ। ਉਦਾਹਰਣ ਪੇਸ਼ ਹੈ :

1. ਬੋਲਹੁ ਭਾਈ ਜੀ ਵਾਹਿਗੁਰੂ, ਧੰਨ ਗੁਰੂ, ਸਤਿਗੁਰੂ ਜਿਸੁ ਕੈ ਪ੍ਰਸਾਦਿ ਰਾਮ ਨਾਮ ਸਿਉ ਪ੍ਰੀਤ ਲਾਗੈ ਪਰਮੇਸੁਰ ਸਿਉ ਮਿਲੈ, ਸੋ ਧੰਨ ਗੁਰੂ ਨਾਨਕ, ਵਾਹ ਗੁਰੂ ਬਾਬਾ ਨਾਨਕ, ਗੁਰੂ ਗੁਰੂ ਵਾਹ ਜੀ ਤੂ ਵਾਹੁ ਵਾਹੁ, ਸਤਿਨਾਮ ਕਰਤਾ ਪੁਰਖੁ, ਸਤਿਗੁਰੂ ਪ੍ਰਸਾਦਿ।

*(ਸਾਖੀ ਗੁਰੂ ਨਾਨਕ ਦੇਵ ਜੀ, ਲਿਖਤ ਸ੍ਰੀ ਮਿਹਰਬਾਨ ਸੋਢੀ, ਪ੍ਰਕਾਸ਼ਕ ਸਿੱਖ ਹਿਸਟਰੀ ਵਿਭਾਗ*

ਇਸ ਤੋਂ ਪ੍ਰਤੱਖ ਹੁੰਦਾ ਹੈ ਕਿ ਵਾਹਿਗੁਰੂ ਦਾ 'ਰ' ਰਾਮ ਦਾ ਤੇ 'ਹ' ਸ੍ਰੀ ਕ੍ਰਿਸ਼ਨ ਜੀ ਦਾ ਤੇ 'ਗ' ਗੁਰੂ ਨਾਨਕ ਦੇਵ ਦੇ ਛੇਵੇਂ ਸਰੂਪ ਗੁਰੂ ਹਰਗੋਬਿੰਦ ਜੀ ਨਾਲ ਸਬੰਧਤ ਹੈ।

3. ਬੋਲਹੁ ਸੰਗਤਿ ਵਾਹੁ ਗੁਰੂ, ਧੰਨ ਗੁਰੂ, ਸਤਿਗੁਰੂ, ਰਾਮ ਸਤਿਗੁਰੂ। (ਪੰਨਾ 49)

4. ਬੋਲਹੁ ਭਾਈ ਜੀ ਸਗਲੇ ਵਾਹ ਗੁਰੁ, ਧੰਨ ਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ, ਕਰਤਾ ਪੁਰਖੁ, ਸਤਿਗੁਰੂ ਪਰਸਾਦਿ। (ਪੰਨਾ 47)

ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਦੀ ਪਹਿਲੀ ਪਉੜੀ ਵਿੱਚ ਸਤਿਨਾਮ ਮੰਤਰ ਦਾ ਸੰਕੇਤ ਹੈ:

ਨਮਸਕਾਰ ਗੁਰਦੇਵ ਕੋ ਸਤਿਨਾਮ ਜਿਸ ਮੰਤ੍ਰ ਸੁਣਾਇਆ।

ਭਾਈ ਗੁਰਦਾਸ ਜੀ ਆਪਣੀ ਵਾਰ ੧, ਪਉੜੀ ੨੩ ਵਿੱਚ ਸਿੱਖ ਧਰਮ ਦੀਆਂ ਮੁਖ ਮਨੌਤਾਂ ਦਾ ਵਰਣਨ ਇਵੇਂ ਕਰਦੇ ਹਨ:

ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੂ ਨਾਨਕ ਜਗ ਮਾਹਿ ਪਠਾਇਆ।
ਚਰਨ ਧੋਇ ਰਹਰਾਸਿ ਕਰਿ ਚਰਣਾਮ੍ਰਿਤੁ ਸਿਖਾਂ ਪੀਲਾਇਆ।

ਅਰਥਾਤ, ਪ੍ਰਭੂ ਨੇ ਗੁਰੂ ਨਾਨਕ ਦੇਵ ਜੀ ਨੂੰ ਸੰਸਾਰ ਦੇ ਲੋਕਾਂ ਦੀ ਪੁਕਾਰ ਸੁਣ ਕੇ ਜਗ ਅੰਦਰ ਭੇਜਿਆ। ਚਰਨ ਧੋ ਕੇ ਚਰਨਾਮ੍ਰਿਤ ਪਿਲਾਉਣ ਦੀ ਰੀਤ ਆਪ ਨੇ ਤੋਰੀ।

ਪਾਰਬ੍ਰਹਮ ਪੂਰਨ ਬ੍ਰਹਮ ਕਲਿਜੁਗ ਅੰਦਰਿ ਇਕ ਦਿਖਾਇਆ।
ਚਾਰੇ ਪੈਰ ਧਰਮ ਦੇ ਚਾਰਿ ਵਰਨ ਇਕ ਵਰਨੁ ਕਰਾਇਆ।

ਅਰਥਾਤ, ਪੂਰਨ ਬ੍ਰਹਮ ਦੇ ਇੱਕ ਸਰੂਪ (੧ ਏ ਅੰਕਾਰ ਨਿਰੰਕਾਰ) ਨੂੰ ਦ੍ਰਿੜ੍ਹਾਇਆ। ਚਾਰ ਵਰਨਾਂ ਦੇ ਭੇਦਭਾਵ ਨੂੰ ਮਿਟਾ ਕੇ ਸਭ ਨੂੰ ਜੋੜਿਆ।

ਰਾਣਾ ਰੰਕ ਬਰਾਬਰੀ ਪੈਰੀ ਪਵਣਾ ਜਗਿ ਵਰਤਾਇਆ।
ਉਲਟਾ ਖੇਲੁ ਪਿਰੰਮ ਦਾ ਪੈਰਾਂ ਉਪਰਿ ਸੀਸੁ ਨਿਵਾਇਆ।

ਅਰਥਾਤ, ਅਮੀਰ ਗ਼ਰੀਬ ਦੇ ਭੇਦ ਭਾਵ ਨੂੰ ਮਿਟਾ ਕੇ, ਅਮੀਰ ਨੂੰ ਗ਼ਰੀਬ ਤੇ ਗ਼ਰੀਬ ਨੂੰ ਅਮੀਰ ਦੇ ਪੈਰੀਂ ਪੁਆਇਆ। (ਸਿੱਖ ਆਪਸ ਵਿੱਚ ਮਿਲਣ ਸਮੇਂ ਇੱਕ ਦੂਜੇ ਨੂੰ ਨਿਮਸ਼ਕਾਰ ਕਰਦੇ ਸਨ।

ਕਲਿਜੁਗੁ ਬਾਬੇ ਤਾਰਿਆ ਸਤਿਨਾਮੁ ਪੜਿ ਮੰਤ੍ਰ ਸੁਣਾਇਆ।
ਕਲਿ ਤਾਰਣਿ ਗੁਰ ਨਾਨਕ ਆਇਆ।੨੩।

ਵਰਤੋਂ ਕੀਤੀ ਗਈ ਹੈ। 'ਨਿਰਗੁਣ ਬ੍ਰਹਮ' ਦੀ ਉਪਮਾ ਲਈ 'ਨਿਰੰਕਾਰ' ਅਤੇ 'ਸਤਿਨਾਮ' ਸ਼ਬਦ ਦੀ ਉਪਮਾ ਲਈ 'ਪਰਾ ਪੂਰਬਲਾ' ਵਿਸ਼ੇਸ਼ਣ ਦੀ ਵਰਤੋਂ ਕੀਤੀ ਗਈ ਹੈ। 'ਸਹੰਸਰ ਨਾਮਾ' ਬਾਣੀ ਵਿੱਚ 'ਵਾਹਿਗੁਰੂ' ਸ਼ਬਦ ਵਰਤਿਆ ਨਹੀਂ ਮਿਲਦਾ। ਇਸ ਤੋਂ ਸਪੱਸ਼ਟ ਹੈ ਕਿ ਵਾਹਿਗੁਰੂ ਸ਼ਬਦ ਨੂੰ ਭਾਈ ਗੁਰਦਾਸ ਅਤੇ ਗਯੰਦ ਭੱਟ ਨੇ ਗੁਰੂ ਉਪਮਾ ਲਈ ਵਰਤਿਆ। ਇਸ ਤੋਂ ਬਾਅਦ ਹੀ ਇਹ ਸਿੱਖ ਸੰਗਤਾਂ ਵਿੱਚ ਪ੍ਰਚੱਲਤ ਹੋਇਆ।

ਭਾਈ ਬਾਲੇ ਵਾਲੀ ਜਨਮਸਾਖੀ ਨੂੰ ਗੁਰੂ ਅਰਜਨ ਸਾਹਿਬ ਜਾਂ ਮਗਰੋਂ ਲਿਖੀ ਗਈ ਮੰਨਿਆ ਜਾਂਦਾ ਹੈ। ਇਸ ਵਿੱਚ ਸ੍ਰੀ ਗੁਰੂ ਅੰਗਦ ਸਾਹਿਬ ਦੇ ਸਮੇਂ ਪ੍ਰਚੱਲਤ ਪਰੰਪਰਾਵਾਂ ਦਾ ਵੇਰਵਾ ਇਸ ਤਰ੍ਹਾਂ ਮਿਲਦਾ ਹੈ:

"ਤਾਂ ਗੁਰੂ ਅੰਗਦ ਆਖੇ ਭਾਈ ਸਿਖੋ ਭਾਈ ਬਾਲੇ ਅਤੇ ਗੁਰੂ ਨਾਨਕ ਵਿੱਚ ਭੇਦ ਕੋਈ ਨਾ ਆਹਾ। ਇਹੋ ਗੁਰੂ ਤੇ ਸਿੱਖ ਦਾ ਭੇਦ ਆਹਾ, ਬੋਲਹੁ ਸਤਿ-ਕਰਤਾਰ, ਬੋਲਹੋ ਸਤਿਕਰਤਾਰ।"

*(ਜਨਮਸਾਖੀ ਪਰੰਪਰਾ, ਡਾਕਟਰ ਕ੍ਰਿਪਾਲ ਸਿੰਘ, ਪੰਨਾ XXI)*

# ਜਪੁਜੀ ਸਾਹਿਬ ਦੇ ਪੰਜ ਖੰਡ

ਆਦਿ ਬਾਣੀ ਜਪੁਜੀ ਸਾਹਿਬ ਵਿੱਚ ਗੁਰੂ ਸਾਹਿਬ ਨੇ ਧਰਤੀ ਨੂੰ ਇੱਕ ਵੱਡੀ ਧਰਮਸਾਲ ਅਰਥਾਤ ਧਰਮ ਕਮਾਉਣ ਦੀ ਥਾਂ ਮੰਨਿਆ ਹੈ। ਧਰਤੀ ਉੱਤੇ ਸਮੇਂ ਦੀ ਵੰਡ ਦਿਨ, ਰਾਤਾਂ, ਰੁਤਾਂ, ਥਿੱਤਾਂ ਅਤੇ ਵਾਰਾਂ ਨਾਲ ਕੀਤੀ ਹੈ। ਪੌਣ, ਪਾਣੀ ਅਤੇ ਅਗਨੀ ਵੀ ਬਣਾਈਆਂ ਹਨ। ਇਸ ਵਿੱਚ ਕਈ ਭਾਂਤ ਦੇ ਜੀਵ ਹਨ ਜਿਨ੍ਹਾਂ ਦੇ ਅਨੇਕਾਂ ਰੰਗ-ਰੂਪ ਹਨ। ਅੰਤ ਵਿੱਚ ਨਿਬੇੜਾ ਕਰਮਾਂ ਅਨੁਸਾਰ ਹੁੰਦਾ ਹੈ। ਅਕਾਲ ਪੁਰਖ ਆਪ ਸੱਚਾ ਹੈ ਤੇ ਉਸ ਦਾ ਦਰਬਾਰ ਵੀ ਸੱਚਾ ਹੈ। ਇਹ ਸੱਚੇ ਦਰਬਾਰ ਪੰਚ ਪ੍ਰਵਾਨ ਹਨ:

**ਪੰਚ ਪਰਵਾਣ ਪੰਚ ਪਰਧਾਨੁ ॥**
**ਪੰਚੇ ਪਾਵਹਿ ਦਰਗਹਿ ਮਾਨੁ ॥** *(੩)*

(ਇਹ ਪੰਚ ਉਹ ਹਨ ਜੋ ਨਾਮ ਸਿਮਰਨ ਨੂੰ ਮੰਨ ਕੇ ਚੱਲੇ ਹਨ।) ਉਨ੍ਹਾਂ ਦੇ ਮਸਤਕ ਉੱਤੇ ਪ੍ਰਭੂ ਦੀ ਪ੍ਰਵਾਨਗੀ ਦੀ ਝਲਕ ਲਿਸ਼ਕਦੀ ਹੈ। ਫ਼ੁਰਮਾਨ ਹੈ:

**ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥**
**ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥** *(੮)*

ਧਰਮਖੰਡ ਵਿੱਚ ਮਨੁੱਖਾਂ ਦੀ ਚੰਗਿਆਈ, ਪਕਿਆਈ ਦੀ ਸਮਝ ਪੈਂਦੀ ਹੈ। ਬਾਣੀ ਕਹਿੰਦੀ ਹੈ ਕਿ ਇਹ ਮੋਹਰ, ਛਾਪ ਕੱਚਾ ਹੈ ਕਿ ਪੱਕਾ ਹੈ, ਧਰਮ ਖੰਡ ਵਿੱਚ ਵਿਚਰਦਿਆਂ ਇਸ ਦਾ ਪਤਾ ਲੱਗਦਾ ਹੈ। ਧਰਮ ਖੰਡ ਵਿੱਚ ਧਰਮ ਦੇ ਆਸਰੇ ਚੱਲਣ ਵਾਲਿਆਂ ਨੂੰ ਗਿਆਨ ਦੀ ਪ੍ਰਾਪਤੀ ਹੁੰਦੀ ਹੈ। ਗੁਰੂ ਸਾਹਿਬ ਫ਼ੁਰਮਾਉਂਦੇ ਹਨ:

**ਮੈ ਬਧੀ ਸਚੁ ਧਰਮ ਸਾਲ ਹੈ ॥**
**ਗੁਰਸਿਖਾ ਲਹਦਾ ਭਾਲਿ ਕੈ ॥** *(੭੩)*

## ਗਿਆਨ ਖੰਡ

ਬ੍ਰਹਿਮੰਡ ਦੀ ਵਿਸ਼ਾਲਤਾ ਦਾ ਚਿਤਰਨ ਕਰਦਿਆਂ ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਇਸ ਵਿੱਚ ਅਨੇਕਾਂ ਧਰਤੀਆਂ ਅਤੇ ਅਕਾਸ਼ ਮੰਡਲ ਹਨ। ਅਨੇਕਾਂ ਭਾਂਤ ਦਾ ਪੌਣ-ਪਾਣੀ ਹੈ। ਬ੍ਰਹਮਾ, ਮਹੇਸ਼ (ਸ਼ਿਵਜੀ), ਬਸੰਤਰ (ਅਗਨੀ) ਅਤੇ ਇੰਦਰ ਆਦਿ ਵੀ ਅਨੇਕਾਂ ਹਨ। ਕਰਮ ਕਮਾਉਣ ਲਈ ਕਈ ਤਰ੍ਹਾਂ ਦੀਆਂ ਧਰਤੀਆਂ ਹਨ। ਕਈ ਭਾਂਤ ਦੇ ਪਰਬਤ ਅਤੇ ਧ੍ਰੂ ਭਗਤ ਅਤੇ ਉਨ੍ਹਾਂ ਦੇ ਅਨੇਕਾਂ ਤਰ੍ਹਾਂ ਦੇ ਉਪਦੇਸ਼ ਦੀ ਸਮਝ ਪੈਂਦੀ ਹੈ। ਅਨੇਕਾਂ ਹੀ ਇੰਦਰ, ਚੰਨ, ਸੂਰਜ ਅਤੇ ਮੰਡਲ ਹਨ। ਅਨੇਕਾਂ ਦੇਵੀ-ਦੇਵਤੇ ਅਤੇ ਉਨ੍ਹਾਂ ਦੇ ਵੱਖੋ ਵੱਖਰੇ ਸਰੂਪ ਹਨ। ਦੈਂਤ, ਦੇਵਤੇ ਤੇ ਮੁੰਨੀ ਹਨ। ਰਤਨਾਂ ਨਾਲ ਭਰੇ ਹੋਏ ਸਮੁੰਦਰ, ਕਈ ਕਿਸਮ ਦੀਆਂ ਖਾਣੀਆਂ ਮੌਜੂਦ ਹਨ। ਕਈ ਕਿਸਮ ਦੀਆਂ ਭਾਸ਼ਾਵਾਂ ਅਤੇ ਰਾਜ-ਸਿੰਘਾਸਣ ਅਤੇ ਪਾਤਸ਼ਾਹ ਹਨ। ਅਨੇਕਾਂ ਹੀ ਅਭਿਆਸੀ ਰੂਹਾਂ ਹਨ, ਜਿਨ੍ਹਾਂ ਦੀ ਸੁਰਤੀ ਪ੍ਰਭੂ ਦੇ ਚਰਨਾਂ ਨਾਲ ਲੱਗੀ ਹੋਈ ਹੈ। ਇਨ੍ਹਾਂ ਦਾ ਕੋਈ ਪਾਰਾਵਾਰ ਨਹੀਂ ਪਾਇਆ ਜਾ ਸਕਦਾ। ਗਿਆਨ ਖੰਡ ਵਿੱਚ ਪੁੱਜ ਕੇ ਮਨ ਗਿਆਨ ਦੀ ਵਿਸ਼ਾਲਤਾ ਨਾਲ ਭਰਪੂਰ ਹੋ ਜਾਂਦਾ ਹੈ। ਕਈ ਕਿਸਮ ਦੀਆਂ ਧੁਨੀਆਂ, ਤਮਾਸ਼ਿਆਂ ਅਤੇ ਕੌਤਕਾਂ ਦਾ ਆਨੰਦ ਮਾਣਿਆ ਜਾਂਦਾ ਹੈ।

## ਸਰਮ ਖੰਡ (ਉੱਦਮ, ਮਿਹਨਤ)

**ਸਰਮ ਖੰਡ ਕੀ ਬਾਣੀ ਰੂਪੁ ॥**
**ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ॥** (੮)

ਇਸ ਅਵਸਥਾ ਵਿੱਚ ਮਨ ਦੀ ਸੁੰਦਰਤਾ ਨਿਖਰਦੀ ਹੈ। ਇਸ ਅਵਸਥਾ ਵਿੱਚ ਘਾੜਤ ਕਰਨ ਨਾਲ ਮਨ ਬਹੁਤ ਸੁਹਣਾ ਘੜਿਆ ਜਾਂਦਾ ਹੈ, ਮਨੁੱਖ ਦੀ ਕਾਇਆਕਲਪ ਹੋ ਜਾਂਦੀ ਹੈ। ਇਸ ਅਵਸਥਾ ਦੀਆਂ ਗੱਲਾਂ ਬਿਆਨ ਨਹੀਂ ਕੀਤੀਆਂ ਜਾ ਸਕਦੀਆਂ। ਜੋ ਮੂਰਖ ਬਿਆਨ ਕਰਦਾ ਹੈ, ਪਿੱਛੋਂ ਪਛਤਾਉਂਦਾ ਹੈ, ਕਿਉਂਕਿ ਬਿਆਨ ਅਧੂਰਾ ਰਹਿ ਜਾਂਦਾ ਹੈ। ਮਿਹਨਤ ਦੀ ਅਵਸਥਾ ਵਿੱਚ ਮਨੁੱਖ ਦੀ ਸੁਰਤਿ ਤੇ ਮਤਿ ਘੜੀ ਜਾਂਦੀ ਹੈ, ਮਨ ਵਿੱਚ ਜਾਗ੍ਰਤਾ ਪੈਦਾ ਹੁੰਦੀ ਹੈ। ਦੇਵਤਿਆਂ ਤੇ ਸਿੱਧਾਂ ਵਾਲੀ ਅਕਲ ਬਣ ਜਾਂਦੀ ਹੈ। ਇੱਕ ਨਵੀਂ ਕਿਸਮ ਦੀ ਜਾਗ੍ਰਤੀ ਆਉਂਦੀ ਹੈ ਤੇ ਸੁਰਤਿ ਉੱਚੀ ਹੋਣ ਲੱਗ ਪੈਂਦੀ ਹੈ।

ਇਹ ਬਖ਼ਸ਼ਿਸ਼ ਦੀ ਪਉੜੀ ਹੈ। ਅਕਾਲ ਪੁਰਖ ਦੀ ਮਿਹਰ ਤੇ ਕਿਰਪਾ ਵਾਲੀ ਨਜ਼ਰ ਨਾਲ ਮਨੁੱਖ ਦੀ ਅਧਿਆਤਮਕ ਅਵਸਥਾ ਉੱਤਮ ਹੋ ਜਾਂਦੀ ਹੈ ਤੇ ਉਸ ਉੱਤੇ ਵਿਸ਼ੇ-ਵਿਕਾਰ ਪ੍ਰਭਾਵ ਨਹੀਂ ਪਾ ਸਕਦੇ। ਅਕਾਲ ਪੁਰਖ ਦਾ ਨਿਵਾਸ ਉਸ ਮਨੁੱਖ ਦੇ ਹਿਰਦੇ ਵਿੱਚ ਹੁੰਦਾ ਹੈ। ਮਹਾਂ ਯੋਧੇ, ਬਲੀ ਤੇ ਸੂਰਮੇ ਇਸ ਅਵਸਥਾ ਤੱਕ ਪੁੱਜਦੇ ਹਨ। ਸਿਫ਼ਤਿ-ਸਾਲਾਹ ਤੇ ਵਡਿਆਈ ਕਾਰਨ ਇਨ੍ਹਾਂ ਮਨੁੱਖਾਂ ਦੇ ਮਨ, ਸੁੰਦਰ, ਸਰੂਪ ਬਣਦੇ ਹਨ, ਜਿਨ੍ਹਾਂ ਦੀ ਵਡਿਆਈ ਕਥੀ ਨਹੀਂ ਜਾ ਸਕਦੀ। ਉਹ ਨਾ ਠੱਗੇ ਜਾ ਸਕਦੇ ਹਨ, ਨਾ ਆਤਮਕ ਤੌਰ ਉੱਤੇ ਮਰਦੇ ਹਨ। ਇਸ ਅਵਸਥਾ ਵਿੱਚ ਕਈ ਤਰ੍ਹਾਂ ਦੇ ਭਗਤ ਵੱਸਦੇ ਹਨ ਅਤੇ ਖ਼ੁਸ਼ੀਆਂ ਵਿੱਚ ਰਹਿੰਦੇ ਹਨ।

## ਸਚ ਖੰਡਿ

**ਸਚ ਖੰਡਿ ਵਸੈ ਨਿਰੰਕਾਰੁ॥**
**ਕਰਿ ਕਰਿ ਵੇਖੈ ਨਦਰਿ ਨਿਹਾਲ॥** *(੮)*

ਜਦੋਂ ਅਭਿਆਸੀ ਪੁਰਸ਼ ਸੰਪੂਰਨ ਸੱਚ ਨੂੰ ਪ੍ਰਾਪਤ ਕਰ ਲੈਂਦਾ ਹੈ ਤਾਂ ਉਸ ਦੇ ਅੰਦਰ ਅਕਾਲ ਪੁਰਖ ਨਿਰੰਕਾਰ ਦਾ ਵਾਸਾ ਹੋ ਜਾਂਦਾ ਹੈ। ਇਹ ਅਧਿਆਤਮਕ ਪੁਰਸ਼ ਦੀ ਅੰਤਿਮ ਅਵਸਥਾ (ਮੰਜ਼ਿਲ) ਹੈ।

ਪਰਮਾਤਮਾ ਦੀ ਬਖ਼ਸ਼ਿਸ਼ ਦਾ ਦੁਆਰ ਖੁੱਲ੍ਹਦਾ ਹੈ ਤੇ ਪ੍ਰਭੂ ਸਰਬ-ਵਿਆਪੀ ਦਾ ਅਨੁਭਵ ਹੁੰਦਾ ਹੈ। ਨਿਰੰਕਾਰ ਦੀ ਮਿਹਰ ਦੀ ਨਜ਼ਰ ਸਭ ਉਪਰ ਹੈ। ਨਿਰੰਕਾਰ ਦੀ ਬੇਅੰਤ ਕੁਦਰਤ ਖੰਡ, ਬ੍ਰਹਿਮੰਡ ਜਿਨ੍ਹਾਂ ਦਾ ਕੋਈ ਅੰਤ ਨਹੀਂ। ਬ੍ਰਹਮ ਦਾ ਪਾਸਾਰਾ ਪ੍ਰਭੂ ਦੇ ਹੁਕਮ (ਨਿਯਮ) ਅਨੁਸਾਰ ਹੈ। ਪ੍ਰਭੂ ਦੀ ਬੇਅੰਤ ਲੀਲਾ ਦੇ ਅਨੁਭਵ ਕਾਰਨ ਬਿਰਤੀ ਵਿੱਚ ਖ਼ੁਸ਼ੀਆਂ ਤੇ ਖੇੜਾ ਹੁੰਦਾ ਹੈ। ਸਾਰੇ ਪਾਸਾਰੇ ਨੂੰ ਅਨੁਭਵ ਕਰਨਾ ਬਹੁਤ ਕਠਿਨ ਹੈ। ਸਚਖੰਡਿ ਕਿਸੇ ਥਾਂ ਦਾ ਨਾਂ ਨਹੀਂ, ਇੱਕ ਅਵਸਥਾ ਦਾ ਅਨੁਭਵ ਹੈ।

# ਯੁਗਾਂ ਬਾਰੇ ਵਿਚਾਰ

ਮਨੁੱਖ ਦੀ ਉਤਪਤੀ ਅਤੇ ਵਿਕਾਸ ਬਾਰੇ ਭਾਰਤੀ ਮਿਥਿਹਾਸ ਅਤੇ ਵਿਗਿਆਨ ਦੀਆਂ ਵੱਖੋ-ਵੱਖਰੀਆਂ ਰਾਵਾਂ ਹਨ। ਮਿਥਿਹਾਸ ਸਮੇਂ ਅਨੁਸਾਰ ਯੁਗਾਂ ਦੀ ਵੰਡ ਕਰਦਾ ਹੈ। ਜਦੋਂ ਮਨੁੱਖ ਸ਼ਾਂਤੀ ਨਾਲ ਇੱਕ ਦੂਜੇ ਨਾਲ ਮਿਲ ਕੇ ਰਹਿੰਦਾ ਸੀ ਤਾਂ ਉਸਨੂੰ ਸਤਯੁਗ ਕਹਿ ਦਿੱਤਾ ਗਿਆ। ਜਦੋਂ ਮਨੁੱਖਾਂ ਦੇ ਸੁਭਾਵਾਂ ਵਿੱਚ ਕੁੱਝ ਤਬਦੀਲੀ ਆਉਣ ਉਪਰੰਤ ਮਨੁੱਖ ਨੇ ਲੜਨਾ ਝਗੜਾ ਸ਼ੁਰੂ ਕਰ ਦਿੱਤਾ ਤਾਂ ਉਸਨੂੰ ਤ੍ਰੇਤਾ ਯੁੱਗ ਆਖ ਦਿੱਤਾ। ਹੁਣ ਜਦੋਂ ਮਨੁੱਖੀ ਰਿਸ਼ਤਿਆਂ ਵਿੱਚ ਕੜਵਾਹਟ ਤੇ ਹਰ ਪਾਸੇ ਵੈਰ-ਭਾਵਨਾ ਦਾ ਦੌਰ ਚੱਲ ਰਿਹਾ ਹੈ ਤਾਂ ਇਸ ਨੂੰ ਕਲਜੁਗ ਆਖ ਦਿੱਤਾ ਜਾਂਦਾ ਹੈ।

ਇਸਦੇ ਉਲਟ ਸਾਇੰਸ ਦਾ ਮੰਨਣਾ ਹੈ ਕਿ ਸ਼ੁਰੂ ਵਿੱਚ ਮਨੁੱਖ ਇੱਕ ਜਾਨਵਰ ਦੀ ਨਿਆਈਂ ਅਰਥਾਤ ਬਣਮਾਣੂ (ਛੋਪੰਜੀ) ਸੀ। ਹੌਲੀ ਹੌਲੀ ਮਨੁੱਖੀ ਸਰੀਰ ਅਤੇ ਸੁਭਾਅ ਵਿੱਚ ਬਦਲਾਅ ਆਉਂਦੇ ਗਏ। ਮਨੁੱਖ ਦਾ ਸਰੀਰ ਅਤੇ ਦਿਮਾਗੀ ਬਣਤਰ ਸਮੇਂ-ਸਮੇਂ ਬਦਲਦੇ ਰਹੇ ਹਨ। ਪਹਿਲਾਂ ਮਨੁੱਖ ਹੱਥਾਂ ਅਤੇ ਪੈਰਾਂ ਨਾਲ ਚੱਲਦਾ ਸੀ। ਹੌਲੀ ਹੌਲੀ ਮਨੁੱਖ ਨੇ ਖੜਾ ਹੋ ਕੇ ਚੱਲਣਾ ਸ਼ੁਰੂ ਕਰ ਦਿੱਤਾ। ਸ੍ਰੀ ਗੁਰੂ ਨਾਨਕ ਦੇਵ ਜੀ ਵੀ ਵਿਗਿਆਨਕ ਸੋਚ ਦੇ ਹਾਮੀ ਸਨ। ਗੁਰੂ ਸਾਹਿਬ ਅਨੁਸਾਰ ਯੁੱਗਾਂ ਦਾ ਸਬੰਧ ਮਨੁੱਖ ਦੇ ਸੁਭਾਅ ਨਾਲ ਹੈ। ਮਨੁੱਖ ਜਿਹੋ ਜਿਹਾ ਵਿਵਹਾਰ ਕਰਦਾ ਹੈ ਉਹੋ ਜਿਹਾ ਯੁੱਗ ਹੁੰਦਾ ਹੈ। ਮਨੁੱਖ ਨੂੰ ਅਜੋਕਾ ਸਰੂਪ ਤਕਰੀਬਨ 10,000 ਸਾਲ ਪਹਿਲਾਂ ਮਿਲਿਆ।

ਪਹਿਲਾਂ ਮਨੁੱਖ ਪੱਥਰ ਦੇ ਹਥਿਆਰ ਆਦਿ ਵਰਤਦਾ ਸੀ, ਜਿਸਨੂੰ 'ਪੱਥਰ ਯੁੱਗ' ਕਿਹਾ ਗਿਆ। ਉਸ ਤੋਂ ਬਾਅਦ ਤਾਂਬਾ ਅਤੇ ਪਿੱਤਲ ਆਦਿ ਵਰਤਣਾ ਸ਼ੁਰੂ ਕੀਤਾ। ਫਿਰ ਲੋਹੇ ਆਦਿ ਦੇ ਅਤੇ ਅਜੋਕੇ ਸਮੇਂ ਲੋਹੇ ਆਦਿ ਦੇ ਹਥਿਆਰਾਂ ਤੋਂ ਇਲਾਵਾ ਐਟਮ ਅਤੇ ਪ੍ਰਮਾਣੂ ਯੁੱਗ ਸ਼ੁਰੂ ਹੋ ਗਿਆ ਹੈ।

ਲਿਖਤ-ਕ੍ਰਾਂਤੀ ਦਾ ਆਰੰਭ, ਭਾਰਤ ਵਿੱਚ ਹੋਣ ਦੇ ਪਮਾਣ ਮਿਲਦੇ ਹਨ।

**ਸਤਯੁਗ**: 2728000 ਵਰ੍ਹੇ, ਤ੍ਰੇਤਾ ਯੁਗ: 1292000 ਵਰ੍ਹੇ, ਦੁਆਪਰ 864000 ਵਰ੍ਹੇ ਅਤੇ ਕਲਯੁਗ 432000 ਵਰ੍ਹੇ।

**ਮਨੁੱਖ ਦਾ ਅਹਾਰ ਤੇ ਆਰਬਲਾ ਅਰਥਾਤ ਖਾਣਾ ਤੇ ਉਮਰ**: ਸਤਯੁਗ ਇੱਕ ਲੱਖ ਵਰ੍ਹੇ ਤੇ ਅਹਾਰ 23 ਮਣ, ਮਨੁੱਖ ਦੀ ਲੰਬਾਈ 21 ਹੱਥ। ਤ੍ਰੇਤਾ: ਅਹਾਰ 3 ਮਣ, ਲੰਬਾਈ 14 ਹੱਥ, ਦੁਆਪਰ: ਅਹਾਰ 12 ਸੇਰ, ਲੰਬਾਈ 7 ਹੱਥ। ਕਲਯੁਗ: ਲੰਬਾਈ ਸਾਢੇ ਤਿੰਨ ਹੱਥ, ਆਰਬਲਾ 100 ਵਰ੍ਹੇ।

**ਹਿੰਦੂ ਮਿਥਿਹਾਸ ਕੋਸ਼ ਅਨੁਸਾਰ**: ਮਨੁੱਖ ਦੀ ਆਯੂ: ਕ੍ਰਿਤਯੁਗ (ਸਤਯੁਗ): 4000 ਵਰ੍ਹੇ, ਤ੍ਰੇਤਾ: 3000, ਦੁਆਪਰ: 2000, ਕਲਯੁਗ: ਕੋਈ ਨਿਸਚਿਤ ਨਹੀਂ

**ਮਨੂ ਸਿਮਰਤੀ ਅਨੁਸਾਰ ਮਨੁੱਖ ਦੀ ਆਯੂ**: ਸਤਯੁਗ: 400, ਤ੍ਰੇਤਾ: 300, ਦੁਆਪਰ: 200 ਅਤੇ ਕਲਯੁਗ ਲਗਭਗ 100 ਵਰ੍ਹੇ ਹੈ।

**ਕ੍ਰਿਤਯੁਗ** (ਸਤਯੁਗ): ਲੋਕੀ ਧਰਮੀ, ਸੱਚੇ-ਸੁੱਚੇ, ਈਰਖਾ ਤੋਂ ਰਹਿਤ ਤੇ ਕੋਈ ਲੜਾਈ ਝਗੜਾ ਨਹੀਂ ਸੀ। ਸੰਤੋਖੀ ਪੁਰਸ਼ ਨੂੰ ਇੱਛਾ ਅਨੁਸਾਰ ਸਭ ਕੁੱਝ ਉਪਲਬਧ ਹੁੰਦਾ। ਵੇਦਾਂ ਅਨੁਸਾਰ ਸਭ ਦਾ ਧਰਮ ਇੱਕ ਸੀ।

**ਤ੍ਰੇਤਾ-ਜੁਗ**: ਯਗਜ ਆਦਿ ਹੋਣ ਲੱਗੇ। ਧਰਮ ਦਾ ਚੌਥਾ ਭਾਗ ਘਟ ਗਿਆ। ਹੋਮ, ਬਲੀਦਾਨ ਤੇ ਹੋਰ ਪੂਜਾ ਆਦਿ ਦਾ ਆਰੰਭ ਹੋਇਆ।

**ਦੁਆਪਰ**: ਧਰਮ ਅੱਧਾ ਰਹਿ ਗਿਆ। ਰਸਮਾਂ ਕਈ ਯੁਕਤੀਆਂ ਅਨੁਸਾਰ ਹੋਣ ਲੱਗੀਆਂ। ਨੇਕੀ ਭੀ ਘਟ ਗਈ ਤੇ ਕਈ ਲੋਕ ਝੂਠ ਵੀ ਬੋਲਣ ਲੱਗ ਪਏ। ਬਿਆਧੀਆਂ ਅਤੇ ਉਪਾਧੀਆਂ ਕਰਮਾਂ ਅਨੁਸਾਰ ਆ ਗਈਆਂ। ਸੰਤਾਪ ਕਾਰਨ ਤਪ ਕਰਨ ਲੱਗੇ।

**ਕਲਯੁਗ**: ਧਰਮ ਚੌਥਾ ਹਿੱਸਾ ਰਹਿ ਗਿਆ। ਨੇਕੀ ਦੇ ਕੰਮ ਬੰਦ ਹੋ ਗਏ। ਝੂਠ ਕਪਟ ਵਧ ਗਏ। ਕਰੋਧ ਤੇ ਸੰਤਾਪ ਵਧੇ।

*(ਮਹਾਨ ਕੋਸ਼, ਭਾਈ ਕਾਨ੍ਹ ਸਿੰਘ ਨਾਭਾ)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੁਗਾਂ ਦੀ ਵੰਡ ਪੁਰਾਣਾਂ ਅਨੁਸਾਰ ਨਹੀਂ ਮੰਨੀ ਅਤੇ ਨਾ ਜੁਗਾਂ ਨੂੰ ਕਰਮਾਂ ਦਾ ਕਾਰਨ ਮੰਨਿਆ ਹੈ। ਜੀਵਾਂ ਦੇ ਕੀਤੇ ਕਰਮਾਂ ਅਨੁਸਾਰ ਯੁਗ (ਸਮਾਂ ਕਾਲ) ਦੀ ਵੰਡ ਮੰਨੀ ਹੈ। ਇੱਕੋ ਸਮੇਂ ਅਤੇ ਥਾਂ 'ਤੇ ਕਲਯੁਗ ਤੇ ਸਤ੍ਯੁਗ ਮਨੁੱਖਾਂ ਦੇ ਆਚਰਣ ਕਾਰਨ ਹੋਂਦ ਵਿੱਚ ਦੇਖੇ ਜਾ

ਜੀਵਨ ਤਲਬ ਨਿਵਾਰਿ ॥
ਹੋਵੈ ਪਰਵਾਨਾ ਕਰਹਿ ਧਿਙਾਣਾ
ਕਲਿ ਲਖਣ ਵੀਚਾਰਿ ॥੧॥ਰਹਾਉ॥
ਕਿਤੈ ਦੇਸਿ ਨ ਆਇਆ ਸੁਣੀਐ ਤੀਰਥ ਪਾਸਿ ਨ ਬੈਠਾ ॥
ਦਾਤਾ ਦਾਨੁ ਕਰੇ ਤਹ ਨਾਹੀ ਮਹਲ ਉਸਾਰਿ ਨ ਬੈਠਾ ॥੨॥
ਜੇ ਕੋ ਸਤੁ ਕਰੈ ਸੋ ਛੀਜੈ ਤਪ ਘਰਿ ਤਪੁ ਨ ਹੋਈ ॥
ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ ॥੩॥
ਜਿਸੁ ਸਿਕਦਾਰੀ ਤਿਸਹਿ ਖੁਆਰੀ ਚਾਕਰ ਕੇਹੇ ਡਰਣਾ ॥
ਜਾ ਸਿਕਦਾਰੈ ਪਵੈ ਜੰਜੀਰੀ ਤਾ ਚਾਕਰ ਹਥਹੁ ਮਰਣਾ ॥੪॥
ਆਖੁ ਗੁਣਾ ਕਲਿ ਆਈਐ ॥
ਤਿਹੁ ਜੁਗ ਕੇਰਾ ਰਹਿਆ ਤਪਾਵਸੁ
ਜੇ ਗੁਣ ਦੇਹਿ ਤ ਪਾਈਐ ॥੧॥ਰਹਾਉ ॥
ਕਲਿ ਕਲਵਾਲੀ ਸਰਾ ਨਿਬੇੜੀ ਕਾਜੀ ਕ੍ਰਿਸਨਾ ਹੋਆ ॥
ਬਾਣੀ ਬ੍ਰਹਮਾ ਬੇਦੁ ਅਥਰਬਣੁ ਕਰਣੀ ਕੀਰਤਿ ਲਹਿਆ ॥੫॥
ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ ਜਤ ਵਿਣੁ ਕਾਹੇ ਜਨੇਊ ॥
ਨਾਵਹੁ ਧੋਵਹੁ ਤਿਲਕੁ ਚੜਾਵਹੁ ਸੁਚ ਵਿਣੁ ਸੋਚ ਨ ਹੋਈ ॥੬॥
ਕਲਿ ਪਰਵਾਣੁ ਕਤੇਬ ਕੁਰਾਣੁ ॥
ਪੋਥੀ ਪੰਡਿਤ ਰਹੇ ਪੁਰਾਣ ॥
ਨਾਨਕ ਨਾਉ ਭਇਆ ਰਹਮਾਣੁ ॥
ਕਰਿ ਕਰਤਾ ਤੂ ਏਕੋ ਜਾਣੁ ॥੭॥
ਨਾਨਕ ਨਾਮੁ ਮਿਲੈ ਵਡਿਆਈ ਏਦੂ ਉਪਰਿ ਕਰਮੁ ਨਹੀ ॥
ਜੇ ਘਰਿ ਹੋਦੈ ਮੰਗਣਿ ਜਾਈਐ ਫਿਰਿ ਓਲਾਮਾ ਮਿਲੈ ਤਹੀ ॥੮॥੧॥

*(੯੦੨)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੁਰਾਤਨ ਸਮੇਂ ਦੀ ਵੰਡ ਨੂੰ ਕੋਈ ਮਹਾਨਤਾ ਨਹੀਂ ਦਿੱਤੀ। ਮਨੁੱਖ ਦੇ ਆਚਰਣ ਅਨੁਸਾਰ ਹੀ ਚੰਗਾ ਤੇ ਮਾੜਾ ਸਮਾਂ ਸਤਜੁਗ ਤੇ ਕਲਜੁਗ ਦਾ ਨਿਬੇੜਾ ਕਰਦਾ ਹੈ। ਕਲਜੁਗ ਦਾ ਪ੍ਰਭਾਵ ਜੀਵ ਦੇ ਮਨਾਂ ਵਿੱਚ ਖੇਡਦਾ ਹੈ।

ਰਾਮਕਲੀ ਦੀ ਇਸ ਅਸਟਪਦੀ ਰਾਹੀਂ ਗੁਰੂ ਨਾਨਕ ਦੇਵ ਜੀ ਆਪਣੇ

ਕਲਜੁਗ ਨੂੰ ਤੀਰਥ 'ਤੇ ਜਾਂ ਕਿਸੇ ਦੇਸ ਵਿੱਚ ਬੈਠਾ ਕਦੇ ਸੁਣਿਆ ਜੇ! ਕਲਜੁਗ ਦਾਨੀ ਦੇ ਨੇੜੇ ਵੀ ਨਹੀਂ ਬੈਠਾ ਵੇਖਿਆ ਅਤੇ ਨਾ ਕਿਸੇ ਮਹਿਲ ਨੂੰ ਉਸਾਰ ਕੇ ਵਿੱਚ ਬੈਠਾ ਵੇਖਿਆ ਹੈ।

ਕਲਜੁਗ ਦੇ ਇਹ ਲੱਛਣ ਤਾਂ ਸਮਝ ਪੈਂਦੇ ਹਨ ਕਿ ਸਚਿਆਰੇ ਪੁਰਸ਼ ਨੂੰ ਹਰ ਭਾਂਤ ਦੀ ਔਕੜ ਦਾ ਸਾਹਮਣਾ ਕਰਨਾ ਪਵੇ ਤੇ ਉਹ ਨੁਕਸਾਨ ਉਠਾਉਂਦਾ ਹੈ। ਨਾਮ ਜਪਣ ਵਾਲੇ ਪੁਰਸ਼ਾਂ ਦੀ ਲੋਕੀਂ ਬਦਨਾਮੀ ਕਰਦੇ ਹਨ।

**ਕਲਜੁਗ ਦੇ ਇਹ ਲੱਛਣ ਹਨ:** ਮਾਲਕ ਨੌਕਰਾਂ ਪਾਸੋਂ ਡਰਦੇ ਹਨ ਤੇ ਨੌਕਰ ਨੂੰ ਮਾਲਕ ਦਾ ਕੋਈ ਭੈਅ ਨਹੀਂ ਤੇ ਜਦੋਂ ਔਕੜ ਆ ਬਣੇ, ਮਾਲਕ ਜ਼ੰਜੀਰਾਂ ਵਿੱਚ ਜਕੜਿਆ ਹੋਵੇ ਤਾਂ ਨੌਕਰ ਹੱਥੋਂ ਮਾਲਕ ਦਾ ਅੰਤ ਹੁੰਦਾ ਹੈ। ਕਲਜੁਗ ਆ ਪਹੁੰਚਿਆ ਹੈ। ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰੋ।

ਪਹਿਲੇ ਤਿੰਨਾਂ ਜੁਗਾਂ ਦੇ ਸ਼ੁਭ ਕਰਮਾਂ ਦਾ ਪ੍ਰਭਾਵ ਪਰਤ ਗਿਆ ਹੈ। ਪਰਮਾਤਮਾ ਦੀ ਕ੍ਰਿਪਾ ਹੋਵੇ ਤਾਂ ਉਹ ਗੁਣ ਪਰਤ ਸਕਦੇ ਹਨ।

ਇਹ ਕਲ੍ਹਾ (ਝਗੜੇ) ਦਾ ਸਮਾਂ ਹੈ। ਮੁਸਲਮਾਨ ਰੀਤਾਂ-ਰਿਵਾਜਾਂ ਪ੍ਰਧਾਨ ਹਨ। ਨੀਲਧਾਰੀ ਕਾਜ਼ੀ ਨੇ ਹੀ ਕ੍ਰਿਸ਼ਨ ਦੀ ਥਾਂ ਮੱਲੀ ਹੈ। ਇਸਲਾਮੀ ਕਾਨੂੰਨ ਹੀ ਫ਼ੈਸਲੇ ਕਰਨ ਵਾਲਾ ਬਣਿਆ ਹੋਇਆ ਹੈ। ਅਥਰਵਣ ਵੇਦ (ਜਾਦੂ ਟੂਣਿਆਂ ਦਾ ਪ੍ਰਚਾਰਕ) ਬ੍ਰਹਮਾ ਜਿਸ ਦਾ ਰਚੈਤਾ ਹੈ, ਉਹ ਹੀ ਇਸ ਜੁਗ ਵਿੱਚ ਪ੍ਰਧਾਨ ਹੈ। (ਜੇ ਇਹ ਮੰਨ ਵੀ ਲਿਆ ਜਾਵੇ ਕਿ ਕਲਜੁਗ ਦਾ ਸਮਾਂ ਆ ਗਿਆ ਹੈ) ਉੱਚਾ ਆਚਰਨ ਤੇ ਪ੍ਰਭੂ ਦੀ ਸਿਫ਼ਤਿ-ਸਾਲਾਹ ਹੀ ਇਸ ਸਮੇਂ ਕੰਮ ਆਉਣਗੇ।

ਪ੍ਰਭੂ ਬਿਨਾਂ ਪੂਜਾ ਕਿਸ ਲੇਖੇ ਸੱਚ ਤੋਂ ਬਿਨਾਂ ਸੰਜਮ ਕਿਸ ਕੰਮ? ਜੇ ਮਨ 'ਤੇ ਕਾਬੂ ਨਹੀਂ ਤਾਂ ਜਨੇਊ ਦਾ ਕੀ ਲਾਭ? ਇਸ਼ਨਾਨ ਕਰਨ ਤੇ ਕੇਸਰ ਦਾ ਤਿਲਕ ਲਾਉਣ ਨਾਲ ਸਰੀਰ ਸੁੱਚਾ ਨਹੀਂ ਹੁੰਦਾ ਬਿਨਾਂ ਮਨ ਦੀ ਪਵਿੱਤਰਤਾ ਦੇ।

ਕਲਜੁਗ ਵਿੱਚ ਮੁਸਲਮਾਨੀ ਰਾਜ ਕਾਰਨ ਕਤੇਬ ਤੇ ਕੁਰਾਨ ਦਾ ਹੀ ਬੋਲਬਾਲਾ ਹੈ। ਪਰਮਾਤਮਾ ਦਾ ਨਾਂ ਵੀ ਬਦਲ ਕੇ ਰਹਮਾਣੁ ਪ੍ਰਚੱਲਤ ਹੋ ਗਿਆ ਹੈ। ਕਰਤਾਰ ਦਾ ਹੀ ਇਹ ਸਭ ਵਰਤਾਰਾ ਹੈ। ਹੇ ਨਾਨਕ! ਜੋ ਪਰਮਾਤਮਾ ਨਾਲ ਜੁੜਿਆ ਹੋਇਆ ਹੈ, ਉਸੇ ਨੂੰ ਉੱਚੀ ਪਦਵੀ ਪ੍ਰਾਪਤ ਹੋਵੇਗੀ। ਲੇਖੇ ਦੀ ਇਹ ਇੱਕੋ ਇੱਕ ਗੱਲ ਹੈ। ਘਰ ਵਿੱਚ ਵਸਤੂ ਦੇ ਹੁੰਦਿਆਂ ਬਾਹਰ ਮੰਗਣ ਟੁਰ ਪੈਣ

ਇਸ ਦਾ ਵਿਕਾਸ ਸਹਿਜੇ ਸਹਿਜੇ ਹੋਇਆ ਹੈ। ਮਨੁੱਖ ਦੇ ਪੁਰਖੇ ਅੱਜ ਦੇ ਮਨੁੱਖ ਤੋਂ ਬਹੁਤ ਵੱਖਰੀ ਸ਼ਕਲ ਦੇ ਸਨ ਅਤੇ ਕਈ ਪੜਾਵਾਂ ਵਿੱਚੋਂ ਲੰਘੇ ਸਨ। ਦੋਹਾਂ ਜੰਘਾਂ (ਲੱਤਾਂ) 'ਤੇ ਖੜਾ ਹੋਣਾ ਸਿੱਖਣ ਲਈ ਉਨ੍ਹਾਂ ਨੂੰ ਪੰਜ ਲੱਖ ਸਾਲ ਦਾ ਸੰਘਰਸ਼ ਕਰਨਾ ਪਿਆ। ਅੱਜ ਤੋਂ ਤਕਰੀਬਨ ਇੱਕ ਲੱਖ ਸਾਲ ਹੀ ਹੋਇਆ ਹੈ ਜਦੋਂ ਪੁਰਾਣੇ ਸਮੇਂ ਦੇ ਮਨੁੱਖ ਦਾ ਅਜੋਕੇ ਮਨੁੱਖ ਵਾਂਗ ਮੂੰਹ ਮੱਥਾ ਨਿਖਰ ਕੇ ਸਾਮ੍ਹਣੇ ਆਇਆ। ਮਨੁੱਖ ਦਾ ਇਤਿਹਾਸ ਤਾਂ ਕੇਵਲ ਦਸ ਹਜ਼ਾਰ ਸਾਲ ਤੋਂ ਉਪਰ ਦਾ ਨਹੀਂ। ਸਤਜੁਗ, ਤ੍ਰੇਤਾ, ਦੁਆਪਰ ਆਦਿ ਜੁਗਾਂ ਦੀ ਆਰਬਲਾ ਜੇ ਸ਼ਾਸਤਰਾਂ ਅਨੁਸਾਰ ਜੋੜੀ ਜਾਵੇ ਤਾਂ ਇਹ 4320000 (ਤ੍ਰਿਤਾਲੀ ਲੱਖ ਵੀਹ ਹਜ਼ਾਰ) ਵਰ੍ਹੇ ਬਣਦੀ ਹੈ, ਜੋ ਵਿਗਿਆਨ ਦੇ ਮਿਥੇ ਮਿਆਰ ਨਾਲ ਸਹੀ ਨਹੀਂ ਬੈਠਦੀ। ਮਨੁੱਖ ਦੀ ਆਯੂ ਵਿਗਿਆਨ ਅਨੁਸਾਰ ਪੰਜ ਲੱਖ ਸਾਲ ਤੋਂ ਵਧੇਰੇ ਨਹੀਂ। ਇਸ ਆਯੂ ਵਿੱਚ ਉਹ ਜੰਗਲ ਦਾ ਵਾਸੀ ਸੀ। ਇਤਿਹਾਸਕ ਮਨੁੱਖ ਦੀ ਉਮਰ ਤਾਂ ਕੇਵਲ ਦਸ ਹਜ਼ਾਰ ਸਾਲ ਤੋਂ ਵਧੇਰੇ ਨਹੀਂ। ਮਨੁੱਖ ਦਾ ਵਿਕਾਸ ਹੋ ਰਿਹਾ ਹੈ। ਵਿੱਦਿਆ, ਸਾਇੰਸ ਦੇ ਖੇਤਰ ਵਿੱਚ ਇਸ ਨੇ ਆਖ਼ਰਾਂ ਦੀ ਪ੍ਰਗਤੀ (ਤਰੱਕੀ) ਕੀਤੀ ਹੈ।

ਮੁੱਢ ਵਿੱਚ ਮਨੁੱਖ ਪੱਥਰ ਦੇ ਹਥਿਆਰ ਬਣਾਉਣਾ ਸਿੱਖਿਆ। ਧਾਤਾਂ ਦਾ ਕੋਈ ਗਿਆਨ ਨਹੀਂ ਸੀ। ਮਗਰੋਂ ਕੈਂਹ ਕਾਂਸੀ ਦੀ ਧਾਤ ਦੇ ਹਥਿਆਰ ਤੇ ਬਰਤਨ ਬਣਾਉਣ ਦਾ ਗੁਰ ਆ ਗਿਆ। ਜਦੋਂ ਵਧੇਰੇ ਗਿਆਨ ਦੀ ਪ੍ਰਾਪਤੀ ਹੋਈ ਤਾਂ ਮਨੁੱਖ ਦਾ ਲੋਹੇ ਦੇ ਜੁਗ ਵਿੱਚ ਪ੍ਰਵੇਸ਼ ਹੋਇਆ। ਲੋਹੇ ਦੀ ਉਪਲਬਧੀ ਮਗਰੋਂ ਹੀ ਮਸ਼ੀਨੀ ਜੁਗ ਦਾ ਆਰੰਭ ਹੋਇਆ।

ਦੂਜੇ ਸੰਸਾਰ ਯੁੱਧ ਦੇ ਅੰਤ ਵਿੱਚ ਐਟਮ (ਪ੍ਰਮਾਣੂ ਤੇ ਪੁਲਾੜ) ਜੁਗ ਸ਼ੁਰੂ ਹੋਇਆ ਤੇ ਅੱਜ ਦੇ ਸਮੇਂ ਮਨੁੱਖ ਦੀ ਉਪਲਬਧੀ ਦਾ ਟਾਕਰਾ ਕਰਨ ਨਾਲ ਇਹ ਸਿੱਧ ਹੁੰਦਾ ਹੈ ਕਿ ਮੁੱਢ ਵਿੱਚ ਮਨੁੱਖ ਘਸੀਟੀਆਂ ਕਰਦਾ ਸੀ, ਫਿਰ ਗੋਡਿਆਂ ਤੇ ਪੈਰਾਂ ਦੇ ਭਾਰ ਰਿੜ੍ਹਿਆ। ਮਗਰੋਂ ਕਿਸੇ ਰੇੜ੍ਹੂ ਦੇ ਆਸਰੇ ਟੁਰਿਆ ਤੇ ਕੁੱਝ ਸਦੀਆਂ ਤੋਂ ਹੀ ਆਸਰੇ ਤੋਂ ਬਿਨਾਂ ਮਨੁੱਖ ਆਪਣੇ ਪੈਰਾਂ 'ਤੇ ਖੜਾ ਹੋਣ ਜੋਗਾ ਤੇ ਚੱਲਣ ਤੇ ਭੱਜਣ ਜੋਗਾ ਹੋ ਸਕਿਆ।

ਇਸ ਵਿੱਚ ਸੰਦੇਹ ਨਹੀਂ ਕਿ ਮਨੁੱਖ ਭੌਤਿਕ ਤੇ ਪਦਾਰਥਕ ਤਰੱਕੀ ਦੀਆਂ ਸਿਖਰਾਂ 'ਤੇ ਅੱਪੜ ਗਿਆ ਹੈ, ਪਰ ਅਧਿਆਤਮਕ-ਵਾਦ ਵਿੱਚ ਬਹੁਤ ਹੱਦ ਤੱਕ ਪਛੜ ਗਿਆ ਹੈ। ਇਸ ਸਮੇਂ ਚਿੱਤਰ-ਉਸਾਰੀ ਅਤੇ ਅਧਿਆਤਮਕ ਖੇਤਰ ਵਿੱਚ

ਆਓ, ਸਤਜੁਗ ਲਿਆਉਣ ਲਈ ਰਲ ਕੇ ਜੁਟ ਕੇ, ਹੰਭਲਾ ਮਾਰੀਏ। ਇਹ ਮਨੁੱਖ ਦੀ ਹੋਣੀ ਦਾ ਕ੍ਰਿਸ਼ਮਾ ਹੋਵੇਗਾ। ਜਿਸ ਆਨੰਦ ਦਾ ਸੰਕਲਪ ਕੀਤਾ ਸੀ, ਉਹ ਸਾਖਿਆਤ ਪ੍ਰਾਪਤ ਹੋਵੇਗਾ। ਇਸ ਵਿੱਚ ਕੋਈ ਸੰਦੇਹ ਨਹੀਂ।

ਰਾਮਾਇਣ ਤੇ ਮਹਾਂਭਾਰਤ ਵਰਗੇ ਗ੍ਰੰਥਾਂ ਵਿੱਚ ਵੀ ਸਤਜੁਗ, ਤ੍ਰੇਤਾ, ਦੁਆਪਰ ਦੇ ਰਾਜਿਆਂ ਤੇ ਹੋਰ ਅਨੇਕਾਂ ਪੁਰਸ਼ਾਂ ਦੇ ਸੁਭਾਅ (ਤੌਰ-ਤਰੀਕੇ) ਅੱਜ ਦੇ ਯੁਗ ਨਾਲੋਂ ਵੱਖਰੇ ਨਹੀਂ ਸਨ। ਕਈ ਕਈ ਇਸਤਰੀਆਂ ਕਰਨ ਦਾ ਰਿਵਾਜ ਸੀ। ਜੂਆ ਖੇਡਣਾ, ਸ਼ਰਾਬ ਪੀਣੀ ਆਮ ਸੀ। ਇਸਤਰੀਆਂ ਦੇ ਉਧਾਲਣ ਤੇ ਬੇਪਤੀ ਕਰਨ ਦੇ ਵੀ ਪ੍ਰਕਰਣ ਮਿਲਦੇ ਹਨ। ਭਰਾ ਮਾਰੂ ਯੁੱਧ ਵੀ ਕੀਤੇ ਜਾਂਦੇ ਸਨ।

# ਵਾਰ ਆਸਾ ਜੀ ਕੀ

ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਤਿੰਨ ਵਾਰਾਂ—ਮਾਝ, ਆਸਾ ਅਤੇ ਮਲਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਹਨ। ਵਾਰਾਂ ਦਾ ਮੁੱਢਲਾ ਸਰੂਪ ਪਉੜੀਆਂ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਉੜੀਆਂ ਨਾਲ ਸਲੋਕਾਂ ਦੀ ਜੜਤ (ਮੇਲ) ਕਰਕੇ ਇਨ੍ਹਾਂ ਦਾ ਨਿਖਾਰ ਕੀਤਾ। ਹਰ ਇੱਕ ਵਾਰ ਦੀ ਆਪਣੀ ਆਪਣੀ ਮਹੱਤਤਾ ਹੈ। ਸ੍ਰੀ ਆਸਾ ਜੀ ਦੀ ਵਾਰ ਦੀ ਵਿਸ਼ੇਸ਼ਤਾਈ ਅਨੂਪਮ ਹੈ। ਸੰਸਾਰ ਦੇ ਹਰ ਗੁਰਧਾਮ ਵਿੱਚ ਦੀਵਾਨ ਦੀ ਅਰੰਭਤਾ ਆਸਾ ਦੀ ਵਾਰ ਨਾਲ ਹੁੰਦੀ ਹੈ। ਇਸ ਵਾਰ ਵਿੱਚ ਗੁਰਦੇਵ ਨੇ ਪ੍ਰਚੱਲਤ ਰਸਮਾਂ-ਰਿਵਾਜਾਂ ਅਤੇ ਫੋਕਟ ਕਰਮਕਾਂਡਾਂ ਬਾਰੇ ਆਪਣੇ ਦਾਰਸ਼ਨਿਕ ਵਿਚਾਰ ਬੜੀ ਸਪੱਸ਼ਟਤਾ ਨਾਲ ਪ੍ਰਗਟ ਕੀਤੇ ਹਨ। ਇਨ੍ਹਾਂ ਤੋਂ ਬਚਣ ਲਈ ਆਗਿਆ ਕੀਤੀ ਹੈ। ਜ਼ਿੰਦਗੀ ਦੇ ਹਰ ਮਸਲੇ ਨੂੰ ਸੁਧਾਰਨ ਲਈ ਇਸ ਵਿੱਚ ਸੇਧਾਂ ਦਿੱਤੀਆਂ ਹਨ। ਜਨਮ ਮਰਨ 'ਤੇ ਸੁੱਚ-ਭਿੱਟ ਦੀ ਚਰਚਾ ਕੀਤੀ ਹੈ। ਜਨੇਊ ਬਾਰੇ ਵੀ ਵਿਚਾਰ ਮਿਲਦੇ ਹਨ। ਸੱਚ ਨੂੰ ਅਪਨਾਉਣ ਵਾਲੇ ਦੀ ਵਿਆਖਿਆ ਇਸ ਬਾਣੀ ਦਾ ਵਿਸ਼ੇਸ਼ ਵਿਸ਼ਾ ਹੈ। ਵਾਰ ਦਾ ਮੁੱਢ ਅਕਾਲ ਪੁਰਖ ਦੀ ਉਸਤਤੀ ਨਾਲ ਆਰੰਭ ਹੁੰਦਾ ਹੈ। ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਿਆਂ ਗੁਰੂ ਸਾਹਿਬ ਫ਼ੁਰਮਾਉਂਦੇ ਹਨ:

> ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ ॥
> ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥
> ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ ॥
> ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ ॥ (੪੬੩)

ਅਕਾਲ ਪੁਰਖ ਸੁਤੇ ਪ੍ਰਕਾਸ਼ ਹੈ। ਉਨ੍ਹਾਂ ਆਪਣਾ ਨਾਮ ਆਪ ਹੀ ਪ੍ਰਗਟ ਕੀਤਾ ਹੈ। ਬ੍ਰਹਿਮੰਡ ਅਕਾਲ ਪੁਰਖ ਦੀ ਸਾਜਣਾ ਹੈ। ਬ੍ਰਹਿਮੰਡ ਦੇ ਸਾਰੇ ਕਾਰ-

ਕਰਨ ਨਾਲ ਹੀ ਕਾਬੂ 'ਚ ਆਉਂਦਾ ਹੈ। ਗੁਰੂ ਸਾਹਿਬ ਵਿਖਾਵੇ ਦੇ ਚਿੰਨ੍ਹਾਂ, ਪ੍ਰਤੀਕਾਂ ਬਾਰੇ ਇਵੇਂ ਨਿਰਣਾ ਕਰਦੇ ਹਨ:

ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥
ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥
ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ॥
ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥ (੪੭੧)

ਜੇਕਰ ਜਨੇਊ ਤੁਹਾਨੂੰ ਦਇਆ, ਸੰਤੋਖ, ਕਾਮ, ਕ੍ਰੋਧ, ਲੋਭ ਆਦਿ ਤੋਂ ਬਚਣ ਦੀ ਪ੍ਰੇਰਣਾ ਦਿੰਦਾ ਹੈ ਤਾਂ ਇਸਦੇ ਪਹਿਨਣ ਦਾ ਫ਼ਾਇਦਾ ਹੈ, ਨਹੀਂ ਤਾਂ ਇਹ ਵਿਖਾਵੇ ਦਾ ਹੀ ਚਿੰਨ੍ਹ ਹੈ। ਇਸ ਨਾਲ ਕੋਈ ਅਧਿਆਤਮਕ ਲਾਭ ਪ੍ਰਾਪਤ ਨਹੀਂ ਹੁੰਦਾ।

ਪੜਿ ਪੁਸਤਕ ਸੰਧਿਆ ਬਾਦੰ॥
ਸਿਲ ਪੂਜਸਿ ਬਗੁਲ ਸਮਾਧੰ॥
ਮੁਖਿ ਝੂਠ ਬਿਭੂਖਣ ਸਾਰੰ॥
ਤ੍ਰੈਪਾਲ ਤਿਹਾਲ ਬਿਚਾਰੰ॥
ਗਲਿ ਮਾਲਾ ਤਿਲਕੁ ਲਿਲਾਟੰ॥
ਦੁਇ ਧੋਤੀ ਬਸਤ੍ਰ ਕਪਾਟੰ॥
ਜੇ ਜਾਣਸਿ ਬ੍ਰਹਮੰ ਕਰਮੰ॥
ਸਭਿ ਫੋਕਟ ਨਿਸਚਉ ਕਰਮੰ॥ (੪੭੦)

ਭਾਵ, ਹੇ ਪੰਡਿਤ! ਤੂੰ ਧਾਰਮਕ ਪੁਸਤਕਾਂ ਪੜ੍ਹਦਾ ਹੈਂ, ਸੰਧਿਆ ਕਰਦਾ ਹੈਂ ਤੇ ਹੋਰਾਂ ਪੁਰਸ਼ਾਂ ਨਾਲ ਇਸਦੀ ਚਰਚਾ ਛੇੜਦਾ ਹੈਂ। ਮੂਰਤੀ ਤੇ ਸ਼ਿਲਾ ਨੂੰ ਪੂਜਦਾ ਹੈਂ ਬਗਲੇ ਵਾਂਗ ਸਮਾਧੀ ਲਾ ਕੇ। ਝੂਠ ਬੋਲਦਾ ਹੈਂ, ਉਸ ਝੂਠ ਨੂੰ ਸੁੰਦਰ ਸ਼ਬਦਾਂ ਦੇ ਗਹਿਣਿਆਂ ਨਾਲ ਸ਼ਿੰਗਾਰ ਕੇ ਪੇਸ਼ ਕਰਦਾ ਹੈਂ। ਮਨੋਂ ਪ੍ਰਭੂ ਦੀ ਸਿਖਿਆ ਦਾ ਕਾਇਲ ਨਹੀਂ, ਨਾ ਹੀ ਉਸਦੇ ਦਰਸਾਏ ਮਾਰਗ 'ਤੇ ਚੱਲਦਾ ਹੈਂ। ਬਾਕੀ ਦੇ ਸਾਰੇ ਕਾਰਜ ਫੋਕਟ ਕਰਮ ਹਨ:

ਮਾਣਸ ਖਾਣੇ ਕਰਹਿ ਨਿਵਾਜ॥
ਛੁਰੀ ਵਗਾਇਨਿ ਤਿਨ ਗਲਿ ਤਾਗ॥...
ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ॥
ਮਲੇਛ ਧਾਨੁ ਲੇ ਪੂਜਹਿ ਪੁਰਾਣੁ॥

ਤਨਿ ਫਿਟੈ ਫੇੜ ਕਰੇਨਿ॥
ਮਨਿ ਜੂਠੈ ਚੁਲੀ ਭਰੇਨਿ॥
ਕਹੁ ਨਾਨਕ ਸਚੁ ਧਿਆਈਐ॥
ਸੁਚਿ ਹੋਵੈ ਤਾ ਸਚੁ ਪਾਈਐ॥ (੪੭੧)

ਅਰਥਾਤ, ਮਨੁੱਖਾਂ ਨੂੰ ਦੁੱਖ ਦੇਂਦੇ ਹਨ ਤੇ ਵਿਖਾਵੇ ਦੀ ਨਮਾਜ਼ ਪੜ੍ਹਦੇ ਹਨ। ਮਨੁੱਖਾਂ ਨੂੰ ਲੁੱਟ ਕੇ ਵਿਖਾਵੇ ਲਈ ਗਲ ਵਿੱਚ ਜਨੇਊ ਪਾਉਂਦੇ ਹਨ। ਨੀਲੇ ਕੱਪੜੇ ਪਹਿਨ ਕੇ ਰਾਜ ਦਰਬਾਰ ਵਿੱਚ ਵਫ਼ਾਦਾਰ ਹੋਣ ਦੀ ਪ੍ਰਵਾਨਗੀ ਲੈਂਦੇ ਹਨ। ਮੁਗ਼ਲ ਪਠਾਣਾਂ ਕੋਲੋਂ ਪੈਸੇ ਲੈ ਕੇ ਛੁਪ ਕੇ ਪੁਰਾਣਾਂ ਦੀ ਪੂਜਾ ਕਰਦੇ ਹਨ। ਮੁਸਲਮਾਨਾਂ ਦਾ ਬਣਾਇਆ ਮਾਸ ਖਾਂਦੇ ਹਨ। ਚੌਕੇ ਉੱਤੇ ਕਿਸੇ ਨੂੰ ਜਾਣ ਨਹੀਂ ਦਿੰਦੇ। ਪੋਚਾ ਫੇਰ ਕੇ ਆਸ ਪਾਸ ਲਕੀਰ ਪਾ ਦਿੰਦੇ ਹਨ ਤਾਂ ਜੋ ਕਿਸੇ ਦੇ ਆਉਣ ਨਾਲ ਭੋਜਨ ਭਿੱਟ ਨਾ ਜਾਵੇ। ਆਪ ਜੂਠੇ ਹਨ। ਮੂੰਹ ਸੁੱਚਾ ਕਰਨ ਲਈ ਚੂਲੀਆਂ ਭਰਦੇ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਪਰੋਕਤ ਸਦੀਵੀ ਉਪਦੇਸ਼ਾਂ ਦੇ ਹੁੰਦਿਆਂ ਹੋਇਆਂ ਵੀ ਸਿੱਖਾਂ ਵਿੱਚ ਕਈ ਅਜਿਹੇ ਜਥੇ ਹਨ ਜੋ ਅਜੋਕੇ ਸਮੇਂ ਵੀ ਸੁੱਚ-ਭਿੱਟ ਦੇ ਵਹਿਮ ਵਿੱਚ ਜਕੜੇ ਪਏ ਹਨ। ਕਿਸੇ ਆਮ ਦੇ ਹੱਥੋਂ ਤਾਂ ਕੀ, ਉਹ ਸ੍ਰੀ ਹਰਿਮੰਦਰ ਸਾਹਿਬ ਵਿਖੇ ਵਰਤਾਇਆ ਜਾਂਦਾ ਪਵਿੱਤਰ ਪ੍ਰਸ਼ਾਦ ਵੀ ਨਹੀਂ ਲੈਂਦੇ।

ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥
ਸੂਤਕੁ ਕਿਉ ਕਰਿ ਰਖੀਐ ਸੂਤਕੁ ਪਵੈ ਰਸੋਇ॥
ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੇ ਧੋਇ॥ (੪੭੨)

ਗੁਰੂ ਨਾਨਕ ਦੇਵ ਜੀ ਬਚਨ ਕਰ ਰਹੇ ਹਨ ਕਿ ਜਨਮ-ਮਰਣ ਦੀ ਭਿੱਟ ਫ਼ਜ਼ੂਲ ਧਾਰਨਾ ਹੈ। ਭਾਰਤ ਵਰਸ਼ ਵਿੱਚ ਜਦੋਂ ਕਿਸੇ ਇਸਤਰੀ ਦੇ ਬੱਚਾ ਪੈਦਾ ਹੁੰਦਾ ਸੀ ਤਾਂ ਉਸ ਘਰ ਦਾ ਅੰਨ ਦੂਜੇ ਲੋਕਾਂ ਵਾਸਤੇ ਭਿੱਟ ਜਾਂਦਾ ਸੀ। ਕਿਸੇ ਪੁਰਸ਼ ਦੇ ਅਕਾਲ ਚਲਾਣਾ ਕਰ ਜਾਣ ਉਪਰੰਤ ਵੀ ਇਹੋ ਧਾਰਨਾ ਪ੍ਰਚੱਲਤ ਸੀ।

ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਦੀ ਇੱਕ ਵਾਰਤਾ ਦੇ ਜ਼ਿਕਰ ਨਾਲ ਸਾਡੇ ਕਥਨ ਦੀ ਪੁਸ਼ਟੀ ਹੁੰਦੀ ਹੈ। ਸਿੱਖ ਧਰਮ ਦੇ ਪ੍ਰਚਾਰਕ ਨਿਰਮਲੇ, ਉਦਾਸੀ ਤੇ ਗੁਰਵੰਸ਼ ਸਾਰੇ ਬ੍ਰਾਹਮਣਵਾਦ ਦੇ ਵਿਚਾਰਾਂ ਦੇ ਹਾਮੀ ਸਨ। ਮੰਗਵਾਲ ਪਿੰਡ ਦੇ ਨਿਰਮਲੇ ਸਾਧੂ ਸੰਤ ਦੀਵਾਨ ਸਿੰਘ ਆਪਣੇ ਜਥੇ ਸਮੇਤ ਰਾਵਲਪਿੰਡੀ ਪਧਾਰੇ।

ਲਈ ਮੈਂ ਬਿਸਤਰੇ ਵਿੱਚ ਲੇਟ ਰਿਹਾ ਹਾਂ। ਬਿਸਤਰੇ 'ਤੇ ਲੇਟ ਕੇ ਉਹ ਸੁਖਮਨੀ ਸਾਹਿਬ ਦਾ ਪਾਠ ਕਰਨ ਲੱਗ ਪਿਆ। ਕੁੱਝ ਦੇਰ ਬਾਅਦ ਉਸਦੀ ਆਵਾਜ਼ ਬੰਦ ਹੋ ਗਈ। ਕੌਰ ਸਿੰਘ ਨੇ ਸਮਝਿਆ ਕਿ ਸ਼ਾਇਦ ਸੂਬਾ ਸਿੰਘ ਸੌਂ ਗਿਆ ਹੈ। ਕੁੱਝ ਦੇਰ ਬਾਅਦ ਜਦੋਂ ਉਸਨੇ ਸੂਬਾ ਸਿੰਘ ਨੂੰ ਉਠਾਉਣ ਦੀ ਕੋਸ਼ਿਸ਼ ਕੀਤੀ ਤਾਂ ਵੇਖਿਆ ਕਿ ਸੂਬਾ ਸਿੰਘ ਤਾਂ ਅਕਾਲ ਚਲਾਣਾ ਕਰ ਗਏ ਹਨ। ਕੌਰ ਸਿੰਘ ਨੇ ਸਾਹਿਬ ਦਿਆਲ ਜੀ ਨੂੰ ਸਾਰੀ ਵਾਰਤਾ ਦੱਸੀ। ਬਾਬਾ ਦਿਆਲ ਜੀ ਨੇ ਸਲਾਹ ਦਿੱਤੀ ਕਿ ਸੰਤ ਦੀਵਾਨ ਸਿੰਘ ਨਾਲ ਗੱਲ ਕਰ ਲਵੋ ਕਿ ਸੂਬਾ ਸਿੰਘ ਦਾ ਸੰਸਕਾਰ ਕਰਨ ਉਪਰੰਤ ਲੰਗਰ ਸੰਗਤਾਂ ਵਿੱਚ ਵਰਤਾ ਦਿੱਤਾ ਜਾਵੇ। ਕੌਰ ਸਿੰਘ ਨੇ ਸੰਤਾਂ ਪਾਸ ਜਾ ਕੇ ਸਾਰੀ ਵਿਥਿਆ ਸੁਣਾਈ। ਸੰਤ ਦੀਵਾਨ ਸਿੰਘ ਗ਼ੁੱਸੇ ਵਿੱਚ ਬੋਲੇ, "ਤੂੰ ਬੜਾ ਮੂਰਖ ਇਨਸਾਨ ਹੈਂ, ਤੇਰੇ ਭਰਾ ਦੀ ਮੌਤ ਕਾਰਨ ਤੇਰੇ ਘਰ ਸੂਤਕ ਪੈ ਗਿਆ ਹੈ। ਤੂੰ ਭਿੱਟਿਆ ਹੋਇਆ ਪ੍ਰਸ਼ਾਦ ਸੰਗਤਾਂ ਨੂੰ ਛਕਾਉਣ ਦੀ ਗੱਲ ਕਰ ਰਿਹਾ ਹੈਂ।" ਇਹ ਗੱਲ ਸੁਣ ਕੇ ਕੌਰ ਸਿੰਘ ਨਿਰਾਸ਼ ਹੋ ਕੇ ਵਾਪਸ ਆ ਗਿਆ। ਸ੍ਰੀ ਸਾਹਿਬ ਬਾਬਾ ਦਿਆਲ ਜੀ ਨੇ ਤਿਆਰ ਲੰਗਰ ਭਾਈ ਰਾਮ ਸਿੰਘ ਦੇ ਗੁਰਦਵਾਰੇ ਜਿਥੇ ਉਹ ਦੁਪਹਿਰ ਵੇਲੇ ਸਤਿਸੰਗ ਕਰਦੇ ਸਨ, ਉਥੇ ਮੰਗਵਾ ਕੇ ਸੰਗਤਾਂ ਵਿੱਚ ਵਰਤਾ ਦਿੱਤਾ, ਜੋ ਕਿਸੇ ਨੇ ਲਿਆ ਤੇ ਕਿਸੇ ਨੇ ਨਾ ਲਿਆ।

ਦੂਜੇ ਦਿਨ ਬਾਬਾ ਦਿਆਲ ਜੀ ਬਾਰਾਂਦਰੀ ਦੇ ਗੁਰਦਵਾਰੇ ਗਏ। ਉਥੇ ਰਾਗੀ ਸਿੰਘ ਆਸਾ ਦੀ ਵਾਰ ਦਾ ਕੀਰਤਨ ਕਰ ਰਹੇ ਸਨ। ਰਾਗੀ ਸਿੰਘ ਪੜ੍ਹ ਰਹੇ ਸਨ:

ਖਾਣਾ ਪੀਣਾ ਪਵਿਤ੍ਰ ਹੈ ਦਿਤੋਨੁ ਰਿਜਕੁ ਸੰਬਾਹਿ॥
ਨਾਨਕ ਜਿਨੀ ਗੁਰਮੁਖਿ ਬੁਝਿਆ ਤਿਨਾ ਸੂਤਕੁ ਨਾਹਿ॥ (੪੭੨)

ਬਾਬਾ ਦਿਆਲ ਜੀ ਉਠ ਕੇ ਖੜੇ ਹੋ ਗਏ ਤੇ ਕੜਕਵੀਂ ਆਵਾਜ਼ ਵਿੱਚ ਵਿਅੰਗ ਨਾਲ ਬੋਲੇ, "ਗੁਰਬਾਣੀ ਗ਼ਲਤ ਨਾ ਪੜ੍ਹੋ। ਇਸ ਤੁਕ ਨੂੰ ਸੋਧ ਕੇ ਪੜ੍ਹੋ।" ਦੀਵਾਨ ਸਿੰਘ ਗ਼ੁੱਸੇ ਵਿੱਚ ਆ ਕੇ ਬੋਲਿਆ, "ਕਿਉਂ ਰੰਗ ਵਿੱਚ ਭੰਗ ਪਾ ਰਿਹਾ ਹੈਂ। ਬਾਣੀ ਤਾਂ ਠੀਕ ਪੜ੍ਹੀ ਜਾ ਰਹੀ ਹੈ।" ਬਾਬਾ ਦਿਆਲ ਜੀ ਨੇ ਕੱਲ੍ਹ ਵਾਲੀ ਘਟਨਾ ਚੇਤੇ ਕਰਾਈ ਤੇ ਕਿਹਾ ਕਿ ਗੁਰਬਾਣੀ ਤਾਂ ਉਪਦੇਸ਼ ਕਰਦੀ ਹੈ ਕਿ ਗੁਰਸਿੱਖਾਂ ਵਾਸਤੇ ਕੋਈ ਸੂਤਕ ਪਾਤਕ ਨਹੀਂ, ਪਰ ਤੁਸੀਂ ਸਿੱਖੀ ਦੇ

ਅਰਥਾਤ, ਆਮ ਮਨੁੱਖ ਮਨੋਂ ਤਾਂ ਝੂਠੇ ਹਨ, ਪਰ ਬਾਹਰੋਂ ਕੂੜੀ ਇੱਜ਼ਤ ਤੇ ਪੈਂਹਠ ਬਣਾਈ ਹੋਈ ਹੈ। ਵਿਖਾਵਾ ਬਣਾਈ ਰੱਖਦੇ ਹਨ। ਜੇਕਰ ਅਠਾਹਠ ਤੀਰਥਾਂ 'ਤੇ ਇਸ਼ਨਾਨ ਵੀ ਕਰਨ ਤਾਂ ਇਸ ਨਾਲ ਉਨ੍ਹਾਂ ਦੇ ਮਨ ਦੀ ਮੈਲ ਨਹੀਂ ਉਤਰ ਸਕਦੀ। ਜਿਨ੍ਹਾਂ ਮਨੁੱਖਾਂ ਦੇ ਅੰਦਰ ਕੋਮਲਤਾ, ਪ੍ਰੇਮ, ਨਿਮਰਤਾ ਤੇ ਰੇਸ਼ਮ ਵਰਗੀ ਕੂਲੀ ਬਿਰਤੀ ਹੈ, ਭਾਵੇਂ ਬਾਹਰੋਂ ਉਨ੍ਹਾਂ ਦਾ ਰੁੱਖਾਪਣ ਲੱਗਦਾ ਹੈ, ਪਰ ਉਹ ਬੰਦੇ ਨੇਕ ਹਨ, ਸੱਚੇ ਹਨ। ਉਨ੍ਹਾਂ ਦਾ ਰੱਬ ਨਾਲ ਨਿਹੁੰ ਲੱਗਾ ਹੋਇਆ ਹੈ। ਇਸ ਸ਼ਬਦ ਰਾਹੀਂ ਗੁਰੂ ਸਾਹਿਬ ਨੇ ਤੀਰਥਾਂ 'ਤੇ ਇਸ਼ਨਾਨ ਕਰਨ ਦਾ ਕੋਈ ਅਧਿਆਤਮਕ ਲਾਭ ਨਹੀਂ ਮੰਨਿਆ।

ਉਸ ਸਮੇਂ ਇਸਤਰੀ ਜਾਤੀ ਨੂੰ ਸ਼ੂਦਰ ਦਾ ਦਰਜਾ ਦਿੱਤਾ ਜਾਂਦਾ ਸੀ। ਇਸਦਾ ਸਬੂਤ ਹੇਠ ਲਿਖੇ ਪ੍ਰਚੱਲਤ ਲੋਕ-ਗੀਤ ਤੋਂ ਮਿਲਦਾ ਹੈ:

**ਢੋਰ ਗਵਾਰ ਸੂਦਰ ਅਰ ਨਾਰੀ, ਚਾਰੋਂ ਤਾੜਨ ਕੇ ਅਧਿਕਾਰੀ।**

ਪਰ ਗੁਰੂ ਸਾਹਿਬ ਨੇ ਆਸਾ ਦੀ ਵਾਰ ਵਿੱਚ ਇਸਤਰੀ ਜਾਤੀ ਨੂੰ ਬਹੁਤ ਸਨਮਾਨ ਦਿੱਤਾ ਹੈ। ਫ਼ੁਰਮਾਨ ਹੈ:

**ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ॥**
**ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥**
**ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ॥**
**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥** *(੪੭੩)*

ਅਰਥਾਤ, ਇਸਤਰੀ ਪੁਰਸ਼ ਦੀ ਸੱਚੀ ਮਿੱਤਰ ਹੈ ਤੇ ਉਹ ਹੀ ਘਰ-ਵਿਹਾਰ ਨੂੰ ਚਲਾਉਂਦੀ ਹੈ। ਉਸਨੂੰ ਮੰਦਾ ਕਿਸ ਤਰ੍ਹਾਂ ਕਿਹਾ ਜਾ ਸਕਦਾ ਹੈ ਜੋ ਰਾਜੇ ਮਹਾਰਾਜਿਆਂ ਨੂੰ ਜਨਮ ਦਿੰਦੀ ਹੈ।

ਮਹਾਰਾਜਾ ਰਣਜੀਤ ਸਿੰਘ ਦੇ ਖ਼ਾਲਸਾ ਰਾਜ ਸਮੇਂ ਸਿੱਖ ਸਮਾਜ ਗੁਰੂ ਸਾਹਿਬ ਦੇ ਉਪਰੋਕਤ ਫ਼ੁਰਮਾਨ ਨੂੰ ਪੂਰੀ ਤਰ੍ਹਾਂ ਭੁੱਲ ਗਿਆ ਸੀ। ਜੰਮਦੀਆਂ ਕੁੜੀਆਂ ਨੂੰ ਮਾਰਨ, ਸਤੀ ਪ੍ਰਥਾ, ਇੱਕ ਤੋਂ ਵੱਧ ਪਤਨੀਆਂ ਰੱਖਣ ਦਾ ਰਿਵਾਜ ਪ੍ਰਚੱਲਤ ਹੋ ਗਿਆ। ਮਹਾਰਾਜਾ ਰਣਜੀਤ ਸਿੰਘ ਦੇ ਸਮਕਾਲੀ ਸ੍ਰੀ ਸਾਹਿਬ ਬਾਬਾ ਦਿਆਲ ਜੀ ਨੇ ਗੁਰਬਾਣੀ ਦੇ ਉਲਟ ਹੋ ਰਹੇ ਇਸ ਸਮਾਜਕ ਕਾਰੇ ਖ਼ਿਲਾਫ਼ ਡੱਟ ਕੇ ਸੰਘਰਸ਼ ਕੀਤਾ। ਨਿਰੰਕਾਰੀ ਚੱਲਣ ਦੇ ਚਿੱਠੇ ਵਿੱਚ ਦਰਜ ਹੈ ਕਿ ਜਦੋਂ ਬੇਟਾ ਅਥਵਾ ਬੇਟੀ ਦਾ ਜਨਮ ਹੁੰਦਾ ਹੈ ਤਾਂ ਅਸੀਂ ਗੁਰੂ ਦਾ ਕੜਾਹ-ਪ੍ਰਸ਼ਾਦ ਕਰਦੇ ਹਾਂ ਤੇ ਕੀਰਤਨ ਕਰਦੇ ਹਾਂ। 1891 ਦੀ ਗਜ਼ਟ ਵਿੱਚ ਦਰਜ ਹੈ ਕਿ ਨਿਰੰਕਾਰੀਆਂ

ਬੰਦ ਕਰਵਾਉਣ ਤੋਂ ਇਲਾਵਾ ਵਿਧਵਾ ਵਿਆਹ ਕਰਵਾ ਕੇ ਇਸਤਰੀ ਜਾਤੀ ਦੇ ਅਧਿਕਾਰਾਂ ਦੀ ਰੱਖਿਆ ਕੀਤੀ।

ਗੁਰੂ ਸਾਹਿਬ ਨੇ ਸਚਿਆਰ ਹੋਣ ਉੱਤੇ ਬੜਾ ਬਲ ਦਿੱਤਾ ਹੈ। ਫ਼ੁਰਮਾਨ ਹੈ:

**ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ॥**
**ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ॥**
**ਸਚੁ ਤਾਂ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ॥**
**ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ॥**
**ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ॥**
**ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ॥** *(੪੬੮)*

ਅਰਥਾਤ, ਅਸਲ ਦੀ ਸਮਝ ਉਦੋਂ ਆਉਂਦੀ ਹੈ ਜਦ ਮਨੁੱਖ ਆਪਣੇ ਮਨ ਨੂੰ ਅਸਲ ਨਾਲ ਜੋੜਦਾ ਹੈ। ਇਸ ਨਾਲ ਮਨ ਵਿੱਚ ਖੇੜਾ ਪੈਦਾ ਹੁੰਦਾ ਹੈ। ਮਾਇਆ ਦੇ ਭਰਮ-ਜਾਲ ਟੁੱਟ ਜਾਂਦੇ ਹਨ। ਜਗਤ ਤੇ ਮਨੁੱਖੀ ਜੀਵਨ-ਜੁਗਤ ਦੀ ਅਸਲੀਅਤ ਸਮਝ ਪੈਂਦੀ ਹੈ। ਸਰੀਰ ਰੂਪੀ ਧਰਤੀ ਉੱਤੇ ਪ੍ਰਭੂ ਦਾ ਨਾਮ ਸੰਚਿਆ ਜਾਂਦਾ ਹੈ। ਸੱਚ ਦੀ ਪਰਖ ਉਦੋਂ ਹੁੰਦੀ ਹੈ ਜਦੋਂ ਮਨੁੱਖ ਗੁਰੂ ਤੋਂ ਸਿੱਖਿਆ ਲੈ ਕੇ ਸਭ ਜੀਵਾਂ ਉੱਤੇ ਦਇਆ ਕਰਨ 'ਚ ਨਿਪੁੰਨ ਹੋ ਜਾਵੇ। ਜਦੋਂ ਮਨੁੱਖ ਅੰਦਰਲੇ ਤੀਰਥ ਉੱਤੇ ਟਿਕ ਕੇ ਗੁਰੂ ਪਾਸੋਂ ਉਪਦੇਸ਼ ਲੈ ਕੇ ਅੰਦਰਲੇ ਤੀਰਥ ਉੱਤੇ ਨਿਵਾਸ ਰੱਖਦਾ ਹੈ। ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਜਦੋਂ ਅਸਲੀਅਤ ਦਾ ਮਾਲਕ ਹਿਰਦੇ ਵਿੱਚ ਟਿਕਿਆ ਹੋਵੇ ਤਾਂ ਸਾਰੇ ਦੁੱਖਾਂ ਦਾ ਉਹ ਆਪ ਇਲਾਜ ਬਣ ਜਾਂਦਾ ਹੈ। ਵਿਕਾਰ ਦੂਰ ਹੋ ਜਾਂਦੇ ਹਨ ਤੇ ਪਰਮਾਤਮਾ ਨਾਲ ਉਸ ਮਨੁੱਖ ਦਾ ਪੱਕਾ ਸਬੰਧ ਬਣ ਜਾਂਦਾ ਹੈ। ਅੰਤ ਵਿੱਚ ਗੁਰੂ ਸਾਹਿਬ ਆਪਣੀ ਨਿਮਰਤਾ ਪ੍ਰਗਟ ਕਰਦੇ ਹੋਏ ਬਚਨ ਕਰਦੇ ਹਨ:

**ਵਡੇ ਕੀਆ ਵਡਿਆਈਆ ਕਿਛੁ ਕਹਣਾ ਕਹਣੁ ਨ ਜਾਇ॥**
**ਸੋ ਕਰਤਾ ਕਾਦਰ ਕਰੀਮੁ ਦੇ ਜੀਆ ਰਿਜਕੁ ਸੰਬਾਹਿ॥**
**ਸਾਈ ਕਾਰ ਕਮਾਵਣੀ ਧੁਰਿ ਛੋਡੀ ਤਿੰਨੈ ਪਾਇ॥**
**ਨਾਨਕ ਏਕੀ ਬਾਹਰੀ ਹੋਰ ਦੂਜੀ ਨਾਹੀ ਜਾਇ॥**
**ਸੋ ਕਰੇ ਜਿ ਤਿਸੈ ਰਜਾਇ॥** *(੪੭੫)*

ਅਰਥਾਤ, ਆਸਾ ਦੀ ਵਾਰ ਵਿਚਲੇ ਸਾਰੇ ਵਿਚਾਰ ਉਸ ਅਕਾਲ ਪੁਰਖ ਦੀ ਦੇਣ

# ਯੋਗ ਮੱਤ ਤੇ ਸਿੱਖੀ

ਯੋਗੀ ਹਰਭਜਨ ਜੀ ਨੇ ਅਮਰੀਕਾ ਵਿੱਚ ਜਾ ਕੇ 'ਯੋਗ' ਦੇ ਆਸਨਾਂ ਦੀ ਸਿੱਖਿਆ ਦੇਣ ਦਾ ਕਾਰਜ ਅਰੰਭਿਆ। ਇਨ੍ਹਾਂ ਨੇ ਆਪਣੇ ਸਿਖਿਆਰਥੀਆਂ ਨੂੰ ਖ਼ਾਲਸੇ ਦਾ ਬਾਹਰੀ ਬਾਣਾ ਪਹਿਨਣ ਦੀ ਪ੍ਰੇਰਨਾ ਵੀ ਦਿੱਤੀ। ਕੁੱਝ ਸ਼ਬਦਾਂ ਨੂੰ ਕੀਰਤਨ ਰਾਹੀਂ ਪ੍ਰਚਾਰਿਆ। ਸਹਿਜੇ ਸਹਿਜੇ ਇਸ ਨੇ ਆਪਣੇ ਆਪ ਨੂੰ ਸੰਸਾਰ ਪੱਧਰ ਦੇ ਸਭ ਤੋਂ ਸ੍ਰੇਸ਼ਟ ਤਾਂਤਰਿਕ ਯੋਗ ਦੇ ਆਗੂ ਵਜੋਂ ਪ੍ਰਚਾਰਿਆ। ਸਿੰਘਾਂ ਵਾਲੇ ਬਾਣੇ ਤੇ ਤਾਂਤਰਿਕ ਦੀ ਇਸ ਸੰਧੀ ਨੇ ਵੱਡੇ ਪੱਧਰ 'ਤੇ ਲੋਕਾਂ ਨੂੰ ਪ੍ਰਭਾਵਿਤ ਕੀਤਾ।

ਯੋਗੀ ਜੀ ਨਾਲ ਅਤੇ ਉਨ੍ਹਾਂ ਦੀ ਧਰਮ ਪਤਨੀ ਇੰਦਰਜੀਤ ਕੌਰ ਜੀ ਨਾਲ ਸਾਡੀ ਜਾਣ-ਪਹਿਚਾਣ ਇਨ੍ਹਾਂ ਦੀ ਸ੍ਰੀ ਅੰਮ੍ਰਿਤਸਰ ਦੀ ਪਹਿਲੀ ਫੇਰੀ ਸਮੇਂ ਹੋਈ। 1980 ਵਿੱਚ ਅਸੀਂ ਆਪਣੀ ਪੁਸਤਕ "ਸਿੱਖ ਧਰਮ ਤੇ ਸਿੱਖੀ" ਵਿੱਚ ਇਸ ਅਨੋਖੀ ਸੰਧੀ 'ਤੇ ਹੈਰਾਨਗੀ ਪ੍ਰਗਟ ਕਰਦੇ ਹੋਏ ਲਿਖਿਆ, ਜਿਸਦਾ ਸਿਰਲੇਖ ਸੀ: **"ਯੋਗ ਮੱਤ ਦਾ ਸਿੱਖੀ ਵਿੱਚ ਰਲਾ"**—ਬ੍ਰਾਹਮਣਵਾਦ ਤੇ ਸਿੱਖ ਧਰਮ ਦੇ ਮੁਰੱਕਬ (ਰਲਾ) ਨੂੰ ਅਸੀਂ ਨਿਖੇੜਨ ਵਿੱਚ ਹੁਣ ਤੱਕ ਅਸਮਰੱਥ ਰਹੇ ਹਾਂ। ਅੱਜ ਇੱਕ ਨਵੇਂ ਖ਼ਤਰੇ ਦੀ ਘੰਟੀ ਵੱਜ ਰਹੀ ਹੈ। ਗੁਰੂ ਨਾਨਕ ਦੇਵ ਜੀ ਨੇ ਇੱਕ ਪੂਰੀ ਬਾਣੀ 'ਸਿਧ ਗੋਸਟਿ' ਯੋਗ ਮੱਤ ਤੇ ਸਿੱਖ ਧਰਮ ਦੇ ਬੁਨਿਆਦੀ ਅਸੂਲਾਂ ਨੂੰ ਨਿਖੇੜ ਕੇ ਯੋਗੀਆਂ ਨੂੰ ਨਾਮ-ਸਿਮਰਨ ਨਾਲ ਜੋੜਨ ਦੀ ਪ੍ਰੇਰਨਾ ਦੇਣ ਹਿਤ ਰਚੀ। ਅੱਜ ਯੋਗ ਮੱਤ ਦੇ ਸਿੱਖੀ ਵਿੱਚ ਪ੍ਰਵੇਸ਼ ਨੂੰ ਅਸੀਂ ਮਾਣਦੇ ਰਹੇ ਹਾਂ।... ਗੁਰੂ ਸਾਹਿਬ ਨੇ ਸਪਸ਼ਟ ਸ਼ਬਦਾਂ ਵਿੱਚ 'ਕੁੰਡਲਨੀ ਯੋਗ' ਤੇ 'ਹੱਠ ਯੋਗ' ਦੇ ਮਾਰਗ ਨੂੰ ਅਪ੍ਰਵਾਨ ਕੀਤਾ ਹੈ:

**ਨਿਵਲੀ ਕਰਮ ਭੁਅੰਗਮ ਭਾਠੀ ਰੇਚਕ ਪੂਰਕ ਕੁੰਭ ਕਰੈ॥**
**ਬਿਨੁ ਸਤਿਗੁਰ ਕਿਛੁ ਸੋਝੀ ਨਾਹੀ ਭਰਮੇ ਭੂਲਾ ਬੂਡਿ ਮਰੈ॥**

(੧੨੦੩)

**ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ॥**
**ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ॥**

(੬੪੨)

ਪਰ ਗੁਰਮਤਿ ਅਨੁਸਾਰ ਸੱਚੇ ਯੋਗੀ ਦਾ ਨਿਰਣਾ ਇਉਂ ਹੈ:

**ਪਰ ਨਿੰਦਾ ਉਸਤਤਿ ਨਹ ਜਾ ਕੈ ਕੰਚਨ ਲੋਹ ਸਮਾਨੋ॥**
**ਹਰਖ ਸੋਗ ਤੇ ਰਹੈ ਅਤੀਤਾ ਜੋਗੀ ਤਾਹਿ ਬਖਾਨੋ॥** (੬੮੫)

ਯੋਗੀ ਜੀ ਦੇ ਪ੍ਰਚਾਰ-ਕੇਂਦਰ ਅਮਰੀਕਾ ਅਤੇ ਯੂਰਪ ਵਿੱਚ ਥਾਂ-ਥਾਂ ਫੈਲੇ ਹੋਏ ਹਨ। ਸਿੱਖ ਧਰਮ ਦੇ ਨਾਂ ਤੋਂ ਲੋਕ ਆਕਰਸ਼ਤ ਨਹੀਂ ਹੁੰਦੇ, ਯੋਗ ਸਾਧਨਾ ਹੀ ਆਮ ਲੋਕਾਂ ਨੂੰ ਇਸ ਪਾਸੇ ਲਿਆਉਂਦੀ ਹੈ। ਆਪ ਦੀਆਂ ਪੁਸਤਕਾਂ ਤੇ ਹੋਰ ਕਈ ਵਸਤਾਂ ਦੇ ਸਟਾਲ ਲਾਏ ਜਾਂਦੇ ਹਨ, ਜਿਥੇ ਇਨ੍ਹਾਂ ਵਸਤਾਂ ਦੀ ਕਾਫ਼ੀ ਵਿਕਰੀ ਹੁੰਦੀ ਹੈ।

ਅਜੋਕੇ ਸਮੇਂ ਧਰਮ ਲਾਹੇਵੰਦ ਧੰਦਾ (ਸਨਅਤ) ਬਣ ਗਿਆ ਹੈ। ਧਰਮ ਇੱਕ ਵੱਡੀ ਸਨਅਤ (ਦਸਤਕਾਰੀ) ਹੋ ਨਿਬੜਿਆ ਹੈ। ਧਰਮ ਦੀ ਆੜ ਹੇਠ ਬਹੁਤ ਵੱਡੇ ਵੱਡੇ ਅਦਾਰੇ ਉਗਮ ਰਹੇ ਹਨ। ਆਪ ਆਪਣੀਆਂ ਲਿਖਤਾਂ ਵਿੱਚ ਆਪਣੇ ਆਪ ਨੂੰ ਤਾਂਤਰਿਕ ਯੋਗ ਦਾ ਇੱਕ ਮਹਾਨ ਜਗਤ ਗੁਰੂ ਦੱਸਦੇ ਰਹੇ ਹਨ। ਇਸ ਤਾਂਤਰਿਕ ਯੋਗ ਦਾ ਅੰਦਰਲਾ ਕੁੱਝ ਨਿਵੇਕਲਾ ਹੈ, ਜਿਸਦਾ ਜ਼ਿਕਰ ਗੁਰਪੁਰਵਾਸੀ ਡਾ. ਤਰਲੋਚਨ ਸਿੰਘ ਜੀ ਨੇ ਆਪਣੀ ਅੰਗਰੇਜ਼ੀ ਦੀ ਇੱਕ ਪੁਸਤਕ **ਸਿੱਖਇਜ਼ਮ ਐਂਡ ਤਾਂਤਰਿਕ ਯੋਗਾ** (Sikhism and Tantric Yoga) ਵਿੱਚ ਦਿੱਤਾ ਹੈ। ਇਸ ਪੁਸਤਕ ਵਿੱਚ ਕੁੱਝ ਤਸਵੀਰਾਂ ਜੋ ਯੋਗ ਆਸਨ ਦੀਆਂ ਯੋਗੀ ਜੀ ਦੀ ਪੁਸਤਕ ਵਿੱਚ ਛਪੀਆਂ ਹਨ, ਉਹ ਵੀ ਵੇਖਣਯੋਗ ਹਨ। ਇਨ੍ਹਾਂ ਦਾ ਮੁੱਢਲਾ ਵਿਚਾਰ ਕਾਮ-ਸ਼ਕਤੀ ਦੀ ਕਾਇਆ-ਕਲਪ ਦੁਆਰਾ ਕੁੰਡਲਨੀ ਨਾੜੀ ਜੋ ਮਨੁੱਖ ਦੇ ਸਰੀਰ ਅੰਦਰ ਤ੍ਰਚਾ ਤੋਂ ਉਪਰ ਸੱਪ ਵਾਂਗ ਕੁੰਡਲ ਮਾਰ ਕੇ ਸੁੱਤੀ ਪਈ ਹੈ, ਨੂੰ ਜਾਗਰਤ ਕਰਨ ਨਾਲ ਅਨੇਕਾਂ ਭਾਂਤ ਦੇ ਕਰਿਸ਼ਮੇ ਕਰਨ ਦੇ ਮਨੁੱਖ ਸਮਰੱਥ ਹੋ ਜਾਂਦਾ ਹੈ। ਗੁਰੂ ਘਰ ਵਿੱਚ ਇਸ ਭਰਮ ਨੂੰ ਅਪ੍ਰਵਾਨ ਕੀਤਾ ਗਿਆ ਹੈ। ਭੱਟਾਂ ਦੇ ਸਵੱਈਆਂ ਵਿੱਚ ਦਰਜ ਹੈ:

**ਕੁੰਡਲਨੀ ਸੁਰਝੀ ਸਤਸੰਗਤਿ ਪਰਮਾਨੰਦ ਗੁਰੂ ਮੁਖਿ ਮਚਾ॥**
**ਸਿਰੀ ਗੁਰੂ ਸਾਹਿਬੁ ਸਭ ਊਪਰਿ ਮਨ ਬਚ ਕ੍ਰੰਮ ਸੇਵੀਐ ਸਚਾ॥**

ਗੁਰਸਿੱਖੀ ਦੇ ਪ੍ਰਚਾਰ ਲਈ ਕਿਸੇ ਥੰਮ੍ਹਣ ਦੀ ਲੋੜ ਨਹੀਂ। ਗੁਰਸਿੱਖੀ ਬਾਹਰੋਂ-ਅੰਦਰੋਂ ਇੱਕ ਹੋਣ ਦੀ ਪ੍ਰੇਰਣਾ 'ਤੇ ਬਲ ਦਿੰਦੀ ਹੈ। ਸਿੱਖੀ ਦਾ ਪ੍ਰਚਾਰ ਸਹੀ ਅਰਥਾਂ ਵਿੱਚ ਸਿੱਖ-ਸਿਧਾਂਤਾਂ ਰਾਹੀਂ ਹੀ ਕਰਨਾ ਬਣਦਾ ਹੈ। ਜਪੁਜੀ ਸਾਹਿਬ ਵਿੱਚ ਗੁਰੂ ਜੀ ਸਿੱਧਾਂ ਦੇ ਬਾਹਰਲੇ ਚਿੰਨ੍ਹਾਂ ਬਾਰੇ ਫ਼ੁਰਮਾਉਂਦੇ ਹਨ :

**ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ॥**
**ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ॥** *(੬)*

ਅਰਥਾਤ, ਗੁਰੂ ਸਾਹਿਬ ਯੋਗੀਆਂ ਨੂੰ ਸੰਬੋਧਤ ਕਰਦਿਆਂ ਕਹਿੰਦੇ ਹਨ ਕਿ ਕੰਨਾਂ ਵਿੱਚ ਹੋਰ ਮੁੰਦਰਾਂ ਪਾਉਣ ਦੀ ਥਾਂ ਸੰਤੋਖੀ ਮੁੰਦਰਾਂ ਪਾਉ ਅਤੇ ਝੋਲੀ ਉੱਦਮ ਦੀ ਬਣਾਉ। ਅਕਾਲ ਪੁਰਖ ਨਾਲ ਧਿਆਨ ਜੋੜਨ ਦੀ ਭਬੂਤੀ ਲਗਾਉ। ਤੇਰੀ ਖੱਫਣੀ ਇਹ ਹੋਵੇ ਕਿ ਮਰਣਾ ਹੈ। ਤੇਰਾ ਰਹਿਣ-ਸਹਿਣ ਕੁਆਰੀ ਕੁੜੀ ਵਾਂਗਰ ਪਵਿੱਤਰ ਹੋਵੇ ਅਤੇ ਨਿਸਚੇ ਦਾ ਡੰਡਾ ਹੋਵੇ।

ਯੋਗੀ ਆਪਣੇ ਆਪ ਨੂੰ ਸਭ ਤੋਂ ਉੱਤਮ ਗਿਣਦੇ ਹਨ। ਇਹ ਹਉਮੈ ਰੋਗ ਹੈ, ਜਿਸਨੂੰ ਗੁਰੂ ਸਾਹਿਬ ਨੇ ਦੀਰਘ ਰੋਗ ਮੰਨਿਆ ਹੈ। ਗੁਰੂ ਸਾਹਿਬ ਨੇ ਯੋਗੀਆਂ ਨੂੰ ਇਸ ਰੋਗ ਤੋਂ ਛੁਟਕਾਰਾ ਪਾਉਣ ਲਈ ਨਾਮ ਸਿਮਰਨ ਕਰਨ ਦੀ ਪ੍ਰੇਰਨਾ ਦਿੱਤੀ। ਜਦੋਂ ਗੁਰੂ ਨਾਨਕ ਦੇਵ ਜੀ ਕਰਤਾਰਪੁਰ ਸਾਹਿਬ ਵਿਖੇ ਰਹਿੰਦੇ ਸਨ ਤਾਂ ਉਥੋਂ ਕੁੱਝ ਦੂਰੀ ਉੱਤੇ ਬਟਾਲਾ ਪਿੰਡ ਸੀ। ਉਥੇ ਅਚਲ ਮੰਦਿਰ ਉੱਤੇ ਹਰ ਵਰ੍ਹੇ ਮੇਲਾ ਲੱਗਦਾ ਸੀ। ਇਥੇ ਦੂਰੋਂ ਦੂਰੋਂ ਆ ਕੇ ਯੋਗੀ ਇਕੱਠੇ ਹੁੰਦੇ ਸਨ। ਇਥੇ ਗੁਰੂ ਸਾਹਿਬ ਦੀ ਯੋਗੀਆਂ ਨਾਲ ਪ੍ਰਸ਼ਨੋਤਰੀ ਹੋਈ ਜਿਸਦੇ ਫਲਸਰੂਪ "ਸਿਧ ਗੋਸਟਿ" ਬਾਣੀ ਦਾ ਰਚਣ ਹੋਇਆ।

ਸਿਧ ਗੋਸਟਿ ਵਿੱਚ ਸਤਿਗੁਰਾਂ ਨੇ ਦੋ ਯੋਗੀਆਂ ਦੇ ਨਾਂ ਦਿੱਤੇ ਹਨ, ਜਿਨ੍ਹਾਂ ਨਾਲ ਉਨ੍ਹਾਂ ਦੀ ਪ੍ਰਸ਼ਨੋਤਰੀ ਹੋਈ। ਇਹ ਯੋਗੀ ਸਨ—ਚਰਪਟ ਅਤੇ ਲੋਹਰੀਪਾ। ਭਾਈ ਗੁਰਦਾਸ ਜੀ ਨੇ ਇਸ ਚਰਚਾ ਵਿੱਚ ਇੱਕ ਨਾਂ ਭੰਗਰ ਨਾਥ ਦਿੱਤਾ ਹੈ। ਪਹਿਲਾ ਚਰਪਟ ਯੋਗੀ ਦਸਵੀਂ ਸਦੀ ਵਿੱਚ ਹੋਇਆ, ਗੁਰੂ ਨਾਨਕ ਦੇਵ ਜੀ ਤੋਂ ਪੰਜ ਸਦੀਆਂ ਪਹਿਲਾਂ। ਇਹ ਆਮ ਵੇਖਣ ਵਿੱਚ ਆਉਂਦਾ ਹੈ ਕਿ ਪ੍ਰਸਿੱਧ ਹਸਤੀਆਂ ਦੇ ਨਾਂ ਉਨ੍ਹਾਂ ਦੇ ਸ਼ਰਧਾਲੂ ਆਪਣੇ ਪਰਿਵਾਰਾਂ ਵਿੱਚ ਵਰਤਦੇ ਰਹਿੰਦੇ ਹਨ। ਭੰਗਰ ਨਾਥ ਪ੍ਰਸ਼ਨ ਕਰਦਾ ਹੈ ਕਿ ਨਾਨਕ ਤੂੰ ਦੁੱਧ ਵਿੱਚ ਕਾਂਜੀ ਪਾਈ ਹੈ। ਫਿੱਟੇ ਦੁੱਧ ਵਿੱਚੋਂ ਮੱਖਣ ਨਹੀਂ ਨਿਕਲਦਾ। ਤੂੰ ਉਦਾਸੀ ਬਾਣਾ ਛੱਡ ਕੇ ਫਿਰ ਸੰਸਾਰੀ ਕੱਪੜੇ ਪਹਿਨ ਲਏ ਹਨ।

ਕਰਤੱਵ ਨਹੀਂ ਜੋ ਤੁਹਾਨੂੰ ਦਿਖਾਈਏ। ਸਾਡੇ ਕੋਲ ਤਾਂ ਗੁਰਬਾਣੀ ਤੇ ਗੁਰੂ ਦੀ ਸੰਗਤ ਤੋਂ ਬਿਨਾਂ ਹੋਰ ਕੁੱਝ ਨਹੀਂ। ਗੁਰੂ ਦਾਤਾ ਹੈ, ਉਸਦੀ ਕੀਮਤ ਕੋਈ ਨਹੀਂ ਪਾ ਸਕਦਾ। ਗੁਰੂ ਸਾਹਿਬ ਨੇ ਬਚਨ ਕੀਤਾ ਕਿ ਸੰਸਾਰ ਵਿੱਚ ਇਵੇਂ ਵਿਚਰੀਏ:

**ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥**
**ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥** *(੯੩੮)*

ਅਰਥਾਤ, ਜਿਵੇਂ ਪਾਣੀ ਵਿੱਚ ਉਗਿਆ ਕੌਲ ਫੁੱਲ ਤੇ ਪਾਣੀ ਵਿੱਚ ਤਰਦੀ ਮੁਰਗਾਈ ਪਾਣੀ ਨਾਲੋਂ ਨਿਰਾਲੇ ਰਹਿੰਦੇ ਹਨ, ਇਵੇਂ ਗੁਰੂ-ਸ਼ਬਦ ਨਾਲ ਸੁਰਤੀ ਜੋੜ ਕੇ ਸੰਸਾਰ-ਸਮੁੰਦਰ ਤਰ ਜਾਈਦਾ ਹੈ।

ਗੁਰੂ ਸਾਹਿਬ ਅੰਤਿਮ ਉਪਦੇਸ਼ ਦਿੰਦਿਆਂ ਫ਼ੁਰਮਾਉਂਦੇ ਹਨ:

**ਸਤਿਗੁਰ ਕੈ ਜਨਮੈ ਗਵਨੁ ਮਿਟਾਇਆ॥**
**ਅਨਹਤਿ ਰਾਤੇ ਇਹੁ ਮਨੁ ਲਾਇਆ॥**
**ਮਨਸਾ ਆਸਾ ਸਬਦਿ ਜਲਾਈ॥**
**ਗੁਰਮੁਖਿ ਜੋਤਿ ਨਿਰੰਤਰਿ ਪਾਈ॥**
**ਤ੍ਰੈ ਗੁਣ ਮੇਟੇ ਖਾਈਐ ਸਾਰੁ॥**
**ਨਾਨਕ ਤਾਰੇ ਤਾਰਣਹਾਰੁ॥** *(੯੪੦)*

ਅਰਥਾਤ, ਜਿਵੇਂ ਜਿਵੇਂ ਸਤਿਗੁਰੂ ਦੀ ਸਿੱਖਿਆ ਉੱਤੇ ਅਮਲ ਕਰੀਦਾ ਹੈ, ਤਿਵੇਂ ਤਿਵੇਂ ਮਨ ਦੀ ਭਟਕਣਾ ਦੂਰ ਹੁੰਦੀ ਹੈ। ਵਿਆਪਕ ਪ੍ਰਭੂ ਨਾਲ ਇੱਕ ਰਸ ਹੋਣ ਨਾਲ ਆਨੰਦ ਆਉਂਦਾ ਹੈ ਤੇ ਮਨ ਪਰਚਦਾ ਹੈ। ਮਨ ਦੀਆਂ ਆਸਾਂ ਤੇ ਫੁਰਨੇ ਅਸੀਂ ਗੁਰੂ ਸਾਹਿਬ ਦੇ ਸ਼ਬਦ ਰਾਹੀਂ ਸਾੜੀਆਂ ਹਨ। ਗੁਰੂ ਦੇ ਸਨਮੁਖ ਹੋਇਆਂ ਇੱਕ ਰਸ ਰੱਬੀ ਪ੍ਰਕਾਸ਼ ਲੱਭਿਆ ਹੈ। ਅਸੀਂ ਮਾਇਆ ਦੇ ਤਿੰਨੋਂ ਝਲਕੇ 'ਤਮੋ, ਰਜੋ, ਸਤੋ' ਆਪਣੇ ਮਨ ਉੱਤੇ ਪੈਣ ਨਹੀਂ ਦਿੱਤੇ। ਤਾਰਨ ਦੇ ਸਮਰੱਥ ਪ੍ਰਭੂ ਆਪ ਹੀ ਤਾਰਦਾ ਹੈ। ਅੱਗੇ ਗੁਰੂ ਸਾਹਿਬ ਫ਼ੁਰਮਾਉਂਦੇ ਹਨ:

**ਨਾਮ ਰਤੇ ਸਿਧ ਗੋਸਟਿ ਹੋਇ॥**
**ਨਾਮਿ ਰਤੇ ਸਦਾ ਤਪੁ ਹੋਇ॥**
**ਨਾਮਿ ਰਤੇ ਸਚੁ ਕਰਣੀ ਸਾਰੁ॥**
**ਨਾਮਿ ਰਤੇ ਗੁਣ ਗਿਆਨ ਬੀਚਾਰੁ॥**
**ਬਿਨੁ ਨਾਵੈ ਬੋਲੈ ਸਭੁ ਵੇਕਾਰੁ॥**

ਬਾਰਹ ਮਹਿ ਜੋਗੀ ਭਰਮਾਏ ਸੰਨਿਆਸੀ ਛਿਅ ਚਾਰਿ॥
ਗੁਰ ਕੈ ਸਬਦਿ ਜੋ ਮਰਿ ਜੀਵੈ ਸੋ ਪਾਏ ਮੋਖ ਦੁਆਰੁ॥
ਬਿਨੁ ਸਬਦੈ ਸਭਿ ਦੂਜੈ ਲਾਗੇ ਦੇਖਹੁ ਰਿਦੈ ਬੀਚਾਰਿ॥
ਨਾਨਕ ਵਡੇ ਸੇ ਵਡਭਾਗੀ ਜਿਨੀ ਸਚੁ ਰਖਿਆ ਉਰ ਧਾਰਿ॥

*(੯੪੧)*

ਅਰਥਾਤ, ਪ੍ਰਭੂ ਦਾ ਨਾਂ ਗੁਰੂ ਤੋਂ ਮਿਲਦਾ ਹੈ। ਸੱਚੇ ਪ੍ਰਭੂ ਨਾਲ ਜੁੜੇ ਰਹਿਣਾ ਅਸਲੀ ਜੋਗ ਦੀ ਜੁਗਤੀ ਹੈ। ਪਰ ਜੋਗੀ ਲੋਕ ਆਪਣੇ ਬਾਰਾਂ ਫ਼ਿਰਕਿਆਂ ਅਤੇ ਸੰਨਿਆਸੀ ਆਪਣੇ ਦਸ ਫ਼ਿਰਕਿਆਂ ਕਾਰਨ ਆਪਣੇ ਅਸਲ ਨਿਸ਼ਾਨੇ ਤੋਂ ਭਟਕ ਗਏ ਹਨ। ਜੋ ਮਨੁੱਖ ਸਤਿਗੁਰੂ ਦੇ ਸ਼ਬਦ ਰਾਹੀਂ ਮਰ ਕੇ ਜੀਉਂਦਾ ਹੈ, ਉਹ ਹਉਮੈ ਤੋਂ ਛੁਟਕਾਰੇ ਦਾ ਰਾਹ ਲੱਭ ਲੈਂਦਾ ਹੈ। ਨਾਮ-ਸਿਮਰਨ ਨਾਲ ਪ੍ਰੇਮ ਦੀ ਉਤਪਤੀ ਹੁੰਦੀ ਹੈ ਤੇ ਨਿਮਰਤਾ ਆਉਂਦੀ ਹੈ, ਫਲਸਰੂਪ ਸੇਵਾ-ਭਾਵਨਾ ਉਤਪੰਨ ਹੁੰਦੀ ਹੈ।

ਯੋਗ ਦੇ ਕਈ ਆਸਨਾਂ ਨਾਲ ਸਰੀਰਕ ਬਲ ਵਧਣ ਦੇ ਨਾਲ-ਨਾਲ ਕਈ ਰੋਗਾਂ ਤੋਂ ਛੁਟਕਾਰਾ ਮਿਲਦਾ ਹੈ, ਪਰ ਇਨ੍ਹਾਂ ਦਾ ਕੋਈ ਅਧਿਆਤਮਕ ਲਾਭ ਨਹੀਂ।

# ਸੁੱਖਆਸਨ ਸ਼ਬਦ ਸਬੰਧੀ ਸਪੱਸ਼ਟੀਕਰਨ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਉਪਦੇਸ਼ ਸਾਰੇ ਜਗਤ ਲਈ ਕਲਿਆਣਕਾਰੀ ਹਨ। ਧਾਰਮਿਕ ਤੇ ਸਮਾਜਿਕ ਵਿਸ਼ਿਆਂ ਬਾਰੇ ਭਰਪੂਰ ਜਾਣਕਾਰੀ ਤੇ ਸੇਧਾਂ ਦਿੱਤੀਆਂ ਹਨ। ਇਸ ਧੁਰ ਕੀ ਬਾਣੀ ਨੇ ਅਕਾਲ ਪੁਰਖ ਰਾਹੀਂ ਗੁਰੂਆਂ ਦੇ ਹਿਰਦੇ ਵਿੱਚ ਪ੍ਰਵੇਸ਼ ਕੀਤਾ। ਗੁਰੂ ਨੇ ਕਲਿਆਣਕਾਰੀ ਹੋਣ ਕਾਰਨ ਬਾਣੀ ਨੂੰ ਲਿਖਤ ਦਾ ਰੂਪ ਦੇ ਕੇ ਜਗਤ ਉੱਤੇ ਬਹੁਤ ਵੱਡਾ ਉਪਕਾਰ ਕੀਤਾ। ਉਹ ਕਲਮ ਧੰਨ ਹੈ, ਉਹ ਲਿਖਾਰੀ ਧੰਨ ਹੈ, ਉਹ ਕਾਗ਼ਜ਼ ਵੀ ਧੰਨ ਹੈ, ਉਹ ਸਿਆਹੀ ਵੀ ਧੰਨ ਹੈ, ਜਿਸ ਨਾਲ ਅਕਾਲ ਪੁਰਖ ਵਲੋਂ ਦਿੱਤੇ ਹੁਕਮ ਲਿਖੇ ਗਏ ਹਨ। ਇਹ ਗਿਆਨ ਦਾ ਭੰਡਾਰ ਤੇ ਸੋਮਾ ਹੈ। ਇਸਦੀ ਉਪਮਾ ਕਰਨ ਲਈ ਸ਼ਬਦ ਅਧੂਰੇ ਹਨ। ਗੁਰੂ ਗ੍ਰੰਥ ਸਾਹਿਬ ਦੀ ਮਹਿਮਾ ਤੇ ਉਪਮਾ ਵਿੱਚ ਸੰਤ ਨਿਹਾਲ ਸਿੰਘ ਜੀ ਲਿਖਦੇ ਹਨ:

> **ਆਨੰਦ ਕੋ ਘਰ ਹੈ ਕਿ ਅੰਮ੍ਰਿਤ ਕੋ ਸਰ ਹੈ ਦੇਵਨ ਕੋ ਤਰ ਹੈ ਕਿ ਗਯਾਨ ਕੋ ਸਮਾਜ ਹੈ, ਕਾਲ ਹੂੰ ਕੋ ਕਾਲ ਹੈ ਕਿ ਰੀਤਿ ਹੀ ਕੀ ਪਾਲ ਹੈ ਕਿ ਭਾਰਤੀ ਕੋ ਮਾਲ ਹੈ ਕਿ ਭਵ ਕੋ ਜਹਾਜ਼ ਹੈ, ਵੇਦ ਕੋ ਸਿਧਾਂਤ ਹੈ ਕਿ ਧਾਰਯੋ ਰੂਪ ਸਾਂਤਿ ਹੈ ਕਿ ਮੋਖ ਹੂੰ ਕੋ ਕਾਂਤਿ ਹੈ ਕਿ ਬ੍ਰਹਮ ਹੀ ਰਿਵਾਜ ਹੈ, ਰਾਗਨ ਕੋ ਬਾਗ ਹੈ ਕਿ ਜੀਵਨ ਕੋ ਭਾਗ ਹੈ ਕਿ ਧਰਾ ਕੋ ਸੁਹਾਗ ਹੈ ਕਿ ਗ੍ਰੰਥ ਮਹਾਰਾਜ ਹੈ।**
>
> *(ਟੂਕ ਮਾਤਰ ਮਹਾਨ ਕੋਸ਼, ਪੰਨਾ 327)*

ਗੁਰੂ ਗ੍ਰੰਥ ਸਾਹਿਬ ਸਾਡਾ ਸਿਰਤਾਜ ਹੈ ਭਾਵ ਭਵਸਾਗਰ ਤੋਂ ਤਾਰਨ ਲਈ ਜਹਾਜ਼ ਹੈ। ਪਰ ਗੁਰੂ ਨਾਨਕ ਦੇਵ ਜੀ ਦਾ ਉਪਦੇਸ਼ ਹੈ:

> **ਸੁਣਿਐ ਸਤੁ ਸੰਤੋਖੁ ਗਿਆਨੁ ॥**
> **ਸੁਣਿਐ ਅਠਸਠਿ ਕਾ ਇਸਨਾਨੁ ॥**

**ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ॥**
**ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ॥**

*(੧੪੨੯)*

ਵਿਚਾਰ ਦੀ ਗੱਲ ਨੂੰ ਗੁਰੂ ਸਾਹਿਬ ਮਹਾਨਤਾ ਦਿੰਦੇ ਹਨ ਤੇ ਬਚਨ ਕਰਦੇ ਹਨ:

**ਰਖਿ ਰਖਿ ਚਰਨ ਧਰੇ ਵੀਚਾਰੀ॥**
**ਦੁਬਿਧਾ ਛੋਡਿ ਭਏ ਨਿਰੰਕਾਰੀ॥** *(੬੮੫)*

ਇੱਕ ਇੱਕ ਪੈਰ ਧਰਨ ਉਪਰੰਤ ਵਿਚਾਰ ਕਰਨਾ ਕਿ ਇਹ ਕਦਮ ਠੀਕ ਸੀ ਜਾਂ ਗ਼ਲਤ। ਹਰ ਸ਼ਬਦ ਸੂਝ ਨਾਲ ਵਰਤਣਾ ਹੀ ਗੁਰੂ ਦੀ ਸਿੱਖਿਆ ਹੈ। ਜਿਵੇਂ ਮੈਂ ਆਰੰਭ ਵਿੱਚ ਹੀ ਕਿਹਾ ਸੀ ਕਿ ਗੁਰੂ ਗ੍ਰੰਥ ਸਾਹਿਬ ਸਰੀਰਧਾਰੀ ਨਹੀਂ, ਇਹ ਸ਼ਬਦ-ਗੁਰੂ ਹੈ। ਇਸਨੂੰ ਸੁੱਖ-ਦੁੱਖ ਦੀ ਪ੍ਰਕਿਰਿਆ ਪ੍ਰਭਾਵਤ ਨਹੀਂ ਕਰ ਸਕਦੀ। ਜਦੋਂ ਅਸੀਂ ਸੁੱਖ ਆਸਨ ਦੀ ਗੱਲ ਕਰਦੇ ਹਾਂ ਤਾਂ ਇਸਦੇ ਵਿਪਰੀਤ ਦੁੱਖ-ਆਸਨ ਦਾ ਹੋਣਾ ਵੀ ਅਵੱਸ਼ ਹੈ। ਬਚਪਨ ਤੋਂ ਅਸੀਂ ਰਾਤ ਸਮੇਂ ਜਾਂ ਜਦੋਂ ਸੰਗਤ/ਗ੍ਰੰਥੀ ਨੇ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਨਾ ਕਰਨਾ ਹੋਵੇ ਤਾਂ "ਗੁਰੂ ਗ੍ਰੰਥ ਸਾਹਿਬ ਸੰਤੋਖ ਦਿੱਤਾ ਗਿਆ ਹੈ" ਸੁਣਦੇ ਆਏ ਹਾਂ। ਮਨੁੱਖ ਦੀ ਸੀਮਤ ਬੁੱਧੀ ਕਾਰਨ ਭਾਵੇਂ ਅਸੀਂ ਕੋਈ ਵੀ ਸ਼ਬਦ ਵਰਤ ਲਈਏ, ਉਹ ਵਿਚਾਰ ਨੂੰ ਪੂਰੀ ਤਰ੍ਹਾਂ ਸਪੱਸ਼ਟ ਨਹੀਂ ਕਰ ਸਕਦੇ, ਪਰ ਫਿਰ ਵੀ ਮੇਰੀ ਸਮਝ ਮੁਤਾਬਿਕ "ਸੰਤੋਖ" ਸ਼ਬਦ ਇਸ ਭਾਵਨਾ ਨੂੰ ਕੁੱਝ ਹੱਦ ਤੱਕ ਪ੍ਰਗਟ ਕਰ ਸਕਦਾ ਹੈ।

ਜੇਕਰ ਕੋਈ ਸੱਜਣ ਗੁਰੂ ਗ੍ਰੰਥ ਸਾਹਿਬ ਦੇ ਕਮਰੇ ਵਿੱਚ ਰਾਤ ਸਮੇਂ ਬੈਠਣਾ ਚਾਹੇ ਤਾਂ ਉਥੇ ਉਸਦੀ ਸੁਵਿਧਾ ਲਈ ਹੀਟਰ ਜਾਂ ਏਅਰਕੰਡੀਸ਼ਨਰ ਵਰਤਣਾ ਯੋਗ ਹੈ। ਕੇਵਲ ਗੁਰੂ ਗ੍ਰੰਥ ਸਾਹਿਬ ਲਈ ਹੀਟਰ, ਏ.ਸੀ., ਕੂਲਰ ਜਾਂ ਪੱਖਾ ਲਾਉਣਾ ਬੁਤ-ਪ੍ਰਸਤੀ/ਕਰਮ-ਕਾਂਡ ਵਾਂਗ ਪ੍ਰਤੀਤ ਹੁੰਦਾ ਹੈ, ਜਿਸਦਾ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਖੰਡਨ ਕਰਦੀ ਹੈ।

ਕਿਸੇ ਸ਼ਬਦ ਨੂੰ ਵਰਤਣ ਤੋਂ ਪਹਿਲਾਂ, ਉਸ ਦੇ ਪਿਛੋਕੜ ਦੇ ਮੂਲ ਤੱਥ ਨੂੰ ਜਾਣਨਾ ਬਹੁਤ ਜ਼ਰੂਰੀ ਹੁੰਦਾ ਹੈ। ਜਿਵੇਂ ਮਨੁੱਖਾਂ ਦੇ ਸੁਭਾਅ ਵੱਖੋ-ਵੱਖਰੇ ਹੁੰਦੇ ਹਨ ਅਤੇ ਉਨ੍ਹਾਂ ਦਾ ਸਬੰਧ ਦੇਸ਼, ਕਾਲ ਅਤੇ ਕੁੱਲ ਨਾਲ ਹੁੰਦਾ ਹੈ, ਇਸੇ ਤਰ੍ਹਾਂ ਸ਼ਬਦਾਂ ਦਾ ਸਬੰਧ ਵੀ ਪਿਛੋਕੜ ਨਾਲ ਜੁੜਿਆ ਹੁੰਦਾ ਹੈ। ਇਸ ਲਈ ਸ਼ਬਦ-

ਗਿਆਨ ਦਾ ਸਾਗਰ ਹੈ। ਇਸ ਮਹਾਨ ਗ੍ਰੰਥ ਰਾਹੀਂ ਭਾਵਨਾਤਮਿਕ ਗਿਆਨ ਗ੍ਰਹਿਣ ਕਰਨਾ ਚਾਹੀਦਾ ਹੈ।

ਖ਼ਾਲਸਾ ਰਾਜ ਕਾਲ ਸਮੇਂ ਗਿਆਨ-ਵਿਹੂਣੀ ਭਾਵਨਾ ਦਾ ਇਤਨਾ ਪਸਾਰ ਹੋਇਆ ਕਿ ਗੁਰ-ਅਸਥਾਨਾਂ ਵਿੱਚ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਮੂਰਤੀਆਂ ਅਸਥਾਪਨ ਹੋਈਆਂ। ਇਨ੍ਹਾਂ ਮੂਰਤੀਆਂ ਦੀ ਪੂਜਾ ਗੁਰੂ ਗ੍ਰੰਥ ਸਾਹਿਬ ਦੇ ਨਾਲ ਹੋਣ ਲੱਗ ਪਈ। ਇਹੋ ਜਿਹਾ ਵਾਤਾਵਰਨ ਆਪਣੇ ਬਚਪਨ ਵਿੱਚ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਅੱਖੀਂ ਵੇਖਿਆ। ਇਥੇ ਦੇਵੀ-ਦੇਵਤਿਆਂ ਦੀਆਂ ਮੂਰਤੀਆਂ ਪਰਿਕਰਮਾ ਵਿੱਚ ਅਸਥਾਪਨ ਸਨ। ਬ੍ਰਹਮਬੂਟਾ ਦੇ ਨੇੜੇ ਸ਼ਿਵਲਿੰਗ ਦੀ ਪੂਜਾ ਹੁੰਦੀ ਸੀ। ਕਈ ਪੰਡਿਤ ਪਰਿਕਰਮਾ ਵਿੱਚ ਆਪਣੀਆਂ ਜੰਤਰੀਆਂ ਲੈ ਕੇ ਬੈਠੇ ਹੁੰਦੇ ਸਨ ਤੇ ਲੋਕਾਂ ਨੂੰ ਝੂਠੇ ਕਰਮ-ਕਾਂਡ ਤੇ ਉਨ੍ਹਾਂ ਦੇ ਸਮਾਜਿਕ, ਧਾਰਮਿਕ ਕਾਰਜਾਂ ਬਾਰੇ ਗੁੰਮਰਾਹ ਕਰਦੇ ਸਨ। ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਪਹਿਲਾਂ ਵੀ ਸਮਾਜ ਦੀ ਇਹੋ ਜਿਹੀ ਹੀ ਅਵਸਥਾ ਸੀ। ਇਸੇ ਲਈ ਗੁਰੂ ਨਾਨਕ ਸਾਹਿਬ ਜੀ ਦਾ ਪ੍ਰਕਾਸ਼ ਹੋਇਆ। ਉਨ੍ਹਾਂ ਬਾਰੇ ਭਾਈ ਗੁਰਦਾਸ ਜੀ ਨੇ ਲਿਖਿਆ:

**ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣੁ ਹੋਆ।**

*(੧/੨੭)*

ਅਗਿਆਨਤਾ ਕਾਰਨ ਭਾਵਆਤਮਿਕ ਹੋ ਕੇ ਲੋਕਾਈ ਕੁਰਾਹੇ ਪਈ ਹੋਈ ਸੀ, ਉਸਨੂੰ ਭਾਈ ਗੁਰਦਾਸ ਜੀ ਨੇ ਧੁੰਦ (ਹਨੇਰਾ) ਆਖਿਆ ਹੈ। ਜੱਗ ਵਿੱਚ ਗਿਆਨ ਦਾ ਚਾਨਣ (ਪ੍ਰਕਾਸ਼) ਹੋਇਆ। ਆਮ ਜਨਤਾ ਨੂੰ ਸਮਝ ਪਈ ਕਿ ਉਹ ਭੁੱਲੇ ਰਸਤੇ ਪਏ ਹੋਏ ਸਨ। ਭਾਵਨਾ ਤਾਂ ਬੜੀ ਸੀ, ਪਰ ਗਿਆਨ-ਵਿਹੂਣੀ ਹੋਣ ਕਾਰਨ ਲੋਕ ਭੁੱਲੇ ਰਸਤੇ ਪਏ ਹੋਏ ਸਨ। ਜਿਨ੍ਹਾਂ ਪੁਰਸ਼ਾਂ ਨੂੰ ਆਪਣੇ ਧਰਮ ਦੇ ਸਿਧਾਂਤਾਂ ਉਪਰ ਵਿਸ਼ਵਾਸ ਹੁੰਦਾ ਹੈ, ਉਹ ਮਤਭੇਦਾਂ ਨੂੰ ਖਿੜੇ ਮੱਥੇ ਸੁਣਦੇ ਤੇ ਵਿਚਾਰਾਂ ਕਰਦੇ ਹਨ।

# ਰਾਗਮਾਲਾ

'ਰਾਗਮਾਲਾ ਗੁਰਬਾਣੀ ਹੈ' ਨਾਂ ਦੀ ਇੱਕ ਪੁਸਤਕ ਕੁੱਝ ਚਿਰ ਪਹਿਲਾਂ ਛਪੀ। ਇਹ ਦਮਦਮੀ ਟਕਸਾਲ ਜਥਾ ਭਿੰਡਰਾਂ, ਮਹਿਤਾ, ਅੰਮ੍ਰਿਤਸਰ ਵਲੋਂ ਛਾਪੀ ਗਈ ਹੈ। ਇਸ ਦਾ ਲੇਖਕ ਭਾਈ ਜਸਵੰਤ ਸਿੰਘ ਕਥਾਵਾਚਕ (ਮੰਜੀ ਸਾਹਿਬ, ਦਰਬਾਰ ਸਾਹਿਬ, ਅੰਮ੍ਰਿਤਸਰ) ਹਨ। ਇਸ ਵਿੱਚ 'ਰਾਗਮਾਲਾ' ਨੂੰ ਗੁਰਬਾਣੀ ਸਿੱਧ ਕਰਨ ਦਾ ਯਤਨ ਕੀਤਾ ਗਿਆ ਹੈ। ਜ਼ਾਹਿਰ ਹੈ ਕਿ ਇਹ ਪੁਸਤਕ ਸ੍ਰੀ ਅਕਾਲ ਤਖ਼ਤ ਉੱਤੇ ਰਾਗਮਾਲਾ ਪੜ੍ਹੇ ਜਾਂ ਨਾ ਪੜ੍ਹੇ ਜਾਣ ਦੇ ਪ੍ਰਸ਼ਨ ਨੂੰ ਹੱਲ ਕਰਨ ਲਈ ਲਿਖੀ ਗਈ ਹੈ। ਜਿਥੋਂ ਤੱਕ ਮੇਰਾ ਆਪਣਾ ਸਬੰਧ ਹੈ, ਮੈਂ 'ਰਾਗਮਾਲਾ' ਦੇ ਪੜ੍ਹੇ ਜਾਂ ਨਾ ਪੜ੍ਹੇ ਜਾਣ 'ਤੇ ਭਾਵੁਕ ਨਹੀਂ ਹੁੰਦਾ। ਮੈਂ ਸਮਝਦਾ ਹਾਂ ਕਿ ਜਿਸ ਦੇ ਮਨ ਨੂੰ 'ਰਾਗਮਾਲਾ' ਪੜ੍ਹਨ ਨਾਲ ਸ਼ਾਂਤੀ ਮਿਲਦੀ ਹੈ, ਉਸਨੂੰ ਇਹ ਪੜ੍ਹ ਲੈਣੀ ਚਾਹੀਦੀ ਹੈ; ਜਿਸ ਨੂੰ ਨਹੀਂ ਮਿਲਦੀ, ਉਹ ਛੱਡ ਸਕਦਾ ਹੈ। ਮਸਲਾ ਇਸ ਵਕਤ ਮੇਰੇ ਸਾਮ੍ਹਣੇ ਇਸ ਨੂੰ ਗੁਰਬਾਣੀ ਵਜੋਂ ਪ੍ਰਵਾਨ ਕਰਨ ਜਾਂ ਨਾ ਕਰਨ ਦਾ ਨਹੀਂ, ਕੇਵਲ ਇਹ ਦਰਸਾਉਣ ਦਾ ਹੈ ਕਿ ਮਨ-ਮਰਜ਼ੀ ਦੇ ਸਿੱਟੇ ਕੱਢਣ ਲਈ ਅਸੀਂ ਕਈ ਵਾਰੀ ਸੱਚਾਈ ਤੋਂ ਕਿੰਨੇ ਦੂਰ ਹੋ ਜਾਂਦੇ ਹਾਂ।

ਲੇਖਕ ਨੇ ਆਪਣੀ ਚਰਚਾ "ਜੋ ਗੁਰੁ ਗੋਪੇ ਆਪਣਾ" ਦੇ ਵਾਕ ਨੂੰ ਚਿਤਾਰ ਕੇ ਸ਼ੁਰੂ ਕੀਤੀ ਹੈ। "ਗੋਪੇ" ਦਾ ਮੰਨਿਆ ਪ੍ਰਮੰਨਿਆ ਅਰਥ 'ਲੁਕੌਣਾ' ਹੈ। ਚੌਥੇ ਸਤਿਗੁਰੂ ਇਸ ਤੁਕ ਰਾਹੀਂ ਇਹ ਦ੍ਰਿੜ੍ਹ ਕਰਵਾ ਰਹੇ ਹਨ ਕਿ ਜਿਹੜੇ ਲੋਕ ਆਪਣੇ ਗੁਰੂ ਨੂੰ ਪ੍ਰਗਟ ਨਹੀਂ ਕਰਦੇ, ਉਹ ਘਾਟੇ ਵਿੱਚ ਰਹਿੰਦੇ ਹਨ। ਇਸ ਪੁਸਤਕ ਦੇ ਲੇਖਕ ਨੇ "ਗੋਪੇ" ਦਾ ਅਰਥ 'ਨੁਕਤਾਚੀਨੀ ਕਰਨਾ' ਲਿਆ ਹੈ ਜੋ ਅਸਲ ਅਰਥਾਂ ਤੋਂ ਬਹੁਤ ਦੂਰ ਲੈ ਜਾਂਦਾ ਹੈ। ਇਹ ਇਸ ਤੁਕ ਨੂੰ 'ਰਾਗਮਾਲਾ' ਨਾਲ ਜੋੜ ਕੇ ਮਨ ਮਰਜ਼ੀ ਦੇ ਅਰਥ ਲੈਣ ਦਾ ਇੱਕ ਤਰਲਾ ਹੀ ਹੈ।

'ਰਾਗਮਾਲਾ' ਦੇ ਗੁਰ ਕ੍ਰਿਤ ਨਾ ਹੋਣ ਦਾ ਵਿਚਾਰ ਸਭ ਤੋਂ ਪਹਿਲਾਂ ਭਾਈ

'ਗੁਰਪ੍ਰਤਾਪ ਸੂਰਜ ਗ੍ਰੰਥ' ਦੇ ਕਰਤਾ ਭਾਈ ਸੰਤੋਖ ਸਿੰਘ ਜੀ ਨੂੰ ਕੈਂਥਲ ਜਾ ਕੇ ਭਰਮਾ ਲਿਆ ਅਤੇ ਇੱਥੋਂ ਤੱਕ ਕਾਇਲ ਕੀਤਾ ਕਿ ਉਨ੍ਹਾਂ ਨੇ 'ਗੁਰਪ੍ਰਤਾਪ ਸੂਰਜ ਗ੍ਰੰਥ' ਦੀ ਰਾਸਿ ੩, ਅੰਸੂ ੪੮, ਅੰਕ ੪੦੪੧ ਵਿੱਚ ਰਾਗ ਮਾਲਾ ਦੇ ਉਲਟ ਰਾਇ ਦਿੱਤੀ।"

ਅੱਗੇ ਜਾ ਕੇ ਲੇਖਕ ਜੀ ਲਿਖਦੇ ਹਨ ਕਿ "ਗੱਲ ਇਥੇ ਹੀ ਨਾ ਮੁੱਕੀ, ਉਸਨੇ ਗੁਰਬਾਣੀ ਵਿੱਚ ਫ਼ਰਕ ਪਾਉਣ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਲਿਖ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਲਿਆਂਦਾ ਤੇ ਸੰਗਤ ਵਿੱਚ ਕਹਿਣ ਲੱਗਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਰਾਗਮਾਲਾ ਨਹੀਂ ਚਾਹੀਦੀ, ਪਰ ਸਿੱਖ ਸੰਗਤਾਂ ਨੂੰ ਇਹ ਗੱਲ ਚੰਗੀ ਨਾ ਲੱਗੀ। ਇਸ ਅਵਸਰ ਉੱਤੇ ਗ੍ਰੰਥੀ ਭਾਈ ਜਵਾਹਰ ਸਿੰਘ, ਭਾਈ ਜਗਤ ਸਿੰਘ, ਭਾਈ ਦੀਵਾਨ ਸਿੰਘ, ਠਾਕੁਰ ਦਿਆਲ ਸਿੰਘ ਜੀ ਤੋਂ ਇਲਾਵਾ ਨਿਰਮਲੇ ਅਤੇ ਉਦਾਸੀ ਮਹਾਤਮਾ ਆਦਿ ਜਿਹੀਆਂ ਮਹਾਨ ਹਸਤੀਆਂ ਉਪਸਥਿਤ ਸਨ। ਉਨ੍ਹਾਂ ਨੇ ਸਲਾਹ ਕੀਤੀ ਕਿ ਗੁਰੂ ਗ੍ਰੰਥ ਸਾਹਿਬ ਦੇ ਚਰਨਾਂ ਵਿੱਚ ਅਰਦਾਸ ਬੇਨਤੀ ਕੀਤੀ ਜਾਵੇ ਕਿ ਮਹਾਰਾਜ ਆਪ ਇਹੋ ਜਿਹੇ ਗੁਰ ਧ੍ਰੋਹੀ ਨੂੰ ਆਪ ਹੀ ਸੋਧੇ...ਅਰਦਾਸਾ ਸੋਧਣ ਦੇ ਅੱਠ ਦਿਨ ਬਾਅਦ ਸੋਭਾ ਸਿੰਘ ਬੀਮਾਰ ਹੋ ਗਿਆ। ਜ਼ਬਾਨ 'ਤੇ ਕੀੜੇ ਪੈ ਗਏ ਅਤੇ ਉਸ ਨੇ ਖ਼ੁਦ ਕਾਗ਼ਜ਼ 'ਤੇ ਲਿਖ ਕੇ ਦੱਸਿਆ ਕਿ ਸਾਧ ਸੰਗਤ ਜੀ ਜੋ ਮੈਂ ਪਾਪ ਕੀਤਾ ਹੈ, ਉਸ ਦਾ ਫਲ ਭੋਗ ਲਿਆ ਹੈ।...ਮੇਰੇ ਵਲੋਂ ਮੁਆਫ਼ੀ ਲਈ ਅਰਦਾਸ ਕੀਤੀ ਜਾਵੇ...।"

ਭਾਈ ਸੰਤੋਖ ਸਿੰਘ ਨੇ 'ਗੁਰਪ੍ਰਤਾਪ ਸੂਰਜ ਗ੍ਰੰਥ' 1843 ਈਸਵੀ ਵਿੱਚ ਮੁਕਾਇਆ ਸੀ। 'ਗੁਰਪ੍ਰਤਾਪ ਸੂਰਜ ਗ੍ਰੰਥ' ਦੀਆਂ ਬਾਰਾਂ ਰਾਸਾਂ ਹਨ ਤੇ ਰਾਗਮਾਲਾ ਦੀ ਗੱਲ ਤੀਜੀ ਰਾਸ ਵਿੱਚ ਹੈ। ਤੀਜੀ ਰਾਸ ਦੀ ਰਚਨਾ ਜੇ ਅੰਤਲੀ ਰਾਸ ਤੋਂ ਪੰਜ-ਸੱਤ ਵਰ੍ਹੇ ਵੀ ਪਹਿਲਾਂ ਹੋਈ ਹੋਵੇ ਤਾਂ ਇਹ ਮਹਾਰਾਜਾ ਰਣਜੀਤ ਸਿੰਘ ਦਾ ਕਾਲ (1835-36) ਬਣਦਾ ਹੈ। ਮਹਾਰਾਜਾ ਰਣਜੀਤ ਸਿੰਘ ਦੇ ਕਾਲ ਤੇ ਉਸਦੇ ਚੋਖਾ ਚਿਰ ਪਿੱਛੋਂ ਤੱਕ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੇ ਗ੍ਰੰਥੀ ਦੀ ਪਦਵੀ ਪਹਿਲਾਂ ਗਿਆਨੀ ਸੰਤ ਸਿੰਘ ਜੀ ਤੇ ਮਗਰੋਂ ਉਨ੍ਹਾਂ ਦੇ ਸਪੁੱਤਰ ਗਿਆਨੀ ਗੁਰਮੁਖ ਸਿੰਘ ਜੀ ਨੇ ਸੰਭਾਲ ਰੱਖੀ ਸੀ। ਗ੍ਰੰਥੀ ਭਾਈ ਜਵਾਹਰ ਸਿੰਘ ਓਦੋਂ ਕਿੱਥੇ ਸਨ? ਲੇਖਕ ਨੇ ਇਹ ਸਪੱਸ਼ਟ ਨਹੀਂ ਕੀਤਾ।

ਹੂਆ ਅਰ ਜਿਹਭਾ ਬੰਦ ਹੋ ਗਈ। ਅਗਲੀ ਸਵੇਰ ਸਲਾਹ ਮਿਟਾ ਦਈ। ਯਹ ਨੇਤ੍ਰੋ ਦ੍ਰਿਸ਼ਟ ਵਾਰਤਾ ਹੈ।" (ਪੰਨਾ 75)

ਦੋਹਾਂ ਵੇਰਵਿਆਂ ਵਿਚਲਾ ਫ਼ਰਕ ਦੇਖੋ। ਇਸ ਵਿੱਚ ਭਾਈ ਸੰਤੋਖ ਸਿੰਘ ਦਾ ਜ਼ਿਕਰ ਤੱਕ ਨਹੀਂ। ਦੂਸਰੇ, ਪੰਡਿਤ ਨਾਰਾਇਣ ਸਿੰਘ ਨੇ ਇਹ ਘਟਨਾ ਸੰਬਤ 1900 ਵਿੱਚ ਘਟੀ ਦੱਸੀ ਹੈ। ਓਦੋਂ ਤੱਕ ਭਾਈ ਸੰਤੋਖ ਸਿੰਘ ਦਾ ਗ੍ਰੰਥ 'ਸੂਰਜ ਪ੍ਰਕਾਸ਼' ਮੁਕੰਮਲ ਹੋ ਚੁੱਕਿਆ ਸੀ। ਅੰਗਰੇਜ਼ ਵੀ ਹਾਲੇ ਪੰਜਾਬ ਵਿੱਚ ਨਹੀਂ ਸੀ ਆਏ। ਸੋਭਾ ਸਿੰਘ ਦਾ ਕਿਹੜਾ ਕੰਮ ਅੰਗਰੇਜ਼ਾਂ ਖੁਣੋਂ ਅਟਕਿਆ ਹੋਇਆ ਸੀ? ਰਾਗਮਾਲਾ ਦੇ ਮੰਡਨ ਵਿੱਚ ਇਹੋ ਜੇਹੀਆਂ ਘਟਨਾਵਾਂ ਘੜ ਕੇ ਲਿਖਣ ਦਾ ਕੀ ਲਾਭ?

ਆਪਣੀ ਇਸ ਪੁਸਤਕ ਵਿੱਚ ਲੇਖਕ ਨੇ ਵਿਸ਼ੇ ਤੋਂ ਬਾਹਰ ਜਾਂਦੇ ਹੋਏ ਭਾਈ ਸੰਤੋਖ ਸਿੰਘ ਨੂੰ ਇਸ ਗੱਲ ਲਈ ਛੰਡਿਆ ਹੈ ਕਿ ਉਸ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵਿਆਹ ਦੀ ਰਸਮ ਬੇਦੀ ਉਦਾਲੇ ਫੇਰੇ ਲੈ ਕੇ ਹੋਈ ਲਿਖੀ ਹੈ। ਲੇਖਕ ਜੀ ਇਸ ਨੂੰ ਬੱਜਰ ਭੁੱਲ ਮੰਨਦੇ ਹਨ। ਉਨ੍ਹਾਂ ਦਾ ਮਤ ਹੈ ਕਿ "ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਪਹਿਲੇ ਸਰੂਪ ਵਿੱਚ ਵੀ ਬੇਦੀ ਦੁਆਲੇ ਲਾਵਾਂ ਕਰਨ ਦੀ ਪ੍ਰਥਾ ਖ਼ਤਮ ਕਰ ਦਿੱਤੀ ਸੀ ਅਤੇ 'ਮੂਲ ਮੰਤਰ' ਉਦਾਲੇ ਪਰਿਕਰਮਾ ਕੀਤੀਆਂ ਸਨ।" ਇਹ ਇੱਕ ਬੜਾ ਅਨੂਠਾ ਖ਼ਿਆਲ ਹੈ, ਪਰ ਇਹ ਸਿੱਖ ਇਤਿਹਾਸ ਦੇ ਆਸਰੇ ਕਿਸੇ ਤਰ੍ਹਾਂ ਵੀ ਖੜਾ ਨਹੀਂ ਕੀਤਾ ਜਾ ਸਕਦਾ। ਸਿੱਖ ਇਤਿਹਾਸ ਦੱਸਦਾ ਹੈ ਕਿ ਜਪੁਜੀ ਸਾਹਿਬ ਦਾ ਅਵਤਰਣ ਸਤਿਗੁਰਾਂ ਉਪਰ ਸੁਲਤਾਨਪੁਰ ਵੇਈਂ ਪ੍ਰਵੇਸ਼ ਸਮੇਂ ਹੋਇਆ। ਓਦੋਂ ਹੀ ਮੂਲਮੰਤ੍ਰ ਦੀ ਦਾਤ ਪਰਮੇਸ਼ਰ ਪਾਸੋਂ ਸਤਿਗੁਰੂ ਨੂੰ ਮਿਲੀ। ਇਹ ਘਟਨਾ ਗੁਰੂ ਸਾਹਿਬ ਦੀ ਆਯੂ ਦੇ ਛੱਬੀਵੇਂ ਵਰ੍ਹੇ ਵਰਤੀ ਜਦੋਂ ਕਿ ਗੁਰੂ ਜੀ ਦਾ ਵਿਵਾਹ ਤਲਵੰਡੀ ਰਾਇ ਭੋਇ ਵਿੱਚ ਹੀ ਚੌਦਾਂ ਵਰ੍ਹਿਆਂ ਦੀ ਆਯੂ ਵਿੱਚ ਹੋ ਗਿਆ ਸੀ ਤੇ ਜਪੁ ਅਵਤਰਨ ਸਮੇਂ ਤੱਕ ਗੁਰੂ ਜੀ ਦੇ ਘਰ ਦੋ ਸਪੁੱਤਰ ਵੀ ਹੋ ਚੁੱਕੇ ਸਨ। ਫਲਸਰੂਪ ਉਸ ਵਕਤ ਦੇ ਰਿਵਾਜ ਅਨੁਸਾਰ, ਚੌਦਾਂ ਪੰਦਰਾਂ ਸਾਲ ਦੀ ਆਯੂ ਵਿੱਚ ਸ਼ਾਦੀ ਬੇਦੀ ਰਾਹੀਂ ਹੋਈ ਲਿਖਣੀ ਅਲੋਕਾਰ ਨਹੀਂ। ਲੇਖਕ ਜੀ ਆਪਣੇ ਹੁਣ ਦੇ ਵਿਚਾਰਾਂ ਦੀ ਰੌਸ਼ਨੀ ਵਿੱਚ ਅਸਲੀਅਤ ਤੋਂ ਬਹੁਤ ਦੂਰ ਚਲੇ ਗਏ ਹਨ।

'ਮਾਧਵਨਲ ਤੇ ਕਾਮਕੰਦਲਾ' ਦਾ ਰਚੈਤਾ ਲੇਖਕ ਜੀ ਦੇ ਵਿਚਾਰ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਹੋਇਆ ਆਲਿਮ ਨਾਂ ਦਾ ਕੋਈ ਕਵੀ ਹੈ ਤੇ

ਚੱਲ ਰਹੇ ਮੁਕਾਬਲੇ ਦੀ ਕਹਾਣੀ ਦੱਸ ਰਿਹਾ ਹੈ। ਜੇ ਰਾਗਮਾਲਾ ਗੁਰੂ ਕ੍ਰਿਤ ਹੈ ਤਾਂ ਕਥਾਵਾਚਕ ਜੀ ਨੂੰ ਦੱਸਣਾ ਪਏਗਾ ਕਿ ਗੁਰੂ ਸਾਹਿਬ ਨੇ ਰਾਗਮਾਲਾ ਵਿੱਚ ਇਹ ਸ਼ਬਦ ਕਿਉਂ ਪਾਏ? ਰਾਗਮਾਲਾ ਵਿੱਚ ਰਾਗ ਰਾਗਣੀਆਂ ਦਾ ਜ਼ਿਕਰ ਵੀ ਇਸ ਰਚਨਾ ਨੂੰ ਕਿੱਸੇ ਨਾਲ ਜੋੜਦਾ ਹੈ, ਗੁਰਬਾਣੀ ਵਿੱਚ ਆਏ ਰਾਗਾਂ ਨਾਲ ਨਹੀਂ। ਤਾਂ ਫਿਰ ਇਸਨੂੰ ਕਿੱਸੇ ਦਾ ਅੰਗ ਮੰਨਣ ਵਿੱਚ ਹਿਚਕਚਾਹਟ ਕਿਉਂ?

ਲੇਖਕ ਜੀ ਨੇ ਰਾਗਮਾਲਾ ਦੇ ਕੁੱਝ ਪ੍ਰਾਚੀਨ ਸਰੂਪਾਂ ਵਿੱਚ ਪ੍ਰਾਪਤ ਹੋਣ ਦਾ ਉਲੇਖ ਕੀਤਾ ਹੈ। ਸਭ ਤੋਂ ਪਹਿਲਾਂ ਉਨ੍ਹਾਂ ਭਾਈ ਗੁਰਦਾਸ ਵਾਲੀ ਆਦਿ ਬੀੜ ਦਾ ਨਾਂ ਲਿਆ ਹੈ ਤੇ ਰਾਗਮਾਲਾ ਦੀ ਹੋਂਦ ਨੂੰ ਦਰਸਾਉਣ ਲਈ ਇਸ ਨੂੰ ਕਰਤਾਰਪੁਰੀ ਬੀੜ ਨਾਲ ਇਕਮਿਕ ਮੰਨ ਲਿਆ ਹੈ। ਇਸ ਤੋਂ ਆਪ ਸ਼ਾਇਦ ਇਹ ਕਹਿਣਾ ਲੋੜਦੇ ਹਨ ਕਿ ਇਹ ਸ੍ਰੀ ਗੁਰੂ ਅਰਜੁਨ ਦੇਵ ਜੀ ਦੀ ਕ੍ਰਿਤ ਹੈ। ਕਰਤਾਰਪੁਰੀ ਬੀੜ ਦੇ ਅਸਲੀ ਹੋਣ ਬਾਰੇ ਵਿਦਵਾਨਾਂ ਵਿੱਚ ਮਤਭੇਦ ਹੈ। ਦਮਦਮੀ ਟਕਸਾਲ ਦੇ ਬ੍ਰਹਮ ਗਿਆਨੀ ਸੰਤ ਗੁਰਬਚਨ ਸਿੰਘ ਭਿੰਡਰਾਂਵਾਲਿਆਂ ਆਪਣੀ ਪੁਸਤਕ 'ਗੁਰਬਾਣੀ ਪਾਠ-ਦਰਸ਼ਨ' ਵਿੱਚ ਕਰਤਾਰਪੁਰੀ ਬੀੜ ਦੇ 1500 ਪਾਠ-ਭੇਦਾਂ ਦੀ ਸੂਚਨਾ ਦਿੱਤੀ ਹੈ। ਉਨ੍ਹਾਂ ਵੀ ਕਰਤਾਰਪੁਰੀ ਬੀੜ ਨੂੰ ਅਸਲੀ ਨਹੀਂ ਮੰਨਿਆ। ਜੇ ਮੰਨਿਆ ਹੁੰਦਾ ਤਾਂ ਆਪਣੀ ਪੁਸਤਕ ਵਿੱਚ ਕਰਤਾਰਪੁਰੀ ਬੀੜ ਦੇ ਪਾਠਾਂ ਨੂੰ ਤਰਜੀਹ ਦੇਂਦੇ, ਪਰ ਉਨ੍ਹਾਂ ਅਜਿਹਾ ਨਹੀਂ ਕੀਤਾ।

ਹੋਰ ਬੀੜਾਂ ਜਿਨ੍ਹਾਂ ਦਾ ਉਲੇਖ ਗਿਆਨੀ ਜੀ ਨੇ ਕੀਤਾ ਹੈ, ਭੰਨ-ਤੋੜ ਕੇ ਲਿਖੇ ਸੰਮਤਾਂ ਵਾਲੀਆਂ ਹਨ। ਨਵੀਂ ਖੋਜ ਬੂੜੇ ਸੰਧੂ ਵਾਲੀ ਬੀੜ ਨੂੰ 1711 ਬਿਕ੍ਰਮੀ ਦੀ ਸਿੱਧ ਕਰਦੀ ਹੈ; ਸੰਮਤ 1662 ਵਾਲੀ ਮਿਤੀ ਬਾਅਦ ਵਿੱਚ ਪਈ ਹੋਈ ਹੈ। ਭਾਈ ਬੰਨੋ ਵਾਲੀ ਬੀੜ ਵੀ 1699 ਬਿਕ੍ਰਮੀ ਦੀ ਕ੍ਰਿਤ ਹੈ। ਇਸੇ ਤਰ੍ਹਾਂ ਬਾਕੀ ਦੀਆਂ ਬੀੜਾਂ ਵਿੱਚ ਵੀ ਸੰਮਤ ਬਾਅਦ ਵਿੱਚ ਬਦਲੇ ਹੋਏ ਹਨ। ਜੇ

ਕਿ ਸਮੁੱਚਾ ਅਰਥ ਇਹ ਬਣਾਇਆ ਹੈ: "ਸਤਿ ਸੰਗਤਿ ਅੱਠੇ ਪਹਿਰ (ਉਸ ਅਕਾਲ ਨੂੰ) ਜਿਸ ਦਾ ਜਗਤ ਪੁਤ੍ਰ ਹੈ, ਉਚਾਰਦੀ ਹੈ।" ਇਸ ਵਿੱਚ "ਸੰਗਿ" (ਜਿਸ ਦਾ ਠੀਕ ਅਰਥ 'ਨਾਲ' ਹੈ), 'ਸਤਿ ਸੰਗਤਿ' ਕੀਤਾ ਗਿਆ ਹੈ ਤੇ ਪ੍ਰਮਾਣ ਰੂਪ ਵਿੱਚ ਇਹ ਤੁਕ ਦਿੱਤੀ ਗਈ ਹੈ: "ਸੰਤ ਅਰਾਧਨਿ ਸਦ ਸਦਾ ਸਭਨਾ ਕਾ ਬਖਸਿੰਦੁ"। ਪ੍ਰਮਾਣ ਵਿੱਚ ਪਦ 'ਸੰਤ' ਆਇਆ। ਇਹ ਤੁਕ ਠੀਕ ਪ੍ਰਮਾਣ ਤਾਂ ਬਣਨਾ ਸੀ ਜੇ 'ਸੰਤ' ਦੀ ਥਾਂ ਪਦ 'ਸੰਗਿ' ਆਇਆ ਹੁੰਦਾ ਤੇ ਅਰਥ ਉਸ ਦੇ 'ਸਤਿ ਸੰਗਤਿ' ਹੁੰਦੇ। ਇਹੋ ਗੱਲ ਬਾਕੀ ਦੇ ਪ੍ਰਮਾਣਾਂ ਬਾਰੇ ਕਹੀ ਜਾ ਸਕਦੀ ਹੈ। ਇੰਞ ਪ੍ਰਮਾਣਾਂ ਤੋਂ ਮਨਮਰਜ਼ੀ ਦਾ ਕੰਮ ਲਿਆ ਗਿਆ ਹੈ।

ਅਧਿਆਤਮੀ ਅਰਥਾਂ ਬਾਰੇ ਇੱਕ ਪ੍ਰਸ਼ਨ ਵਿਚਾਰਨਯੋਗ ਹੈ। ਉਹ ਇਹ ਕਿ ਸਾਰੇ ਸਤਿਗੁਰਾਂ ਨੇ ਬਾਣੀ ਜਨ-ਸਾਧਾਰਣ ਲਈ ਵਰਤਮਾਨ ਸਮੇਂ ਚੱਲਦੀ ਭਾਸ਼ਾ ਵਿੱਚ ਰਚੀ ਸੀ, ਤਾਂ ਜੋ ਸਾਧਾਰਣ ਮਨੁੱਖ ਦੇ ਪਿੜ-ਪੱਲੇ ਕੁੱਝ ਪੈ ਜਾਏ। 'ਰਾਗਮਾਲਾ' ਦੇ ਇਹ ਅਧਿਆਤਮੀ ਅਰਥ ਜਨ-ਸਾਧਾਰਣ ਨੂੰ ਕਿੰਨਾ ਕੁ ਲਾਭ ਪਹੁੰਚਾ ਸਕਦੇ ਹਨ? ਇਹ ਪ੍ਰਸ਼ਨ ਦਾ ਉੱਤਰ ਬਹੁਤੀ ਵਿਆਖਿਆ ਨਹੀਂ ਮੰਗਦਾ। ਅਧਿਆਤਮੀ ਅਰਥ ਭੁੱਲ-ਭੁਲੱਈਆਂ ਵਿੱਚ ਪਾਣ ਵਾਲੀ ਗੱਲ ਹੀ ਹੈ।

ਗੁਰਬਾਣੀ ਦੇ ਪ੍ਰਚਾਰਕਾਂ ਤੇ ਵਿਆਖਿਆਕਾਰਾਂ ਪ੍ਰਤੀ ਸਾਡੀ ਬੇਨਤੀ ਹੈ ਕਿ ਆਧੁਨਿਕ ਸੋਚ ਦੇ ਹਾਣੀ ਬਣਨ, ਜਿਸ ਦੀ ਆਧਾਰ ਸ਼ਿਲਾ ਤਰਕ ਤੇ ਬਿਬੇਕ ਹੈ, ਹੱਠ-ਧਰਮੀ ਨਹੀਂ। ਗੁਰਬਾਣੀ ਦਾ ਗੌਰਵ ਇਸੇ ਨਾਲ ਵਧੇਗਾ।

# ਮੁੰਦਾਵਣੀ ਦੀ ਸਮੀਖਿਆ

ਉੱਘੇ ਵਿਦਵਾਨ ਤੇ ਚਿੰਤਕ ਗਿਆਨੀ ਗੁਰਦਿੱਤ ਸਿੰਘ ਜੀ ਦੀ ਨਵੀਂ ਪੁਸਤਕ 'ਮੁੰਦਾਵਣੀ' ਵਿੱਚ ਗਿਆਨੀ ਜੀ ਨੇ ਦੋ ਪ੍ਰਸ਼ਨ **ਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਮਾਪਤੀ ਤੇ ਭੋਗ ਮੁੰਦਾਵਣੀ 'ਤੇ ਪੈਂਦਾ ਹੈ? ਤੇ ਕੀ ਰਾਗਮਾਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਭਾਗ ਹੈ?** ਆਦਿ ਸਾਹਮਣੇ ਰੱਖੇ ਹਨ।

ਰਾਗਮਾਲਾ ਕਵੀ ਆਲਮ ਦੀ ਪੁਸਤਕ 'ਮਾਧਵਾਨਲ ਤੇ ਕਾਮਕੰਦਲਾ' ਵਿੱਚੋਂ ਲਈ ਹੋਈ ਰਾਗਾਂ ਦੀ ਲੜੀਵਾਰ ਜਾਣਕਾਰੀ ਹੈ। ਪੁਸਤਕ ਦੇ ਆਰੰਭ ਵਿੱਚ 13 ਅਦਭੁੱਤ ਚਿੱਤਰ ਹਨ। ਇਨ੍ਹਾਂ ਵਿੱਚ ਇੱਕ ਚਿੱਤਰ ਤੋਂ ਸੂਚਨਾ ਮਿਲਦੀ ਹੈ ਕਿ ਇਹ ਗ੍ਰੰਥ ਆਦਿ ਗ੍ਰੰਥ ਤੋਂ ਉਤਾਰਾ ਕੀਤਾ, ਲਾਵ, ਕੰਨਾ ਅੱਖਰ ਮੇਲ ਕੇ ਦਰਜ ਕੀਤੇ ਹਨ। ਪਰ ਇਹ ਜਾਣਕਾਰੀ ਉਪਲਬਧ ਨਹੀਂ ਕਿ ਜਿਸ ਆਦਿ-ਬੀੜ ਤੋਂ ਇਹ ਉਤਾਰਾ ਕੀਤਾ ਗਿਆ ਸੀ, ਉਹ ਕਿਸ ਥਾਂ ਤੇ ਕਿਸ ਸੰਸਥਾ ਜਾਂ ਕਿਸ ਪੁਰਸ਼ ਦੇ ਕੋਲ ਸੀ। ਪਹਿਲਾਂ ਇਸ ਬੀੜ ਵਿੱਚ ਸਲੋਕ ਮਹਲਾ-੫ ਤੇਰਾ ਕੀਤਾ ਜਾਤੋ ਨਾਹੀ...ਮੁੰਦਾਵਣੀ ਤੋਂ ਪਹਿਲਾਂ ਸੀ। ਇਸ ਸਲੋਕ 'ਤੇ ਹੜਤਾਲ ਫੇਰ ਕੇ 'ਤੇਰਾ ਕੀਤਾ ਜਾਤੋ ਨਾਹੀ' ਦਾ ਸਲੋਕ ਮੁੰਦਾਵਣੀ ਤੋਂ ਮਗਰੋਂ ਮੁੜ ਲਿਖ ਦਿੱਤਾ। ਇਸ ਬੀੜ ਤੋਂ ਪ੍ਰਤੱਖ ਹੁੰਦਾ ਹੈ ਕਿ ਮੁੰਦਾਵਣੀ ਦੇ ਅਰਥ ਬੁਝਾਰਤ ਇਹ ਪੁਰਸ਼ ਮੰਨਦਾ ਹੈ ਕਿਉਂਕਿ ਸਲੋਕ 'ਤੇਰਾ ਕੀਤਾ ਜਾਤੋ ਨਾਹੀ' ਮੁੰਦਾਵਣੀ ਤੋਂ ਹੇਠਾਂ ਅੰਕਿਤ ਕੀਤਾ ਹੈ। ਜੇ ਮੁੰਦਾਵਣੀ ਹੀ ਕੇਵਲ ਅੰਤਿਮ ਸਲੋਕ ਬੀੜ ਵਿੱਚ ਰਹਿਣ ਦਿੰਦਾ ਤਾਂ ਇਹ ਅਵੱਸ਼ ਇਸਦਾ ਅਰਥ ਮੋਹਰ-ਛਾਪ ਵਧੇਰੇ ਯੋਗ ਸਮਝਿਆ ਜਾਂਦਾ। ਕੁੱਝ ਇਹੋ ਜਿਹੇ ਚਿੱਤਰ ਵੀ ਇਸ ਪੁਸਤਕ ਵਿੱਚ ਹਨ ਜਿਸ ਵਿੱਚ ਸਲੋਕ ਮਹਲਾ ਪੰਜਵਾਂ 'ਤੇਰਾ ਕੀਤਾ ਜਾਤੋ ਨਾਹੀ' ਮੁੰਦਾਵਣੀ ਤੋਂ ਪਹਿਲਾਂ ਲਿਖਿਆ ਮਿਲਦਾ ਹੈ। ਇਵੇਂ ਮੁੰਦਾਵਣੀ ਨੂੰ ਲਿਖਾਰੀ ਬੁਝਾਰਤ ਨਹੀਂ ਬਲਕਿ ਮੋਹਰ-ਛਾਪ ਲਾਉਣ ਦੀ ਪ੍ਰਥਾ ਦਾ ਸਮਰਥਕ ਹੋਣਾ ਹੈ। ਇੱਕ ਹੋਰ ਬੀੜ

ਇਹ ਸਲੋਕ ਮਗਰੋਂ ਹਨ। ਮਗਰੋਂ ਹੋਣ ਕਾਰਨ ਮੁੰਦਾਵਣੀ ਦਾ ਅਰਥ ਕੇਵਲ ਮੋਹਰ-ਛਾਪ ਨਹੀਂ ਸਮਝ ਪੈਂਦਾ ਕਿਉਂਕਿ ਮੋਹਰ-ਛਾਪ ਤੋਂ ਮਗਰੋਂ ਕੋਈ ਹੋਰ ਪ੍ਰਕਰਣ ਜਾਂ ਸ਼ਬਦ ਨਹੀਂ ਸੀ ਪਾਇਆ ਜਾ ਸਕਦਾ। ਮੋਹਰ ਦਾ ਭਾਵ ਹੀ ਇਹ ਹੈ ਕਿ ਇਸ ਗ੍ਰੰਥ ਨੂੰ ਸੀਲ ਕਰ ਦਿੱਤਾ ਹੈ ਤੇ ਇਸ ਤੋਂ ਮਗਰੋਂ ਕੋਈ ਵੀ ਸ਼ਬਦ ਨਾ ਲਿਖਣ ਦਾ ਹੁਕਮ ਹੈ। ਜਿਨ੍ਹਾਂ ਬੀੜਾਂ ਵਿੱਚ 'ਸਲੋਕ ਮਹਲਾ ੫ ਤੇਰਾ ਕੀਤਾ ਜਾਤੋ ਨਾਹੀ' ਮੁੰਦਾਵਣੀ ਤੋਂ ਮਗਰੋਂ ਹੈ, ਉਨ੍ਹਾਂ ਲਿਖਾਰੀਆਂ ਦਾ ਨਿਸਚਾ ਹੈ ਕਿ ਮੁੰਦਾਵਣੀ ਇੱਕ (ਪਹੇਲੀ) ਬੁਝਾਰਤ ਹੈ, ਜਿਸ ਨੂੰ ਗੁਰੂ ਗ੍ਰੰਥ ਸਾਹਿਬ ਦੇ ਅਖ਼ੀਰ ਵਿੱਚ ਗੁਰੂ ਅਰਜਨ ਦੇਵ ਜੀ ਨੇ ਸੰਕੇਤ ਵਜੋਂ ਦਰਜ ਕੀਤਾ ਹੈ।

ਗਿਆਨੀ ਜੀ ਮੁੰਦਾਵਣੀ ਦੇ ਅਰਥ ਮੁਦਨਾ (ਮੋਹਰ ਲਾਉਣਾ) ਦੱਸਦੇ ਹਨ। ਇਸ ਗੱਲ 'ਤੇ ਵੀ ਜ਼ੋਰ ਦਿੰਦੇ ਹਨ ਕਿ ਵਿਦਵਾਨਾਂ ਦੇ ਕੋਸ਼ਾਂ ਵਿੱਚ ਮੁੰਦਾਵਣੀ ਦਾ ਅਰਥ ਇਹੋ ਹੀ ਨਿਸਚਿਤ ਹੁੰਦਾ ਹੈ। ਮੋਹਰ ਲਾਉਣ ਦਾ ਭਾਵ ਹੈ ਕਿ ਇਹ ਪ੍ਰਕਰਣ ਇਥੇ ਖ਼ਤਮ (ਬੰਦ) ਹੋ ਗਿਆ ਤੇ ਇਸ ਤੋਂ ਮਗਰੋਂ ਹੋਰ ਕੁੱਝ ਦਰਜ ਨਹੀਂ ਕੀਤਾ ਜਾ ਸਕਦਾ। ਇਸ ਲਈ ਸ਼ਬਦ ਮੁੰਦਾਵਣੀ ਮੋਹਰ ਸੀਲ ਦਾ ਪ੍ਰਤੀਕ ਮੰਨਿਆ ਜਾ ਸਕਦਾ ਹੈ। ਪਰ ਮੈਂ ਆਪ ਦਾ ਧਿਆਨ ਇਸ ਪਾਸੇ ਵੱਲ ਦੁਆਉਣਾ ਚਾਹਾਂਗਾ ਕਿ ਮੁੰਦਾਵਣੀ ਦਾ ਅਰਥ ਇੱਕ ਬੁਝਾਰਤ ਵੀ ਕਈ ਵਿਦਵਾਨਾਂ ਨੇ ਨਿਸਚਿਤ ਕੀਤਾ ਹੈ।

(1) ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੋਥੀ ਚੌਥੀ, ਛਾਪਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਫ਼ਾ ਨੰ: 1429 'ਤੇ ਦਰਜ ਹੈ: "ਮੁੰਦਾਵਣੀ ਬੁਝਾਰਤ ਹੇਠਲਾ ਸ਼ਬਦ ਅੜਾਉਣੀ ਹੈ"।

(2) ਪ੍ਰੋ. ਸਾਹਿਬ ਸਿੰਘ ਜੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਨ ਵਿੱਚ ਮੁੰਦਾਵਣੀ ਦਾ ਭਾਵ ਤੀਜੇ ਗੁਰੂ ਅਮਰਦਾਸ ਜੀ ਦੇ ਮੁੰਦਾਵਣੀ ਸ਼ਬਦ ਨਾਲ ਮੇਲ ਖਾਂਦਾ ਹੈ, ਜਿਸਦੇ ਅਰਥ ਬੁਝਾਰਤ ਹਨ। ਇਸੇ ਭਾਵ ਨਾਲ ਮੇਲ ਖਾਂਦੀ ਪ੍ਰੋੜ੍ਹਤਾ ਖ਼ਾਲਸਾ ਟ੍ਰੈਕਟ ਸੁਸਾਇਟੀ (ਰਜਿ:) ਅੰਮ੍ਰਿਤਸਰ ਵਲੋਂ ਪ੍ਰਕਾਸ਼ਤ 'ਸ੍ਰੀ ਗੁਰੂ ਗ੍ਰੰਥ ਕੋਸ਼' ਦੇ ਪੰਨਾ 744 'ਤੇ ਮਿਲਦੀ ਹੈ। ਇਸ ਗ੍ਰੰਥ ਦੇ ਕਰਤਾ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਹਨ। ਇਸ ਗ੍ਰੰਥ ਵਿੱਚ ਦਰਜ ਮਿਲਦਾ ਹੈ:

"ਮੁਦਾਵਣੀ/ਮੁੰਦਾਵਣੀ [ਭਾ: ਸੰ:। ਮੁਦ੍ਰਾ=ਭੇਤ ਦੀ ਗੱਲ। ਸਾਹਿੱਤ ਵਿੱਚ ਐਸੀ ਰਚਨਾ ਜਿਸ ਦੇ ਪ੍ਰਗਟ ਅਰਥ ਦੇ ਸਿਵਾ ਕੋਈ ਹੋਰ ਅਰਥ ਯਾ ਸਾਰਥਿਕ ਪਦ ਬੀ ਬਣ ਜਾਵੇ। ਧਾਤੂ ਹੈ ਮੁਦ੍—ਪ੍ਰਸੰਨ ਕਰਨਾ। ਪੰਜਾਬੀ,

ਸਲੋਕੁ ਮ: ੩
ਥਾਲੈ ਵਿਚਿ ਤੈ ਵਸਤੂ ਪਈਓ ਹਰਿ ਭੋਜਨੁ ਅੰਮ੍ਰਿਤੁ ਸਾਰੁ॥
ਜਿਤੁ ਖਾਧੈ ਮਨੁ ਤ੍ਰਿਪਤੀਐ ਪਾਈਐ ਮੋਖ ਦੁਆਰੁ॥
ਇਹੁ ਭੋਜਨੁ ਅਲਭੁ ਹੈ ਸੰਤਹੁ ਲਭੈ ਗੁਰ ਵੀਚਾਰਿ॥
ਏਹ ਮੁਦਾਵਣੀ ਕਿਉ ਵਿਚਹੁ ਕਢੀਐ ਸਦਾ ਰਖੀਐ ਉਰ ਧਾਰਿ॥
ਏਹ ਮੁਦਾਵਣੀ ਸਤਿਗੁਰੂ ਪਾਈ ਗੁਰਸਿਖਾ ਲਧੀ ਭਾਲਿ॥
ਨਾਨਕ ਜਿਸੁ ਬੁਝਾਏ ਸੁ ਬੁਝਸੀ ਹਰਿ ਪਾਇਆ ਗੁਰਮੁਖਿ ਘਾਲਿ॥

(੬੪੫)

ਅਰਥਾਤ, (ਗੁਰਸਿੱਖ ਦੇ ਹਿਰਦੇ ਰੂਪੀ) ਥਾਲ ਵਿੱਚ (ਗੁਰੂ ਵਲੋਂ) ਤ੍ਰੈ ਵਸਤਾਂ (ਪਈਓ) ਪ੍ਰੋਸੀਆਂ ਗਈਆਂ ਹਨ, (ਜੋ ਸੰਸਾਰਕ ਭੋਜਨ ਨਹੀਂ) ਪਰ {ਹਰਿ ਭੋਜਨ} ਈਸ਼੍ਵਰੀਯ ਭੋਜਨ (ਰੂਹਾਨੀ ਖ਼ੁਰਾਕ ਹਨ), (ਤੇ ਸੁਆਦ ਵਿਚ) ਅੰਮ੍ਰਿਤ (ਤੋਂ) ਬੀ {ਸਾਰ} ਸਰੇਸ਼੍ਟ ਹਨ। ਜਿਸ (ਭੋਜਨ ਦੇ) ਖਾਧਿਆਂ ਮਨ ਤ੍ਰਿਪਤ ਹੁੰਦਾ ਹੈ, ਤੇ ਮੁਕਤੀ ਦਾ ਦੁਆਰ ਪ੍ਰਾਪਤ ਕਰ ਲਈਦਾ ਹੈ, ਹੇ ਸੰਤੋ! ਏਹ ਭੋਜਨ (ਹੋਰ ਤ੍ਰੀਕਿਆਂ ਨਾਲ) ਨਹੀਂ ਲੱਭਦਾ, (ਇਹ) ਗੁਰੂ ਦੀ (ਬਖ਼ਸ਼ੀ) ਵੀਚਾਰ ਨਾਲ ਲੱਭਦਾ ਹੈ।

ਸੂਚਨਾ—ਇਨ੍ਹਾਂ ਤ੍ਰੈਏ ਤੁਕਾਂ ਵਿੱਚ ਪਤਾ ਨਹੀਂ ਲੱਗਾ ਕਿ ਤ੍ਰੈ ਵਸਤਾਂ ਕੀ ਹਨ। ਮਾਨੋਂ ਇਹ ਵਾਕ ਅਜੇ ਇੱਕ ਬੁਝਾਰਤ ਹੈ? ਇਸ ਲਈ ਆਪ ਹੀ ਫ਼ੁਰਮਾਉਂਦੇ ਹਨ ਕਿ "ਇਹ ਬੁਝਾਰਤ (ਤਾਂ ਹੈ ਪਰ ਇਸ ਨੂੰ ਵਿੱਚੋਂ ਕਿਉਂ ਕੱਢੀਏ, ਇਸ ਨੂੰ ਸਦਾ ਦਿਲ ਵਿੱਚ ਧਾਰਨ ਕਰੀਏ, ਇਹ ਬੁਝਾਰਤ ਸਤਿਗੁਰੂ ਨੇ (ਆਪ) ਪਾਈ ਹੈ, ਤੇ ਗੁਰੂ ਕੇ ਸਿੱਖਾਂ ਨੇ ਭਾਲ ਕੇ ਲੱਭ ਲਈ ਹੈ, ਗੁਰਮੁਖਾਂ ਨੇ ਘਾਲ ਕਰਕੇ ਹਰੀ ਨੂੰ ਪਾਇਆ ਹੈ, ਤਾਂ ਤੇ ਜਿਸ ਨੂੰ (ਵਾਹਿਗੁਰੂ) ਬੁਝਾਏਗਾ, ਉਹੀ ਇਸ (ਬੁਝਾਰਤ) ਨੂੰ ਬੁੱਝੇਗਾ।"

(3) 'ਗੁਰੂ ਗ੍ਰੰਥ ਵਿਸ਼ਵ ਕੋਸ਼' ਕਰਤਾ (ਰਤਨ ਸਿੰਘ ਜੱਗੀ) ਵਿੱਚ ਦਰਜ ਹੈ: "ਕੁੱਝ ਵਿਦਵਾਨ ਇਸ ਰੂਪਕ ਸਿਰਜਨਾ ਨੂੰ ਇੱਕ ਬੁਝਾਰਤ ਦੱਸਦੇ ਹਨ। ਸ਼ਬਦ ਦੇ ਅਰਥ ਹਨ ਬੁਝਾਰਤ। ਸੌਖ ਨਾਲ ਨਾ ਸਮਝੀ ਜਾਣ ਵਾਲੀ ਗੱਲ। ਕੁੱਝ ਵਿਦਵਾਨਾਂ ਦਾ ਮੱਤ ਹੈ ਗੁਰੂ ਗ੍ਰੰਥ ਦੇ ਅੰਤ 'ਤੇ ਇਸਦਾ ਦਰਜ ਹੋਣਾ ਗੁਰੂ ਗ੍ਰੰਥ ਸਾਹਿਬ ਦੀ ਸਮਾਪਤੀ ਦੀ ਛਾਪ ਮੋਹਰ ਸਿੱਧ ਕਰਦਾ ਹੈ।"

(4) 'ਮਹਾਨ ਕੋਸ਼' ਵਿੱਚ ਭਾਈ ਕਾਨ ਸਿੰਘ ਨਾਭਾ ਮੁੰਦਾਵਣੀ ਦੇ ਅਰਥ

ਅਰਜਨ ਸਾਹਿਬ ਨੇ ਸਲੋਕ ਮਹਲਾ ੫ ਦਰਜ ਕੀਤਾ ਹੈ, ਜਿਸਦੇ ਮੁਢਲੇ ਅੱਖਰ ਹਨ: **ਤੇਰਾ ਕੀਤਾ ਜਾਤੋ ਨਾਹੀ॥** ਜੇ ਮੁੰਦਾਵਣੀ ਸਹੀ ਅਰਥਾਂ ਵਿੱਚ ਮੋਹਰ ਛਾਪ ਹੈ ਤਾਂ ਇਹ ਸ਼ਬਦ ਮੁੰਦਾਵਣੀ ਤੋਂ ਪਹਿਲਾਂ ਹੋਣੇ ਚਾਹੀਦੇ ਸਨ। ਸਾਡੇ ਵਿਚਾਰ ਅਨੁਸਾਰ ਇਹ ਦੋਵੇਂ ਸ਼ਬਦ ਇੱਕ ਦੂਜੇ ਦੇ ਪੂਰਕ ਹਨ। ਇਹ ਸਲੋਕ ਤੇ ਮੁੰਦਾਵਣੀ ਦੋਵੇਂ ਰਲ ਕੇ ਗੁਰੂ ਗ੍ਰੰਥ ਸਾਹਿਬ ਜੀ ਦੀ ਸਮਾਪਤੀ ਦਾ ਚਿੰਨ੍ਹ ਬਣਦੇ ਹਨ। ਮੁੰਦਾਵਣੀ ਦੇ ਅਰਥ ਭਾਵੇਂ ਬੁਝਾਰਤ ਕਰੀਏ ਭਾਵੇਂ ਮੋਹਰ ਛਾਪ ਕਰੀਏ, ਇਸਦਾ ਕੋਈ ਫ਼ਰਕ ਨਹੀਂ ਪੈਂਦਾ।

ਦੂਜਾ ਵਿਸ਼ਾ ਹੈ ਰਾਗਮਾਲਾ ਦਾ। ਭਾਈ ਬੰਨੋ ਵਾਲੀ ਬੀੜ ਵਿੱਚ ਵਾਧੂ ਬਾਣੀਆਂ ਦਰਜ ਹੋਣ ਕਾਰਨ ਕਈ ਸੱਜਣ ਇਸ ਬੀੜ ਨੂੰ ਖਾਰੀ ਬੀੜ ਦਾ ਨਾਂ ਦਿੰਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਬਾਰੇ ਕਈ ਭਾਂਤ ਦੀਆਂ ਵਿਲੱਖਣ ਕਥਾਵਾਂ ਪ੍ਰਚੱਲਤ ਹਨ, ਜਿਵੇਂ: "ਭਾਈ ਗੁਰਦਾਸ ਜੀ ਦੇ ਮਨ ਵਿੱਚ ਸ਼ੰਕਾ ਉਪਜੀ ਕਿ ਭਗਤਾਂ ਦੀ ਬਾਣੀ ਗੁਰੂ ਅਰਜਨ ਦੇਵ ਜੀ ਆਪ ਉਚਾਰ ਕੇ ਭਗਤਾਂ ਦੇ ਵਿਚਾਰਾਂ ਮੁਤਾਬਕ ਦਰਜ ਕਰਵਾ ਰਹੇ ਹਨ। ਭਾਈ ਸਾਹਿਬ ਦੇ ਇਸ ਸ਼ੰਕੇ ਨੂੰ ਦੂਰ ਕਰਨ ਲਈ ਗੁਰੂ ਸਾਹਿਬ ਜੀ ਨੇ ਇੱਕ-ਇੱਕ ਭਗਤ ਦੇ ਪ੍ਰਤੱਖ ਦਰਸ਼ਨ ਭਾਈ ਗੁਰਦਾਸ ਜੀ ਨੂੰ ਕਰਵਾਏ। ਭਗਤ ਆਪ ਆ ਕੇ ਆਪਣੀ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਕਰਵਾ ਰਹੇ ਸਨ।"

ਇਵੇਂ ਹੀ ਇੱਕ ਹੋਰ ਗਾਥਾ ਪ੍ਰਚੱਲਤ ਹੈ, "ਜਦੋਂ ਗੁਰੂ ਤੇਗ ਬਹਾਦਰ ਜੀ ਦੇ ਮਸੰਦ ਨੇ ਕਰਤਾਰਪੁਰ ਤੋਂ ਬੀੜ ਜ਼ਬਰਦਸਤੀ ਲਿਆ ਕੇ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਹਜ਼ੂਰੀ ਵਿੱਚ ਪੇਸ਼ ਕੀਤੀ ਤਾਂ ਗੁਰੂ ਸਾਹਿਬ ਨੇ ਇਸ ਕਾਰੇ ਨੂੰ ਨਿੰਦਿਆ ਤੇ ਮਸੰਦ ਨੂੰ ਹੁਕਮ ਕੀਤਾ ਕਿ ਇਹ ਬੀੜ ਕਰਤਾਰਪੁਰੀਆਂ ਨੂੰ ਵਾਪਸ ਕਰ ਦਿੱਤੀ ਜਾਵੇ। ਇਹ ਬੀੜ ਸਤਿਲੁਜ ਦਰਿਆ ਦੇ ਕੰਢੇ 'ਤੇ ਰੱਖ ਦਿੱਤੀ ਗਈ ਤੇ ਕਰਤਾਰਪੁਰ ਦੇ ਸੋਢੀਆਂ ਨੂੰ ਇਹ ਬੀੜ ਉਥੋਂ ਪ੍ਰਾਪਤ ਕਰਨ ਦਾ ਸੁਨੇਹਾ ਭੇਜ ਦਿੱਤਾ ਗਿਆ। ਬਾਕੀ ਬੀੜ ਤਾਂ ਸਾਰੀ ਜਿਉਂ ਦੀ ਤਿਉਂ ਰਹੀ ਪਰ ਉਸ ਦੇ ਹਾਸ਼ੀਏ 'ਤੇ ਛਪੇ ਅੰਕ ਪਾਣੀ ਨਾਲ ਭਿੱਜ ਕੇ ਗੰਦਲੇ ਹੋ ਗਏ ਜਿਸਦੇ ਕਾਰਨ ਨਵੇਂ ਹਾਸ਼ੀਏ ਲਾਉਣ ਦੀ ਪ੍ਰਥਾ ਪ੍ਰਚੱਲਤ ਹੋ ਗਈ।"

ਸਾਡੀ ਸੋਚ ਮੁਤਾਬਕ ਗੁਰੂ ਗ੍ਰੰਥ ਸਾਹਿਬ ਦੇ ਪੱਤਰੇ ਬਦਲਣ ਲਈ ਇਹ ਪ੍ਰਕਰਣ ਪ੍ਰਚੱਲਤ ਕੀਤਾ ਗਿਆ। ਭਾਵੇਂ ਸਾਡੇ ਪਾਸ ਕੋਈ ਆਧਾਰ ਮੌਜੂਦ ਨਹੀਂ,

ਚੜ੍ਹਾਉਣ ਦੀ ਸੇਵਾ ਲਾਈ। ਪਹਿਲੀ ਗੱਲ ਭਾਈ ਬੰਨੋ ਜਿਹੇ ਗੁਰੂ ਦੇ ਅਨਿੰਨ ਸਿੱਖ ਤੋਂ ਇਹ ਉਮੀਦ ਨਹੀਂ ਕੀਤੀ ਜਾ ਸਕਦੀ ਕਿ ਉਹ ਗੁਰੂ ਦੀ ਆਗਿਆ ਤੋਂ ਬਗ਼ੈਰ ਕੋਈ ਵਾਧੂ ਬਾਣੀ ਬੀੜ ਸਾਹਿਬ ਵਿੱਚ ਦਰਜ ਕਰ ਦਏ। ਜੇਕਰ ਉਨ੍ਹਾਂ ਨੇ ਇਹ ਵਾਧੂ ਬਾਣੀ ਬੀੜ ਸਾਹਿਬ ਵਿੱਚ ਦਰਜ ਕਰ ਵੀ ਦਿੱਤੀ ਤਾਂ ਵੀ ਜਦੋਂ ਉਹ ਇਹ ਬੀੜ ਸਾਹਿਬ ਗੁਰੂ ਜੀ ਨੂੰ ਦਿਖਾਉਣ ਲਈ ਲਿਆਏ ਤਾਂ ਗੁਰੂ ਸਾਹਿਬ ਇਸ ਅੰਮ੍ਰਿਤਮਈ ਬਾਣੀ ਵਾਲੀ ਬੀੜ ਨੂੰ ਖਾਰੀ ਬੀੜ ਦਾ ਨਾਂ ਦੇਣ ਦੀ ਥਾਂ ਇਸ ਵਿੱਚੋਂ ਇਹ ਵਾਧੂ ਬਾਣੀ ਕਢਵਾ ਵੀ ਸਕਦੇ ਸਨ। ਸਾਡੀ ਸਮਝ ਮੁਤਾਬਕ ਇਹ ਵਾਧੂ ਬਾਣੀਆਂ ਭਾਈ ਬੰਨੋ ਜੀ ਨੇ ਇਸ ਬੀੜ ਵਿੱਚ ਦਰਜ ਨਹੀਂ ਕੀਤੀਆਂ। ਹੋ ਸਕਦਾ ਹੈ ਇਹ ਬਾਣੀਆਂ ਭਾਈ ਬੰਨੋ ਦੀ ਸੰਤਾਨ ਵਿੱਚੋਂ ਜਾਂ ਕਿਸੇ ਰਿਸ਼ਤੇਦਾਰ ਨੇ ਮਗਰੋਂ ਇਸ ਬੀੜ ਵਿੱਚ ਦਰਜ ਕਰ ਦਿੱਤੀਆਂ ਹੋਣ। ਭਾਈ ਬੰਨੋ ਜੀ ਦੇ ਨਗਰ ਦਾ ਨਾਂ ਖਾਰੀ ਮਾਂਗਟ ਹੈ। ਇਵੇਂ ਇਹ ਖਾਰੀ ਸ਼ਬਦ ਭਾਈ ਬੰਨੋ ਵਾਲੀ ਬੀੜ ਨਾਲ ਪ੍ਰਚੱਲਤ ਹੋਇਆ ਜਾਪਦਾ ਹੈ।

ਗੁਰੂ ਗ੍ਰੰਥ ਸਾਹਿਬ ਦੇ ਰਾਗਾਂ ਦੀ ਤਰਤੀਬ ਨਾਲ ਰਾਗਮਾਲਾ ਦੀ ਤਰਤੀਬ ਮੇਲ ਨਹੀਂ ਖਾਂਦੀ। ਗੁਰੂ ਗ੍ਰੰਥ ਸਾਹਿਬ ਦੇ ਰਾਗ ਸ੍ਰੀ ਰਾਗ ਤੋਂ ਆਰੰਭ ਹੁੰਦਾ ਹੈ। ਰਾਗਮਾਲਾ ਵਿੱਚ ਪ੍ਰਿਥਮ ਰਾਗ ਭੈਰੋ ਹੈ। ਗੁਰੂ ਗ੍ਰੰਥ ਸਾਹਿਬ ਵਿੱਚ 31 ਰਾਗ ਹਨ ਜਿਨ੍ਹਾਂ ਵਿੱਚੋਂ 9 ਰਾਗਾਂ ਦਾ ਰਾਗਮਾਲਾ ਵਿੱਚ ਕੋਈ ਜ਼ਿਕਰ ਨਹੀਂ। ਰਾਗਮਾਲਾ, ਰਾਗਾਂ ਅਤੇ ਰਾਗਨੀਆਂ ਨੂੰ ਇਸਤਰੀ ਤੇ ਪੁਰਸ਼ ਦੇ ਰੂਪ ਵਿੱਚ ਵੰਡਦੀ ਹੈ। ਪਰ ਗੁਰੂ ਗ੍ਰੰਥ ਸਾਹਿਬ ਵਿੱਚ ਕੋਈ ਇਹੋ ਜਿਹੀ ਪ੍ਰਥਾ ਨਹੀਂ। ਗੁਰੂ ਗ੍ਰੰਥ ਸਾਹਿਬ ਦੀ ਬਾਣੀ 31 ਰਾਗਾਂ ਵਿੱਚ ਹੀ ਦਰਜ ਹੈ।

ਰਾਗਮਾਲਾ ਬਾਰੇ ਅਸਾਡੇ ਵਿਚਾਰ ਗਿਆਨੀ ਜੀ ਦੇ ਵਿਚਾਰਾਂ ਨਾਲ ਮੇਲ ਖਾਂਦੇ ਹਨ। ਗਿਆਨੀ ਜੀ ਨੇ ਬੜੀ ਖੋਜ ਕਰਕੇ 10 ਹਿੰਦੀ ਦੇ ਵਿਦਵਾਨਾਂ ਦੇ ਲਿਖੇ ਲੇਖ ਤੇ ਪੁਸਤਕਾਂ ਵਿੱਚੋਂ ਇਹ ਪੂਰੇ ਤੌਰ 'ਤੇ ਸਿੱਧ ਕਰ ਦਿੱਤਾ ਹੈ ਕਿ ਰਾਗਮਾਲਾ ਕਵੀ ਆਲਮ ਦੀ ਪੁਸਤਕ 'ਮਾਧਵਾਨਲ ਤੇ ਕਾਮਕੰਦਲਾ' ਵਿੱਚੋਂ ਹੈ। ਇਹ ਗੁਰੂ ਗ੍ਰੰਥ ਸਾਹਿਬ ਵਿੱਚ ਪਿੱਛੋਂ ਅੰਕਿਤ ਕੀਤੀ ਗਈ ਹੈ। ਅਸੀਂ ਇਨ੍ਹਾਂ ਦੀ ਪ੍ਰੋੜ੍ਹਤਾ ਕਰਦੇ ਹਾਂ ਕਿ ਇਹ ਬਾਣੀ ਗੁਰੂ ਅਰਜਨ ਸਾਹਿਬ ਜੀ ਜਾਂ ਉਨ੍ਹਾਂ ਤੋਂ ਕਿਸੇ ਪਹਿਲੇ ਗੁਰੂ ਦੀ ਬਾਣੀ ਨਹੀਂ। ਇਹ ਵਾਧੂ ਬਾਣੀ ਭਾਈ ਬੰਨੋ ਜੀ ਦੀ ਬੀੜ ਵਿੱਚ ਮੌਜੂਦ ਹੈ। ਕਰਤਾਰਪੁਰੀ ਬੀੜ ਜਿਸਨੂੰ ਬਹੁਤੇ ਸਿੱਖ ਗੁਰੂ ਅਰਜਨ

ਰਾਗਮਾਲਾ ਤੋਂ ਬਿਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਲਿਖੀ ਜਾਂ ਛਾਪਣ ਦਾ ਹੀਆ ਕੋਈ ਨਾ ਕਰੇ।

ਬੜੀ ਹੈਰਾਨੀ ਹੁੰਦੀ ਹੈ ਕਿ ਸਿੱਖਾਂ ਦੀ ਸਭ ਤੋਂ ਵਿਸ਼ੇਸ਼ ਸਮਰੱਥਾ ਰੱਖਦੀ ਸੰਸਥਾ ਦੋ-ਚਿੱਤੀ ਦਾ ਪ੍ਰਗਟਾਵਾ ਵਧੇਰੇ ਸਮੇਂ ਤੋਂ ਕਰ ਰਹੀ ਹੈ। ਇਹ ਦੋ-ਚਿੱਤੀ ਦਾ ਨਿਰਣਾ ਕਿਉਂ ਨਹੀਂ ਕੀਤਾ ਜਾ ਸਕਦਾ? ਸਮਝ ਪੈਂਦੀ ਹੈ ਕਿ ਕਈ ਟਕਸਾਲਾਂ ਤੇ ਕਈ ਹੋਰ ਅਦਾਰੇ ਹਨ ਜਿਹੜੇ ਕਿ ਰਾਗਮਾਲਾ ਨੂੰ ਗੁਰੂ ਗ੍ਰੰਥ ਸਾਹਿਬ ਦਾ ਅੰਗ ਮੰਨਦੇ ਹਨ, ਉਨ੍ਹਾਂ ਦਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ 'ਤੇ ਦਬਾਅ ਹੈ। ਉਨ੍ਹਾਂ ਨੂੰ ਰਾਜ਼ੀ ਰੱਖਣ ਲਈ ਇਹ ਵਿਚਾਰ ਰਹਿਤ-ਮਰਯਾਦਾ ਦੇ ਖਰੜੇ ਵਿੱਚ ਦਰਜ ਕਰ ਦਿੱਤੇ ਗਏ ਹਨ। ਅਜੋਕੇ ਸਮੇਂ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਭੋਗ ਮੁੰਦਾਵਣੀ 'ਤੇ ਪਾਇਆ ਜਾਂਦਾ ਹੈ ਤੇ ਸ੍ਰੀ ਹਰਿਮੰਦਰ ਸਾਹਿਬ ਵਿੱਚ ਰਾਗਮਾਲਾ ਪੜ੍ਹ ਕੇ ਭੋਗ ਦੀ ਸਮਾਪਤੀ ਹੁੰਦੀ ਹੈ। ਸਾਡੀ ਬੇਨਤੀ ਹੈ ਕਿ ਸਿੱਖ ਵਿਦਵਾਨ ਸ਼੍ਰੋਮਣੀ ਕਮੇਟੀ ਨੂੰ ਇਹ ਵਿਚਾਰ ਮੰਨਣ ਲਈ ਰਾਜ਼ੀ ਕਰ ਲੈਣ ਕਿ ਰਾਗਮਾਲਾ ਤੋਂ ਬਿਨਾਂ ਬੀੜਾਂ ਲਿਖੀਆਂ ਤੇ ਛਾਪੀਆਂ ਜਾਣ 'ਤੇ ਕੋਈ ਪਾਬੰਦੀ ਨਹੀਂ। ਇਵੇਂ ਸਹਿਜੇ-ਸਹਿਜੇ ਰਾਗਮਾਲਾ ਦੀ ਮਨਮਰਜ਼ੀ ਦੀ ਪ੍ਰਚੱਲਤ ਪ੍ਰਥਾ ਦਾ ਸਮਾਂ ਪਾ ਕੇ ਅੰਤ ਹੋਣਾ ਸੰਭਵ ਹੋ ਜਾਵੇਗਾ।

# ਸਾਬਤ ਸੂਰਤਿ ਦਸਤਾਰ ਸਿਰਾ

...ਸਾਬਤ ਸੂਰਤਿ ਦਸਤਾਰ ਸਿਰਾ॥ (੧੦੮੪)

ਇਹ ਤੁਕ ਗੁਰੂ ਅਰਜਨ ਦੇਵ ਜੀ ਦੇ ਉਚਾਰੇ ਸ਼ਬਦ ਮਾਰੂ ਸੋਲਹੇ ਮਹਲਾ ੫ ਵਿੱਚ ਦਰਜ ਹੈ। ਇੱਕ ਮੁਸਲਮਾਨ ਜਗਿਆਸੂ ਨੂੰ ਸਿੱਖਿਆ ਦੇਂਦਿਆਂ ਗੁਰਦੇਵ ਨੇ ਫ਼ੁਰਮਾਇਆ ਹੈ ਕਿ ਵਿਖਾਵੇ ਦੀਆਂ ਸ਼ਰ੍ਹਾ-ਸ਼ਰੀਅਤਾਂ ਦੀ ਥਾਂ ਅਧਿਆਤਮਿਕ ਗੁਣਾਂ ਨੂੰ ਗ੍ਰਹਿਣ ਕਰਨਾ ਹੀ ਮਨੁੱਖ-ਮਾਤਰ ਲਈ ਲਾਭਕਾਰੀ ਹੈ। ਇਸ ਸ਼ਬਦ ਵਿਚਲੀਆਂ ਕੁੱਝ ਤੁਕਾਂ ਇਸ ਤਰ੍ਹਾਂ ਹਨ:

ਅਲਹ ਅਗਮ ਖੁਦਾਈ ਬੰਦੇ॥
ਛੋਡਿ ਖਿਆਲ ਦੁਨੀਆ ਕੇ ਧੰਧੇ॥
ਹੋਇ ਪੈ ਖਾਕ ਫਕੀਰ ਮੁਸਾਫਰੁ ਇਹੁ ਦਰਵੇਸੁ ਕਬੂਲੁ ਦਰਾ॥੧॥
ਸਚੁ ਨਿਵਾਜ ਯਕੀਨ ਮੁਸਲਾ॥
ਮਨਸਾ ਮਾਰਿ ਨਿਵਾਰਿਹੁ ਆਸਾ॥
ਦੇਹ ਮਸੀਤਿ ਮਨੁ ਮਉਲਾਣਾ ਕਲਮ ਖੁਦਾਈ ਪਾਕੁ ਖਰਾ॥੨॥
(੧੦੮੩)

ਕਾਇਆ ਕਿਰਦਾਰ ਅਉਰਤ ਯਕੀਨਾ॥
ਰੰਗ ਤਮਾਸੇ ਮਾਣਿ ਹਕੀਨਾ॥
ਨਾਪਾਕ ਪਾਕੁ ਕਰਿ ਹਦੂਰਿ ਹਦੀਸਾ
ਸਾਬਤ ਸੂਰਤਿ ਦਸਤਾਰ ਸਿਰਾ॥੧੨॥
ਮੁਸਲਮਾਣੁ ਮੋਮ ਦਿਲਿ ਹੋਵੈ॥
ਅੰਤਰ ਕੀ ਮਲੁ ਦਿਲ ਤੇ ਧੋਵੈ॥
ਦੁਨੀਆ ਰੰਗ ਨ ਆਵੈ ਨੇੜੈ
ਜਿਉ ਕੁਸਮ ਪਾਟੁ ਘਿਉ ਪਾਕੁ ਹਰਾ॥੧੩॥ (੧੦੮੪)

ਚਰਚਾ ਚੱਲੀ ਤੇ ਸ਼ਬਦ 'ਦਸਤਾਰ ਸਿਰਾ' ਦੇ ਅਰਥਾਂ ਬਾਰੇ ਪੁੱਛਣਾ ਕੀਤੀ। ਆਪ ਮੁਸਕਰਾ ਕੇ ਬੋਲੇ, "ਤੁਸੀਂ ਆਪਣਾ ਵਿਚਾਰ ਦੱਸੋ, ਮਗਰੋਂ ਮੈਂ ਤੁਹਾਡੇ ਨਾਲ ਇਸ ਬਾਰੇ ਚਰਚਾ ਕਰਾਂਗਾ।" ਮੈਂ ਆਖਿਆ ਕਿ ਮੇਰੀ ਤੁੱਛ ਬੁੱਧੀ ਅਨੁਸਾਰ ਗੁਰਦੇਵ ਉਪਦੇਸ਼ ਦੇ ਰਹੇ ਹਨ ਕਿ ਜੋ ਮਨ ਨਾਪਾਕ ਹੈ, ਉਸਨੂੰ ਪਾਕ ਕਰਨ ਨਾਲ ਹੀ ਅਧਿਆਤਮਿਕ ਪ੍ਰਾਪਤੀ ਹੁੰਦੀ ਹੈ। ਇਹੀ ਸੱਚੀ ਹਦੀਸ ਹੈ। (ਹਦੀਸ: ਕੁਰਾਨ ਸ਼ਰੀਫ਼ ਤੋਂ ਦੂਜੇ ਦਰਜੇ ਦੀ ਇਸਲਾਮੀ ਪੁਸਤਕ ਹੈ)। ਪਰਮਾਤਮਾ ਨੇ ਮਨੁੱਖਾਂ ਨੂੰ ਉਨ੍ਹਾਂ ਦਾ ਚਿਹਰਾ ਮੁਹਰਾ ਮੁਕੰਮਲ (ਬਿਨਾਂ ਕਿਸੇ ਘਾਟ ਦੇ ਸੰਪੂਰਨ) ਦਿੱਤਾ ਹੈ। ਇਹ ਅਕਾਲ ਪੁਰਖ ਵੱਲੋਂ ਦਿੱਤੀ ਇੱਕ ਦਾਤ ਸਿਰੋਪਾਓ ਹੈ। ਇਸਲਾਮੀ ਦਰਗਾਹਾਂ ਵਿੱਚ (ਜਿਵੇਂ ਕਿ ਹਜ਼ਰਤ ਨਜ਼ਾਮੁੱਦੀਨ ਔਲੀਆ ਦੀ ਦਿੱਲੀ ਵਿੱਚ ਸਥਿਤ ਦਰਗਾਹ ਆਦਿ) ਵਿਸ਼ੇਸ਼ ਸਮਾਗਮ 'ਤੇ ਮਹਾਨ ਪੁਰਸ਼ (ਜਿਵੇਂ ਕਿ ਪੰਡਤ ਜਵਾਹਰ ਲਾਲ ਨਹਿਰੂ ਜਾਂ ਰਾਸ਼ਟਰਪਤੀ) ਦਰਸ਼ਨਾਂ ਲਈ ਪੁੱਜਦੇ ਸਨ ਤਾਂ ਉਨ੍ਹਾਂ ਦੀ ਇੱਜ਼ਤ ਵਜੋਂ ਦਸਤਾਰਬੰਦੀ ਕੀਤੀ ਜਾਂਦੀ ਸੀ।

ਇਹ ਵਿਚਾਰ ਸੁਣ ਕੇ ਗਿਆਨੀ ਜੀ ਦੀ ਧਰਮ ਪਤਨੀ ਬਹੁਤ ਪ੍ਰਸੰਨ ਹੋਈ ਅਤੇ ਦੱਸਣ ਲੱਗੀ, "ਗਿਆਨੀ ਜੀ ਉਪਰ ਭਿੰਡਰਾਂਵਾਲੇ ਜੱਥੇ ਦਾ ਪ੍ਰਭਾਵ ਹੈ, ਜਿਸਦੇ ਕਾਰਨ ਉਹ ਕੁੱਝ ਸਮੇਂ ਤੋਂ ਮੈਨੂੰ ਦਸਤਾਰ ਸਜਾਉਣ ਲਈ ਮਜਬੂਰ ਕਰ ਰਹੇ ਸਨ। ਤੁਸਾਂ ਦਸਤਾਰ ਰੂਪੀ ਭਰਮ-ਭੁਲੇਖੇ ਦੀ ਵਿਆਖਿਆ ਕਰਕੇ ਠੀਕ ਰਾਹ ਦੱਸਣ ਦੀ ਕਿਰਪਾਲਤਾ ਕੀਤੀ ਹੈ।" ਗਿਆਨੀ ਜੀ ਵੀ ਮੁਸਕਰਾ ਪਏ ਤੇ ਉਨ੍ਹਾਂ ਨੇ ਕੋਈ ਹੋਰ ਬਚਨ ਨਹੀਂ ਕੀਤਾ।

ਸਾਡੇ ਕਈ ਵਿਦਵਾਨਾਂ ਨੇ ਇਸ ਸ਼ਬਦ ਦੇ ਅਰਥ ਇਵੇਂ ਕੀਤੇ ਹਨ :

**1. 'ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ' ਪ੍ਰਕਾਸ਼ਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਦੇ ਪੰਨਾ 1084 'ਤੇ ਇਵੇਂ ਅੰਕਿਤ ਹੈ:**

"ਪੈਗ਼ੰਬਰੀ ਪੁਸਤਕ ਜਿਸਨੂੰ ਕੁਰਾਨ ਤੋਂ ਥੱਲੇ ਦਾ ਦਰਜਾ ਮਿਲਦਾ ਹੈ, ਨਾਪਾਕ ਮਨ ਨੂੰ ਪਾਕ ਕਰਨਾ ਇਹੀ ਰੱਬੀ ਹਦੀਸ ਹੈ ਤੇ ਸਾਬਤ ਸੂਰਤ ਹੋਣਾ ਭਾਵ ਸ਼ਰੀਰ ਦੇ ਕਿਸੇ ਅੰਗ ਨੂੰ ਖੰਡਿਤ ਨਾ ਕਰਨਾ, ਸੁੰਨਤਿ ਨਾ ਕਰਨੀ, ਇਹ ਸਿਰ 'ਤੇ ਦਸਤਾਰ ਹੋਵੇ।" (ਇਥੇ ਵੀ ਵਿਦਵਾਨ ਨੇ ਦਸਤਾਰ ਦਾ ਅਰਥ ਸਿਰ 'ਤੇ ਦਸਤਾਰ ਸਜਾਉਣ ਦਾ ਨਹੀਂ ਕੀਤਾ ਤੇ ਸਰੀਰ ਦੇ ਇੱਕ ਅੰਗ ਜੋ ਹਮੇਸ਼ਾ ਕੱਜਿਆ ਰਹਿੰਦਾ ਹੈ ਅਤੇ ਚਿਹਰੇ-ਮੁਹਰੇ ਨਾਲ ਉਸ ਦਾ ਕੋਈ ਸਬੰਧ ਨਹੀਂ, ਦੇ ਖਿੱਚ-ਧੂਹ ਕੇ ਅਰਥ ਕੀਤੇ ਹਨ, ਇਹ ਕਿਥੋਂ ਤੱਕ ਯੋਗ ਹੈ? ਕਿਉਂਕਿ ਗੁਰ

ਨੂੰ ਜਿਉਂ ਕਾ ਤਿਉਂ ਰੱਖ—ਇਹ (ਲੋਕ ਪਰਲੋਕ ਵਿਚ) ਇੱਜ਼ਤ-ਆਦਰ ਪ੍ਰਾਪਤ ਕਰਨ ਦਾ ਵਸੀਲਾ ਬਣ ਜਾਂਦਾ ਹੈ।”

*(ਪ੍ਰੋ. ਸਾਹਿਬ ਨੇ ਵੀ ਦਸਤਾਰ ਨਾਲ ਸ਼ਬਦ ਦੇ ਅਰਥ ਨੂੰ ਨਹੀਂ ਜੋੜਿਆ)*

**3. ਫ਼ਰੀਦਕੋਟ ਦੇ ਵਿਦਵਾਨ ਟੀਕਾਕਾਰ ਨੇ 2217 ਪੰਨੇ ’ਤੇ ਇਸ ਸ਼ਬਦ ਨੂੰ ਇਵੇਂ ਅਰਥਾਇਆ ਹੈ:**

“ਨਾਪਾਕ ਮਨ ਕੋ ਪਾਕ ਕਰਨਾ ਹੈ। ਇਹੋ ਪਰਮੇਸ਼ਰ ਕੇ ਹਾਦੁਰ ਪਹੁੰਚਾਉਣ ਵਾਲੀ ਸੰਤੋ ਕੀ (ਹਾਦੀਸ) ਸਿੱਖਯਾ ਹੈ। ਤਿਸਕੋ ਗ੍ਰਹਿਣ ਕਰ। ਪ੍ਰਮੇਸ਼ਰ ਰੂਪ ਜਾਣ ਕੈ (ਸਾਬਤ ਸੂਰਤ) ਹਰ ਸੂਰਤ ਕੇ ਸਨਮੁਖ ਰਹਿਣਾ ਵਾ ਪ੍ਰਮੇਸ਼ਰ ਨਾਲ ਆਪਣੀ ਸੂਰਤ ਕੋ ਸਾਬਤ ਰੱਖਣਾ। ਏਹੁ ਸਿਰ ਪਰ ਪਗ ਬਾਧੋ।।” (ਇਹ ਅਰਥ ਬਹੁਤ ਢੁਕਵਾਂ ਜਾਪਦਾ ਹੈ ਤੇ ਵਿਦਵਾਨ ਨੇ ਕੇਵਲ ਅਧਿਆਤਮਿਕ ਪੱਖ ਨੂੰ ਲਿਆ ਹੈ ਜੋ ਸਹੀ ਜਾਪਦਾ ਹੈ।)

# ਅਨੂਪ ਰਾਮਦਾਸਪੁਰ

ਸਮੇਂ ਸਮੇਂ ਸੰਸਾਰ 'ਤੇ ਜੋ ਵੀ ਇਤਿਹਾਸਕ ਮਹਾਂਪੁਰਸ਼ ਆਉਂਦੇ ਰਹੇ, ਉਨ੍ਹਾਂ ਦੀ ਇਹ ਦਿਲੀ ਉਮੰਗ ਸੀ ਕਿ ਕੋਈ ਅਜਿਹੇ ਨਗਰ ਦੀ ਸਿਰਜਨਾ ਕੀਤੀ ਜਾਵੇ, ਜਿਥੇ ਰਾਮ ਰਾਜੀ ਅਤੇ ਸਤਿਜੁਗੀ ਵਾਤਾਵਰਣ ਹੋਵੇ। ਇਨ੍ਹਾਂ ਮਹਾਂਪੁਰਸ਼ਾਂ ਦੀ ਅੰਤਰ-ਆਤਮੇ ਲੋਚਾ ਸੀ ਕਿ ਭਾਵੇਂ ਅਸੀਂ ਇਸਨੂੰ ਅਨੁਭਵੀ ਵਿਚਾਰ ਹੀ ਸਮਝੀਏ, ਪਰ ਹੱਡ-ਮਾਸ ਤੇ ਲਹੂ ਦਾ ਬਣਿਆ ਇਹ ਮਨੁੱਖੀ ਸਰੀਰ ਜਿਥੇ ਸਰੀਰਕ ਸੁੱਖ ਚਾਹੁੰਦਾ ਹੈ, ਉਥੇ ਆਤਮਿਕ ਸ਼ਾਂਤੀ ਦੇ ਬਗ਼ੈਰ ਵੀ ਨਹੀਂ ਰਹਿ ਸਕਦਾ।

ਇਹੋ ਜਿਹੀ ਕਲਪਨਾ ਈਸਾਈ ਮਤ ਦੇ ਬਾਨੀ ਭਗਵਾਨ ਯਸੂ ਮਸੀਹ ਨੇ ਵੀ ਆਪਣੇ ਬਚਨਾਂ ਵਿੱਚ 'ਧਰਤੀ ਤੇ ਪਰਮਾਤਮਾ ਦੀ ਸ਼ਹਿਨਸ਼ਾਈਅਤ' ਕਲਪੀ, ਭਾਵੇਂ ਉਨ੍ਹਾਂ ਦੀ ਕਲਪਨਾ ਸਾਕਾਰ ਨਾ ਹੋ ਸਕੀ। ਇਸੇ ਅਨੁਭਵ ਦਾ ਪ੍ਰਚਾਰ ਕਰਦਿਆਂ ਹੋਇਆਂ ਹੀ ਆਪ ਨੂੰ ਆਪਣਾ ਸਰੀਰਕ ਬਲੀਦਾਨ ਦੇਣਾ ਪਿਆ।

ਇਵੇਂ ਭਗਤ ਰਵਿਦਾਸ ਜੀ ਨੇ ਆਪਣੀ ਬਾਣੀ ਵਿੱਚ ਇਸ ਤਰ੍ਹਾਂ ਰੂਪਮਾਨ ਕੀਤਾ:

ਬੇਗਮ ਪੁਰਾ ਸਹਰ ਕੋ ਨਾਉ॥
ਦੂਖੁ ਅੰਦੋਹੁ ਨਹੀ ਤਿਹਿ ਠਾਉ॥
ਨਾਂ ਤਸਵੀਸ ਖਿਰਾਜੁ ਨ ਮਾਲੁ॥
ਖਉਫੁ ਨ ਖਤਾ ਤਰਸੁ ਜਵਾਲੁ॥੧॥
ਅਬ ਮੋਹਿ ਖੂਬ ਵਤਨ ਗਹ ਪਾਈ॥
ਊਹਾਂ ਖੈਰਿ ਸਦਾ ਮੇਰੇ ਭਾਈ॥੧॥ਰਹਾਉ॥
ਕਾਇਮੁ ਦਾਇਮੁ ਸਦਾ ਪਾਤਿਸਾਹੀ॥
ਦੋਮ ਨ ਸੇਮ ਏਕ ਸੋ ਆਹੀ॥

ਇਸ ਸ਼ਬਦ ਦੁਆਰਾ ਭਗਤ ਰਵਿਦਾਸ ਜੀ ਆਪਣਾ ਅਧਿਆਤਮਿਕ ਸੰਕਲਪ ਦੱਸਦੇ ਹਨ ਕਿ ਉਹ ਬੇਗਮਪੁਰ (ਅਨੰਦਪੁਰ) ਦੇ ਨਿਵਾਸੀ ਹਨ, ਜਿਥੇ ਕੋਈ ਮਸੂਲ (ਕਰ) ਆਦਿ ਦਾ ਡਰ ਨਹੀਂ, ਉਥੇ ਹਮੇਸ਼ਾ ਸੁੱਖ ਹੈ ਅਤੇ ਜਿਥੋਂ ਦੀ ਬਾਦਸ਼ਾਹੀ ਅਟੱਲ ਹੈ। ਨਾ ਨਫ਼ੇ ਨੁਕਸਾਨ ਦਾ ਫ਼ਿਕਰ ਅਤੇ ਨਾ ਹੀ ਨਿਵਾਸੀਆਂ ਵਿੱਚ ਦਰਜਾ-ਬੰਦੀ ਹੈ। ਸਭ ਇੱਕੋ ਜਿਹੇ ਹਨ। ਬੜੀ ਘਣੀ ਆਬਾਦੀ ਵਾਲੀ ਮਸ਼ਹੂਰ ਜਗ੍ਹਾ ਹੈ। ਇਥੇ ਸਰਦੇ ਪੁਜਦੇ ਲੋਕ ਰਹਿੰਦੇ ਹਨ। ਫਿਰਨ ਤੁਰਨ ਦੀ ਕੋਈ ਰੋਕ ਟੋਕ ਨਹੀਂ, ਭਾਵੇਂ ਆਪ ਮਹਲਾਂ ਵਿੱਚ ਫਿਰੋ। ਭਗਤ ਜੀ ਕਹਿੰਦੇ ਹਨ ਕਿ ਭਾਵੇਂ ਮੈਂ ਚਮਾਰ ਹਾਂ, ਮੈਂ ਇਸ ਸ਼ਹਿਰ ਵਿੱਚ ਰਹਿ ਕੇ ਦੁਨਿਆਵੀ ਬੰਦਨਾਂ ਤੋਂ ਮੁਕਤ ਹਾਂ ਅਤੇ ਇਥੇ ਦੇ ਵਾਸੀ ਮੇਰੇ ਸਤਿਸੰਗੀ ਹਨ। ਕਿਉਂਕਿ ਜਿਥੇ ਅਜਿਹੀ ਅਵਸਥਾ ਵਾਲੇ ਪੁਰਸ਼ ਜਿਹੜੇ ਸਰੀਰਕ ਅਤੇ ਆਤਮਕ ਤੌਰ 'ਤੇ ਸੰਤੁਲਤ ਹੋਣ, ਵੱਸਣਗੇ ਤਾਂ ਧਰਤੀ 'ਤੇ ਸਾਕਾਰ ਸਵਰਗ ਹੋਵੇਗਾ।

ਜਦੋਂ ਬਾਬਾ ਬੰਦਾ ਸਿੰਘ ਬਹਾਦਰ ਨੇ ਪੰਜਾਬ ਦੇ ਬਹੁਤ ਸਾਰੇ ਹਿੱਸੇ 'ਤੇ ਆਪਣਾ ਕਬਜ਼ਾ ਕਰ ਲਿਆ ਤਾਂ ਉਨ੍ਹਾਂ ਨੇ ਬਚਨ ਕੀਤਾ ਕਿ ਮੈਂ ਕਲਜੁਗ ਵਿੱਚ ਸਤਿਜੁਗ ਵਰਤਾਇਆ ਹੈ, ਜਿਸ ਦਾ ਭਾਵ ਭਗਤ ਰਵਿਦਾਸ ਵਾਂਗ ਸੀ ਅਰਥਾਤ ਜਿਥੇ ਹਮੇਸ਼ਾ ਸੁੱਖ, ਸ਼ਾਂਤੀ ਤੇ ਆਪਸ ਵਿੱਚ ਅਥਾਹ-ਪਰੇਮ ਪਿਆਰ ਹੋਵੇ। ਇਹ ਬੜਾ ਆਦਰਸ਼ਕ ਤੇ ਭਾਵਪੂਰਤ ਖ਼ਿਆਲ ਸੀ ਅਤੇ ਇਸੇ ਕਲਪਨਾ ਨੂੰ ਹੀ ਗੁਰੂ-ਪ੍ਰਣਾਲੀ ਨੇ ਕਈ ਨਗਰਾਂ ਦੀ ਉਸਾਰੀ ਅਤੇ ਉਨ੍ਹਾਂ ਦੇ ਨਾਵਾਂ ਅਨੁਸਾਰ ਉਨ੍ਹਾਂ ਵਿੱਚ ਅਧਿਆਤਮਿਕ ਰੂਹ ਫੂਕਦਿਆਂ ਹੋਇਆਂ, ਕਲਪਨਾ ਨੂੰ ਅਮਲੀ ਜਾਮਾ ਪਹਿਨਾਇਆ। ਸ੍ਰੀ ਗੁਰੂ ਨਾਨਕ ਸਾਹਿਬ ਨੇ ਕਰਤਾਰਪੁਰ ਨਗਰ ਵਸਾਇਆ—ਆਪਣੇ ਨਾਂ ਦੀ ਲੱਜ ਪਾਲਦਿਆਂ ਹੋਇਆਂ ਇਥੇ ਦੇ ਲੋਕ ਸੱਚੇ ਕਿਰਤੀ ਅਤੇ ਅਧਿਆਤਮੀ ਹੋ ਨਿਬੜੇ। ਕਰਤਾਰਪੁਰ ਦੇ ਲੋਕਾਂ ਨੇ ਸਿਰਜਣਾਤਮਿਕ ਕਾਰਜਾਂ ਵਿੱਚ ਮੁਹਾਰਤ ਪ੍ਰਾਪਤ ਕਰਕੇ ਆਪਣੇ ਨਗਰ ਦੇ ਨਾਂ ਦੀ ਲੱਜ ਪਾਲੀ।

ਅਜਿਹੀ ਹੀ ਕਲਪਨਾ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਮਨ ਵਿੱਚ ਬਣਾਈ, ਜਿਸ ਦੀ ਸਿਰਜਨਾ ਲਈ ਸ੍ਰੀ ਗੁਰੂ ਰਾਮ ਦਾਸ ਜੀ ਮਹਾਰਾਜ ਨੂੰ ਪ੍ਰੇਰਿਆ। ਆਪ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਅਜਿਹੇ ਨਗਰ ਨੂੰ ਵਸਾਉਣ ਦਾ ਆਦੇਸ਼ ਦਿੱਤਾ ਜਿਥੇ ਅੰਮ੍ਰਿਤ ਦਾ ਸਰੋਵਰ ਹੋਵੇ, ਜਿਸ ਨਗਰ ਦੇ ਵਾਸੀ ਸਰੀਰਕ ਅਤੇ ਆਤਮਿਕ ਸੁਮੇਲ ਦੇ ਧਾਰਨੀ ਅਥਵਾ ਹਰੇਕ ਕਿਰਤ ਪਰਮਾਤਮਾ ਨੂੰ ਹਾਜ਼ਰ-ਨਾਜ਼ਰ ਸਮਝ ਕੇ ਕਰਨ ਵਾਲੇ ਹੋਣ ਅਤੇ ਅਜਿਹੇ ਨਗਰ ਤੋਂ ਪ੍ਰੇਰਨਾ

ਦਿੱਤੀ। ਗੁਰੂ ਰਾਮਦਾਸ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਦੇ ਇਸੇ ਆਸ਼ੇ ਨੂੰ ਅਨੂਪ ਰਾਮਦਾਸਪੁਰ ਅਰਥਾਤ ਅਦਭੁੱਤ ਸ਼ਹਿਰ—ਅੰਮ੍ਰਿਤਸਰ, ਜਿਸ ਨੂੰ ਚੱਕ ਗੁਰੂ ਰਾਮਦਾਸ ਦੇ ਨਾਂ ਨਾਲ ਵੀ ਯਾਦ ਕੀਤਾ ਜਾਂਦਾ ਰਿਹਾ ਹੈ, ਸਾਕਾਰ ਕੀਤਾ। ਆਪ ਜੀ ਨੇ ਗੁਰੂ ਅਮਰਦਾਸ ਜੀ ਦੇ ਆਦੇਸ਼ ਅਤੇ ਆਸ਼ੇ ਅਨੁਸਾਰ ਉਹ ਇਲਾਕਾ ਚੁਣਿਆ ਜਿਥੇ ਕਦੇ ਮਹਾਤਮਾ ਬੁੱਧ ਅਤੇ ਸ੍ਰੀ ਰਾਮ ਚੰਦਰ ਜੀ ਵਰਗੇ ਮਹਾਂ-ਪੁਰਸ਼ ਚਰਨ ਪਾ ਚੁੱਕੇ ਸਨ। ਇਹ ਪੁਰਾਣਾ ਇਤਿਹਾਸਕ ਇਲਾਕਾ ਅਤੇ ਪੰਜਾਬ ਦਾ ਕੇਂਦਰ ਸੀ, ਸਮੇਂ ਸਮੇਂ ਕਈ ਹਕੂਮਤਾਂ ਦੀ ਰਾਜਧਾਨੀ ਲਾਹੌਰ ਹੋਣ ਕਰਕੇ ਇਹ ਥਾਂ ਰਾਜਧਾਨੀ ਦੇ ਨਜ਼ਦੀਕ ਵੀ ਸੀ।

ਇਸ ਨਗਰ ਦੇ ਤਾਲ ਦੀ ਉਸਾਰੀ 1576 ਈ: ਵਿੱਚ ਸ਼ੁਰੂ ਹੋ ਕੇ 1583 ਈ: ਵਿੱਚ ਸੰਪੂਰਨ ਹੋਈ। ਵਿਚਕਾਰ ਥੜਾ ਬਣਾਇਆ ਗਿਆ ਜਿਥੇ ਗੁਰੂ ਸਾਹਿਬਾਨ ਬੈਠ ਕੇ ਸੰਗਤਾਂ ਨੂੰ ਉਪਦੇਸ਼ ਦੇਂਦੇ ਸਨ।

ਸਤਿਗੁਰੂ ਅਰਜਨ ਸਾਹਿਬ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਸਿਰਜਨਾ ਦਾ ਕਾਰਜ ਆਰੰਭਿਆ। ਸ੍ਰੀ ਹਰਿਮੰਦਰ ਸਾਹਿਬ ਦੇ ਚਾਰ ਦੁਆਰ ਸਮੂਹ ਮਨੁੱਖ ਜਾਤੀ ਦੇ ਪ੍ਰਵੇਸ਼ ਦਾ ਪ੍ਰਤੀਕ ਹਨ। ਸ੍ਰੀ ਹਰਿਮੰਦਰ ਸਾਹਿਬ ਦੀ ਨੀਂਹ ਰੱਖੇ ਜਾਣ ਦਾ ਬ੍ਰਿਤਾਂਤ ਵੀ ਗੁਰੂ ਸਾਹਿਬ ਦੇ ਵਿਸ਼ਾਲ ਹਿਰਦੇ ਅਤੇ ਖੁੱਲ੍ਹ-ਦਿਲੀ ਦਾ ਪ੍ਰਗਟਾਵਾ ਕਰਦਾ ਹੈ। ਉਸ ਸਮੇਂ ਦੇ ਮਹਾਨ ਸੂਫ਼ੀ ਸੰਤ ਸਾਈਂ ਮੀਆਂ ਮੀਰ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਨੀਂਹ ਰੱਖੀ। ਉਸਾਰੀ ਉਪਰੰਤ ਇਥੇ ਸਰਬ ਸਾਂਝੀਵਾਲਤਾ ਦਾ ਉਪਦੇਸ਼ ਦੇਣ ਵਾਲੇ ਮਹਾਨ ਗ੍ਰੰਥ "ਸ੍ਰੀ ਗੁਰੂ ਗ੍ਰੰਥ ਸਾਹਿਬ" ਦਾ ਪ੍ਰਕਾਸ਼ ਹੋਇਆ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਤੱਕ ਇਹ ਅਸਥਾਨ ਸਿੱਖ ਧਰਮ ਦਾ ਵਿਸ਼ੇਸ਼ ਕੇਂਦਰ ਰਿਹਾ। ਸ੍ਰੀ ਹਰਿਮੰਦਰ ਸਾਹਿਬ ਦੇ ਸਨਮੁਖ ਸ੍ਰੀ ਅਕਾਲ ਤਖ਼ਤ (ਥੜ੍ਹੇ) ਦੀ ਸਿਰਜਨਾ ਦਾ ਸੰਕਲਪ ਸਾਕਾਰ ਹੋਇਆ। ਇਥੇ ਜ਼ੁਲਮ ਅਤੇ ਅਨਿਆਏ ਵਿਰੁੱਧ ਕੇਵਲ ਸ਼ਾਂਤਮਈ ਹੀ ਨਹੀਂ, ਸਗੋਂ ਆ ਪਈ ਮੁਸੀਬਤ ਲਈ ਡੱਟ ਕੇ ਬਲ ਨਾਲ ਟਾਕਰਾ ਕਰਨ ਦਾ ਆਦੇਸ਼ ਦਿੱਤਾ ਜਾਂਦਾ ਰਿਹਾ। ਢਾਡੀ ਅਥਵਾ ਭੱਟ ਵਾਰਾਂ ਨਾਲ ਸੰਗਤਾਂ ਨੂੰ ਬ਼ੀਰ-ਰਸ ਦੀਆਂ ਧੁੰਨਾਂ ਸੁਣਾਉਂਦੇ, ਜਿਨ੍ਹਾਂ ਦਾ ਸੰਕੇਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਵੀ ਮਿਲਦਾ ਹੈ। ਸਰੀਰਕ-ਬਲ ਮੌਲਣ ਦੇ ਨਾਲ ਆਤਮਾ ਨੂੰ ਜਗਾਇਆ ਅਤੇ ਗੁਰੂ ਕੇ ਸਿੱਖ ਜ਼ੁਲਮ ਦਾ ਟਾਕਰਾ ਕਰਨ

ਤੋਂ ਇਸ ਖ਼ੁਨਾਮੀ ਲਈ ਖਿਮਾ ਮੰਗੀ ਅਤੇ 'ਮਾਈਆਂ ਰੱਬ ਰਜਾਈਆਂ' ਦਾ ਵਰ ਪ੍ਰਾਪਤ ਕੀਤਾ।

ਮਾਤਾ ਸੁੰਦਰੀ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਗ੍ਰੰਥੀ ਮੁਕੱਰਰ ਕੀਤਾ ਅਤੇ ਬਾਬਾ ਬੰਦਾ ਸਿੰਘ ਬਹਾਦਰ ਤੋਂ ਬਾਅਦ ਭਾਈ ਮਨੀ ਸਿੰਘ ਜੀ ਨੇ ਖ਼ਾਲਸਾ ਪੰਥ ਨੂੰ ਸੰਗਠਤ ਕਰਨ ਦਾ ਮਹਾਨ ਕਾਰਜ ਕੀਤਾ। ਮੁਗ਼ਲ ਬਾਦਸ਼ਾਹਾਂ ਦੀ ਮਾੜੀ ਅਤੇ ਨੀਵੀਂ ਦ੍ਰਿਸ਼ਟੀ ਕਾਰਨ ਭਾਈ ਮਨੀ ਸਿੰਘ ਜੀ ਦੇ ਬੰਦ-ਬੰਦ ਕੱਟ ਕੇ ਸ਼ਹੀਦ ਕੀਤਾ ਗਿਆ। ਅਬਦਾਲੀ ਨੇ ਭਾਵੇਂ ਹਰਿਮੰਦਰ ਸਾਹਿਬ ਨੂੰ ਦੋ ਵਾਰ ਮਲੀਆ ਮੇਟ ਕਰ ਦਿੱਤਾ ਸੀ, ਪਰ ਗੁਰੂ ਦੇ ਸਿੱਖਾਂ ਨੇ ਹੌਸਲਾ ਨਹੀਂ ਹਾਰਿਆ। ਸਮੇਂ-ਸਮੇਂ ਇਹ ਬਣਦਾ ਵੀ ਰਿਹਾ ਅਤੇ ਢੱਠਦਾ ਵੀ ਰਿਹਾ। ਹੁਣ ਵਾਲੀ ਸੂਰਤ 'ਚ ਆਉਣ ਤੋਂ ਇੱਕ ਸਦੀ ਪਹਿਲਾਂ ਖ਼ਾਲਸਾ ਪੰਥ ਨੇ ਭਾਈ ਦੇਸ ਰਾਜ ਨੂੰ ਸ੍ਰੀ ਹਰਿਮੰਦਰ ਸਾਹਿਬ ਦੀ ਪੁਨਰ-ਉਸਾਰੀ ਦਾ ਕਾਰਜ ਸੌਂਪਿਆ। ਆਪ ਨੇ ਬੜੀ ਸ਼ਰਧਾ, ਲਗਨ ਅਤੇ ਨਿਮਰਭਾਵ ਨਾਲ ਇਸ ਸੇਵਾ ਨੂੰ 1764 ਈ: ਨੂੰ ਸੰਪੂਰਨ ਕਰਕੇ ਨੇਪਰੇ ਚਾੜ੍ਹਿਆ।

ਅੰਮ੍ਰਿਤਸਰ ਸ਼ਹਿਰ ਪੰਜਾਬ ਦਾ ਹੀ ਨਹੀਂ, ਸਗੋਂ ਸਾਰੇ ਭਾਰਤ ਵਰਸ਼ ਦਾ ਚਾਨਣ ਮੁਨਾਰਾ ਹੈ। ਮੁਗ਼ਲਾਂ, ਅੰਗਰੇਜ਼ਾਂ ਤੋਂ ਇਲਾਵਾ ਭਾਰਤ ਵਰਸ਼ ਉੱਤੇ ਜਿੰਨੇ ਵੀ ਹਮਲਾਵਰ ਆਏ, ਇਸ ਸ਼ਹਿਰ ਨੇ ਹਰ ਜ਼ੁਲਮ ਦਾ ਡੱਟ ਕੇ ਮੁਕਾਬਲਾ ਕੀਤਾ। 1919 ਦੇ ਜਲ੍ਹਿਆਂ ਵਾਲੇ ਬਾਗ਼ ਦੇ ਸਾਕੇ ਨੂੰ ਯਾਦ ਕਰਕੇ ਅੱਜ ਵੀ ਲੂੰ ਕੰਡੇ ਖੜੇ ਹੋ ਜਾਂਦੇ ਹਨ। ਸ਼ਹੀਦ ਊਧਮ ਸਿੰਘ ਨੇ ਬਰਤਾਨੀਆ 'ਚ ਜਾ ਕੇ ਬੇਗੁਨਾਹਾਂ ਦੇ ਕਾਤਲ ਨੂੰ ਗੋਲੀ ਦਾ ਨਿਸ਼ਾਨਾ ਬਣਾ ਕੇ ਪੰਜਾਬੀਆਂ ਦੀ ਅਣਖ ਨੂੰ ਵੰਗਾਰਨ ਵਾਲਿਆਂ ਨੂੰ ਉਨ੍ਹਾਂ ਦੇ ਘਿਨਾਉਣੇ ਕਾਰੇ ਦਾ ਚੇਤਾ ਕਰਾਇਆ। ਸ਼ਹੀਦ ਊਧਮ ਸਿੰਘ ਅੰਮ੍ਰਿਤਸਰ ਦੇ ਸੈਂਟਰਲ ਸਿੱਖ ਯਤੀਮਖ਼ਾਨਾ ਵਿੱਚ ਪ੍ਰਵਾਨ ਚੜ੍ਹਿਆ।

ਭਾਈਚਾਰਕ ਸੁਧਾਰਕ ਲਹਿਰਾਂ ਦਾ ਮੁੱਢ ਨਿਰੰਕਾਰੀ ਲਹਿਰ ਤੋਂ ਸ਼ੁਰੂ ਹੁੰਦਾ ਹੈ। ਭਾਵੇਂ ਇਹ ਲਹਿਰ ਰਾਵਲਪਿੰਡੀ ਤੋਂ ਚੱਲੀ, ਪਰ ਕਿਉਂਕਿ ਅੰਮ੍ਰਿਤਸਰ ਸਿੱਖੀ ਦਾ ਕੇਂਦਰ ਸੀ, ਇਸ ਲਈ ਸ੍ਰੀ ਬਾਬਾ ਦਰਬਾਰਾ ਸਿੰਘ ਜੀ ਨੇ ਭਾਈਚਾਰਕ ਸੁਧਾਰ ਅੰਮ੍ਰਿਤਸਰ ਵਿੱਚ ਕੀਤਾ। ਇਸ ਤਰ੍ਹਾਂ ਦੋ ਬ੍ਰਿਤਾਂਤ ਸਾਨੂੰ ਇਤਿਹਾਸਕ ਤੌਰ 'ਤੇ ਮਿਲਦੇ ਹਨ ਜਿਨ੍ਹਾਂ ਤੋਂ ਇਸ ਕਥਨ ਦੀ ਪੁਸ਼ਟੀ ਹੁੰਦੀ ਹੈ:

ਪਹਿਲਾ, ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਦੇ ਗ੍ਰੰਥੀ ਭਾਈ ਜੱਸਾ ਸਿੰਘ

ਦਿੱਤਾ ਕਿ ਜੋ ਭਾਈ ਜੱਸਾ ਸਿੰਘ ਦੇ ਵੱਸ ਵਿੱਚ ਸੀ, ਉਹ ਉਸਨੇ ਸਭ ਕੁੱਝ ਕੀਤਾ। ਨਿਤਨੇਮ ਕੀਤਾ, ਗੁਰੂ ਘਰ ਵਿੱਚ ਨਿਤ ਇਸ਼ਨਾਨ ਕੀਤਾ, ਗੁਰਬਾਣੀ ਦਾ ਪਾਠ ਕੀਤਾ। ਅੰਤ ਵਿੱਚ ਮੰਜੀ ਤੋਂ ਲਹਿਣਾ ਉਹਦੇ ਵੱਸ ਦੀ ਗੱਲ ਨਹੀਂ ਸੀ। ਜੇ ਸਿੱਖੀ ਨਿਤਨੇਮ ਉਹਦੀ ਗਤੀ ਨਹੀਂ ਕਰਾ ਸਕਦਾ ਤਾਂ ਬ੍ਰਾਹਮਣਾਂ ਦਾ ਕਰਮ-ਕਾਂਡ ਗੁਰਸਿੱਖੀ ਨਾਲੋਂ ਵਧੇਰੇ ਮਹੱਤਵ ਪੂਰਨ ਹੋਇਆ ?

ਦੂਜਾ ਵਿਸ਼ੇਸ਼ ਕਾਰਜ, ਬਾਬਾ ਦਰਬਾਰਾ ਸਿੰਘ ਜੀ ਨੇ ਹੀ ਸ੍ਰੀ ਅੰਮ੍ਰਿਤਸਰ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਗਿਰਦ ਪਰਿਕਰਮਾ ਅਤੇ ਸ਼ਬਦ ਕੀਰਤਨ ਦੁਆਰਾ ਪਹਿਲਾ ਆਨੰਦ ਕਾਰਜ, 1861 ਈ: ਨੂੰ ਭਾਈ ਬੂਟਾ ਸਿੰਘ ਅਤੇ ਬੀਬੀ ਮੀਰਾ ਦੇਈ ਦਾ, ਠਾਕਰ ਦਿਆਲ ਸਿੰਘ ਦੇ ਡੇਰੇ, ਚੌਕ ਮੋਨੀ, ਅੰਮ੍ਰਿਤਸਰ ਵਿੱਚ ਕਰਵਾਇਆ। ਆਪ ਇਹ ਆਨੰਦ ਕਾਰਜ ਕਰਾਉਣ ਲਈ ਉਚੇਚੇ ਰਾਵਲਪਿੰਡੀ ਤੋਂ ਅੰਮ੍ਰਿਤਸਰ ਆਏ ਪਰ ਉਸ ਸਮੇਂ ਦੇ ਗ੍ਰੰਥੀਆਂ ਤੇ ਪੁਜਾਰੀਆਂ ਨੇ ਸ੍ਰੀ ਅਕਾਲ ਤਖ਼ਤ ਦੀ ਹਜ਼ੂਰੀ ਵਿੱਚ ਗੁਰਮਰਯਾਦਾ ਕਰਨ ਦੀ ਪ੍ਰਵਾਨਗੀ ਨਾ ਦਿੱਤੀ, ਜਿਸ ਕਰਕੇ ਇਹ ਆਨੰਦ ਕਾਰਜ ਠਾਕਰਾਂ ਦੇ ਡੇਰੇ ਵਿੱਚ ਹੋਇਆ। ਉਸ ਸਮੇਂ ਠਾਕੁਰ ਗੁਲਾਬ ਸਿੰਘ ਜੀ ਡੇਰੇ ਦੇ ਮਹੰਤ ਸਨ ਅਤੇ ਇਹ ਡੇਰਾ ਗੁਰਮਤਿ ਵਿਦਿਆ ਦਾ ਕੇਂਦਰ ਸੀ। ਉਸ ਸਮੇਂ ਸ੍ਰੀ ਦਰਬਾਰ ਸਾਹਿਬ ਦੇ ਗ੍ਰੰਥੀ ਅਤੇ ਅਕਾਲ ਤਖ਼ਤ ਸਾਹਿਬ ਦੇ ਪੁਜਾਰੀ ਤਾਂ ਬ੍ਰਾਹਮਣਵਾਦ ਦੇ ਟੋਭੇ ਵਿੱਚ ਲੱਕ ਲੱਕ ਫਸੇ ਪਏ ਸਨ, ਪਰ ਠਾਕੁਰ ਗੁਲਾਬ ਸਿੰਘ ਜੋ ਨਿਰਮਲੇ ਸਨ, ਉਨ੍ਹਾਂ ਦਾ ਸਹਿਯੋਗ ਇੱਕ ਵਿਸ਼ੇਸ਼ ਮਹੱਤਤਾ ਰੱਖਦਾ ਹੈ ਕਿਉਂਕਿ ਉਨ੍ਹਾਂ ਨੇ ਬਿਨਾਂ ਕਿਸੇ ਝਿੱਜਕ ਦੇ ਬਾਬਾ ਦਰਬਾਰਾ ਸਿੰਘ ਜੀ ਦੀ ਗੁਰਮਤਿ ਮਰਯਾਦਾ ਕਰਨ ਦੀ ਰੀਝ ਨੂੰ ਪੂਰਾ ਕਰਨ ਵਿੱਚ ਸਹਾਇਤਾ ਕੀਤੀ ਅਤੇ ਇਸ ਦੀ ਚਰਚਾ ਸਾਰੇ ਅੰਮ੍ਰਿਤਸਰ ਵਿੱਚ ਚੱਲਦੀ ਰਹੀ।

ਨਿਰੰਕਾਰੀ ਲਹਿਰ ਤੋਂ ਪਿੱਛੋਂ ਸਿੰਘ ਸਭਾ ਲਹਿਰ ਦੀ ਸਥਾਪਨਾ 1873 ਈ: ਵਿੱਚ ਅੰਮ੍ਰਿਤਸਰ ਵਿਖੇ ਹੋਈ। ਲਾਹੌਰ ਦੀ ਸਿੰਘ ਸਭਾ ਅੱਠ ਸਾਲ ਮਗਰੋਂ ਬਣੀ। ਦੋਵੇਂ ਜਥੇਬੰਦੀਆਂ ਦੀ ਕੇਂਦਰੀ ਸੈਂਟ੍ਰਲ ਖ਼ਾਲਸਾ ਦੀਵਾਨ ਦੇ ਪਹਿਲੇ ਪ੍ਰਧਾਨ ਬਾਬਾ ਖੇਮ ਸਿੰਘ ਜੀ ਬੇਦੀ ਸਨ ਜੋ ਸਨਾਤਨੀ ਰਸਮਾਂ-ਰਿਵਾਜਾਂ ਦੀ ਪ੍ਰੋੜ੍ਹਤਾ ਕਰਦੇ ਸਨ। ਅੰਮ੍ਰਿਤਸਰ ਦੀ ਸਿੰਘ ਸਭਾ ਦੀ ਜਥੇਬੰਦੀ ਵਧੇਰੇ ਸਨਾਤਨੀ ਖ਼ਿਆਲਾਂ ਦੀ ਅਤੇ ਲਾਹੌਰ ਦੀ ਆਰੀਆ ਸਮਾਜੀ ਵਿਚਾਰਧਾਰਾ ਦੀ ਸੀ। ਦੋਹਾਂ ਦੀ ਸਾਂਝ ਖੰਡੇ ਦੀ ਪਾਹਲ ਪਚਾਰਨ ਕਰਕੇ ਸੀ। ਪਿੱਛੋਂ ਇਸ ਜਥੇਬੰਦੀ ਨੇ

ਲਈ ਸਰਕਾਰ ਝੁੱਕ ਗਈ। ਮਹਾਤਮਾ ਗਾਂਧੀ ਨੇ ਤਾਰ ਰਾਹੀਂ ਇਸ ਨੂੰ ਆਜ਼ਾਦੀ-ਲਹਿਰ ਦੀ ਪਹਿਲੀ ਜੰਗ ਫ਼ਤਹਿ ਕਰਾਰ ਦਿੱਤਾ।

ਗੰਗਸਰ (ਜੈਤੋ) ਅਤੇ ਗੁਰੂ ਕੇ ਬਾਗ਼ ਦਾ ਮੋਰਚਾ ਵੀ ਅੰਮ੍ਰਿਤਸਰ ਤੋਂ ਹੀ ਸ਼ੁਰੂ ਹੋਇਆ।

ਸ: ਫੇਰੂਮਾਨ ਨੇ ਜਿਸ ਸਿਦਕਦਿਲੀ ਤੇ ਨਿਰਭੈਤਾ ਦਾ ਸਬੂਤ ਆਪਣੇ ਮਰਨ ਵਰਤ ਸਮੇਂ ਦਿੱਤਾ, ਉਸ ਨੇ ਸਿੱਖ ਪੰਥ ਦੇ ਗੌਰਵ ਨੂੰ ਉੱਚਾ ਕੀਤਾ। ਲੇਖਕ ਨੇ ਆਪਣੀ ਅੱਖੀਂ ਵੇਖਿਆ ਕਿ ਉਨ੍ਹਾਂ ਦਾ ਸਰੀਰ ਭਾਵੇਂ ਕਮਜ਼ੋਰ ਹੁੰਦਾ ਗਿਆ, ਪਰ ਆਤਮਾ ਬਲਵਾਨ ਹੁੰਦੀ ਗਈ। ਇਸ ਮਹਾਨ ਕੁਰਬਾਨੀ ਦੀ ਪੰਜਾਬੀਆਂ ਨੇ ਉਸ ਸਮੇਂ ਕਦਰ ਨਹੀਂ ਪਾਈ, ਪਰ ਉਹ ਗੁਰੂ ਦਾ ਲਾਲ ਆਪਣਾ ਨਾਂ ਉਨ੍ਹਾਂ ਸ਼ਹੀਦਾਂ ਦੀ ਲੰਮੀ ਪ੍ਰਣਾਲੀ ਨਾਲ ਕੁਰਬਾਨੀ ਦੀ ਅਟੁੱਟ ਕੜੀ ਨਾਲ ਜੋੜ ਗਿਆ ਅਤੇ ਉਹ ਇਤਿਹਾਸਕ ਸ਼ਹੀਦ ਦੇ ਰੂਪ ਵਿੱਚ ਇਤਿਹਾਸ ਦਾ ਇੱਕ ਪੰਨਾ ਸੁਨਹਿਰੀ ਕਰ ਗਿਆ।

ਪਿਛਲੀ ਸਦੀ ਦੇ ਅਖ਼ੀਰ ਵਿੱਚ ਬਣਿਆ ਖ਼ਾਲਸਾ ਕਾਲਜ, ਮੈਡੀਕਲ ਸਕੂਲ ਜੋ ਹੁਣ ਮੈਡੀਕਲ ਕਾਲਜ ਦਾ ਦਰਜਾ ਰੱਖਦਾ ਹੈ ਅਤੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਪੰਜ ਸੌ ਸਾਲਾ ਪ੍ਰਕਾਸ਼ ਉਤਸਵ ਸਮੇਂ ਬਣੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਦੇ ਉੱਚ-ਵਿਦਿਅਕ ਅਦਾਰੇ ਹਨ।

ਸ੍ਰੀ ਅੰਮ੍ਰਿਤਸਰ (ਅਨੂਪ ਰਾਮਦਾਸ ਪੁਰ) ਇੱਕ ਵਿਸਮਾਦ ਭਰੀ ਨਗਰੀ ਹੈ, ਜਿਥੋਂ ਪੰਜਾਬੀਆਂ ਨੂੰ ਰੂਹਾਨੀ ਸਰੂਰ ਮਿਲਦਾ ਹੈ। ਅੰਮ੍ਰਿਤਸਰ ਕੁਰਬਾਨੀਆਂ ਕਰਨ ਵਿੱਚ ਮੋਹਰੀ ਰਿਹਾ ਹੈ। ਸਨਅਤੀ ਕੰਮ ਵਿੱਚ ਵੀ ਅੰਮ੍ਰਿਤਸਰ ਪਿੱਛੇ ਨਹੀਂ। ਜਿਥੇ ਇਹ ਵਿੱਦਿਆ ਦਾ ਕੇਂਦਰ ਹੈ, ਉਥੇ ਸਚਮੁੱਚ ਹੀ ਰਮਣੀਕ ਵਾਤਾਵਰਣ ਵੀ ਹੈ। ਇਸ ਨੇ ਕਈ ਪੱਖਾਂ ਤੋਂ ਅਗਵਾਈ ਕੀਤੀ ਹੈ, ਜਿਸ ਕਰਕੇ ਅੰਮ੍ਰਿਤਸਰ ਸਾਰੇ ਭਾਰਤ ਦਾ ਮੋਹਰੀ ਅਤੇ ਹਰਮਨ-ਪਿਆਰਾ ਸ਼ਹਿਰ ਹੈ। ਆਓ, ਇਸ ਮਹਾਨ ਨਗਰ ਨੂੰ ਪਵਿੱਤ੍ਰਤਾ ਦਾ ਪ੍ਰਤੀਕ ਮੰਨੀਏ ਤੇ ਚੰਗੀਆਂ ਲੀਹਾਂ ਉਲੀਕੀਏ ਤੇ ਇਸ ਮਹਾਨ ਧਾਰਮਿਕ ਨਗਰ ਨੂੰ ਸਹੀ ਅਰਥਾਂ ਵਿੱਚ ਅਨੂਪ ਰਾਮਦਾਸਪੁਰ (ਅੰਮ੍ਰਿਤ ਸਰੁ ਸਿਫਤੀ ਦਾ ਘਰੁ) ਰੱਖਣ ਵਿੱਚ ਸਹਾਈ ਹੋਈਏ।

# ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰਾਂ ਦੀ ਪਰੰਪਰਾ

ਆਮ ਪਾਠਕ ਪ੍ਰਸ਼ਨ ਪੁੱਛਦੇ ਹਨ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰਾਂ ਦੀ ਪਰੰਪਰਾ ਕਿਸ ਸਮੇਂ ਹੋਂਦ ਵਿੱਚ ਆਈ? ਕੀ ਗੁਰੂ ਸਾਹਿਬਾਨ ਦੇ ਸਮੇਂ ਵੀ ਜਥੇਦਾਰ ਮੁਕੱਰਰ ਹੁੰਦੇ ਸਨ? ਕੀ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਬਾਕੀ ਤਖ਼ਤਾਂ ਦੇ ਜਥੇਦਾਰਾਂ ਦੇ ਨਾਵਾਂ ਦੀ ਸੂਚੀ ਇਤਿਹਾਸ 'ਚੋਂ ਪ੍ਰਾਪਤ ਹੋ ਸਕਦੀ ਹੈ? ਅਸੀਂ ਆਪਣੇ ਕਈ ਵਿਦਵਾਨ ਮਿੱਤਰਾਂ ਤੋਂ ਇਸ ਬਾਰੇ ਜਾਣਕਾਰੀ ਪ੍ਰਾਪਤ ਕਰਨ ਦੀ ਕੋਸ਼ਿਸ਼ ਕਰਦੇ ਰਹੇ ਹਾਂ, ਪਰ ਅੱਜ ਤੱਕ ਕੋਈ ਤਸੱਲੀਬਖ਼ਸ਼ ਅਤੇ ਢੁੱਕਵਾਂ ਗਿਆਨ ਪ੍ਰਾਪਤ ਨਹੀਂ ਹੋ ਸਕਿਆ।

ਅਸੀਂ ਦੋ ਪੁਸਤਕਾਂ "ਤਵਾਰੀਖ਼ ਸ੍ਰੀ ਅੰਮ੍ਰਿਤਸਰ" ਕ੍ਰਿਤ ਸ੍ਰੀਮਾਨ ਗਿ. ਗਿਆਨ ਸਿੰਘ ਜੀ (ਕਰਤਾ ਤਵਾਰੀਖ਼ ਗੁਰੂ ਖ਼ਾਲਸਾ ਅਤੇ ਪੰਥ ਪ੍ਰਕਾਸ਼ ਆਦਿ), "ਦੀ ਗੋਲਡਨ ਟੈਂਪਲ ਪਾਸਟ ਐਂਡ ਪ੍ਰੈਜ਼ੰਟ", ਕ੍ਰਿਤ ਮਦਨਜੀਤ ਕੌਰ, ਪ੍ਰਕਾਸ਼ਕ, ਗੁਰੂ ਨਾਨਕ ਦੇਵ ਯੂਨੀਵਰਸਿਟੀ ਪ੍ਰੈੱਸ, ਅੰਮ੍ਰਿਤਸਰ ਵਾਚੀਆਂ ਹਨ। ਇਨ੍ਹਾਂ ਪੁਸਤਕਾਂ ਵਿੱਚੋਂ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਜੀ ਦੇ ਕਰਮਚਾਰੀਆਂ ਬਾਰੇ ਮਿਲੀ ਜਾਣਕਾਰੀ ਦਾ ਵੇਰਵਾ ਇਸ ਪ੍ਰਕਾਰ ਹੈ:

(1) ਗ੍ਰੰਥੀ; (2) ਗਿਆਨੀ; (3) ਮੁਸੱਦੀ; (4) ਪੁਜਾਰੀ; (5) ਅਰਦਾਸੀਏ; (6) ਰਾਗੀ; (7) ਧੂਪੀਏ; (8) ਜੋਤੀਏ; (9) ਰਬਾਬੀ; (10) ਤੋਸ਼ਾਖ਼ਾਨਾ (ਕੀਮਤੀ ਵਸਤਾਂ ਰੱਖਣ ਦੀ ਜਗ੍ਹਾ); (11) ਝਾੜੂ ਕਰਨ ਵਾਲੇ; (12) ਨਗਾਰਚੀ; (13) ਘੜਿਆਲੀਆ; (14) ਮੁਨਸ਼ੀ; (15) ਨੌਕਰ, ਆਦਿ।

*(ਤਵਾਰੀਖ਼ ਸ੍ਰੀ ਅੰਮ੍ਰਿਤਸਰ, ਪੰਨਾ 34)*

[ਦੇਖੋ 'ਸਜਰਾ ਗ੍ਰੰਥੀਆਂ' ਅਗਲੇ ਸਫ਼ੇ 'ਤੇ]

ਾਰਾਂ ਦਾ ਕੋਈ ਜ਼ਿਕਰ ਨਹੀਂ]

**ਸਜਰਾ ਗ੍ਰੰਥੀਆਂ**

ਭਾਈ ਚੰਚਲ ਸਿੰਘ
|
ਆਤਮਾ ਸਿੰਘ

| | ਭਾਈ ਗੋਪਾਲ ਸਿੰਘ (26 ਚੇਤ 1911 ਬਿ: ਨੂੰ ਚਲਾਣਾ) | ਭਾਈ ਮੱਖਣ ਸਿੰਘ (7 ਸਤੰਬਰ 1853 ਈ: ਨੂੰ ਚਲਾਣਾ) |
| --- | --- | --- |
| ਂਘ | | |
| ਅਰੋੜਾ ਨੂੰ ਚਲਾਣਾ) | ਭਾਈ ਦੀਵਾਨ ਸਿੰਘ ਬ੍ਰਾਹਮਨ (5 ਪੋਹ 1925 ਬਿ: ਨੂੰ ਚਲਾਣਾ) | ਭਾਈ ਘਨੱਯਾ ਸਿੰਘ |
| ਾ ਸੈਣੀ ਨੂੰ ਚਲਾਣਾ) | ਭਾ: ਹੀਰਾ ਸਿੰਘ ਬ੍ਰਾਹਮਨ (24 ਭਾਦੋਂ 1952 ਬਿ: ਨੂੰ ਚਲਾਣਾ) | ਭਾਈ ਭਗਤ ਸਿੰਘ |
| ਾ ਸੈਣੀ | ਭਾਈ ਪ੍ਰਤਾਪ ਸਿੰਘ | ਭਾਈ ਸੁੰਦਰ ਸਿੰਘ |
| ਂਘ | | ਭਾਈ ਗੁਰਬਚਨ ਸਿੰਘ |

*(ਤਵਾਰੀਖ਼ ਸ੍ਰੀ ਅੰਮ੍ਰਿਤਸਰ, ਪੰਨਾ 35)*

ਦਰਜਾ ਚੌਥਾ : ਘੜਿਆਲੀਆ, ਚਰਾਗੀਆ, ਅਰਦਾਸੀਆ, ਆਦਿ।

ਇਸ ਪੁਸਤਕ ਤੋਂ ਸਮਝ ਪੈਂਦੀ ਹੈ ਕਿ ਭਾਈ ਮਨੀ ਸਿੰਘ ਜੀ ਤੋਂ ਮਗਰੋਂ ਪਹਿਲਾਂ-ਪਹਿਲ ਇੱਕ ਗ੍ਰੰਥੀ ਹੀ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਸੇਵਾ ਲਈ ਨਿਯੁਕਤ ਹੁੰਦਾ ਸੀ। ਭਾਈ ਆਤਮਾ ਸਿੰਘ ਗ੍ਰੰਥੀ ਤੋਂ ਮਗਰੋਂ ਤਿੰਨ ਗ੍ਰੰਥੀਆਂ ਦੀ ਪ੍ਰਥਾ ਚੱਲੀ। ਗ੍ਰੰਥੀਆਂ ਦਾ ਦਰਜਾ ਅੰਗਰੇਜ਼ਾਂ ਵੇਲੇ ਸਭ ਤੋਂ ਉੱਚਾ ਸੀ। ਪੁਜਾਰੀਆਂ ਦਾ ਦਰਜਾ ਦੂਜੇ ਨੰਬਰ ਉੱਤੇ ਆਉਂਦਾ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੇਵਾ ਸੰਭਾਲ ਗ੍ਰੰਥੀ ਸਿੰਘਾਂ ਦੇ ਜ਼ਿੰਮੇ ਸੀ।

ਗੁਰਦੁਆਰਾ ਸੁਧਾਰ ਲਹਿਰ ਤੋਂ ਪਹਿਲਾਂ, ਸ੍ਰੀ ਅਕਾਲ ਤਖ਼ਤ ਸਾਹਿਬ ਉੱਤੇ ਸ਼ਸਤਰਾਂ ਦੀ ਪੂਜਾ ਦਾ ਰਿਵਾਜ ਸੀ। ਇਹ ਪੂਜਾ ਠਾਕਰਾਂ ਦੀ ਪੂਜਾ ਵਾਂਗ ਹੀ ਕੀਤੀ ਜਾਂਦੀ ਸੀ। ਅਜੋਕੇ ਸਮੇਂ ਵੀ ਸਚਖੰਡਿ ਸ੍ਰੀ ਹਜ਼ੂਰ ਸਾਹਿਬ ਨਾਦੇੜ ਵਿਖੇ ਸ਼ਸਤਰਾਂ ਨੂੰ ਇਸ਼ਨਾਨ ਕਰਾਉਣਾ ਅਤੇ ਤਿਲਕ ਲਾਉਣਾ ਆਦਿ ਦੀ ਪ੍ਰਥਾ ਪ੍ਰਚੱਲਤ ਹੈ। ਇਤਿਹਾਸਕ ਘੋਖ-ਪੜਤਾਲ ਤੋਂ ਪਤਾ ਲੱਗਦਾ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਉੱਤੇ ਉਸ ਸਮੇਂ ਬੀੜ ਸਾਹਿਬ ਦਾ ਪ੍ਰਕਾਸ਼ ਨਹੀਂ ਸੀ ਹੁੰਦਾ। ਸ਼ਸਤਰਾਂ ਲਈ ਵਿਸ਼ੇਸ਼ ਪਾਲਕੀ ਮੌਜੂਦ ਸੀ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤਖ਼ਤ* ਉੱਤੇ ਬਿਰਾਜ ਕੇ ਦਰਸ਼ਨ ਦੇਂਦੇ ਸਨ। ਸ੍ਰੀ ਅਕਾਲ ਤਖ਼ਤ ਦੇ ਸਾਮ੍ਹਣੇ ਮੱਲਾਂ ਦੀਆਂ ਕੁਸ਼ਤੀਆਂ ਤੋਂ ਇਲਾਵਾ ਜੋਸ਼ੀਲੇ ਸਿੱਖ ਨੌਜਵਾਨ ਬਹਾਦਰੀ ਦੇ ਕਰਤੱਵ ਦਿਖਾਉਂਦੇ ਸਨ। ਢਾਡੀ ਬੀਰ-ਰਸੀ ਵਾਰਾਂ ਗਾ ਕੇ ਸਿੱਖਾਂ ਦੇ ਜ਼ੋਸ਼ੋ-ਖ਼ਰੋਸ਼ ਨੂੰ ਚਾਰ ਚੰਨ ਲਾਉਂਦੇ ਸਨ। ਰਾਜਸੀ ਕਾਰਨਾਂ ਕਰਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅੰਮ੍ਰਿਤਸਰ ਛੱਡ ਕੇ ਕਰਤਾਰਪੁਰ ਜਾ ਬਿਰਾਜੇ। ਇਵੇਂ ਸ੍ਰੀ ਦਰਬਾਰ ਸਾਹਿਬ 'ਤੇ ਸ੍ਰੀ ਅਕਾਲ ਤਖ਼ਤ ਸਾਹਿਬ ਉੱਤੇ ਸ੍ਰੀ ਮੇਹਰਬਾਨ ਅਤੇ ਉਨ੍ਹਾਂ ਤੋਂ ਮਗਰੋਂ ਚਤਰਭੁਜ ਅਤੇ ਹਰਜੀ ਦਾ ਕਬਜ਼ਾ ਹੋ ਗਿਆ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਹਰਜੀ ਦੇ ਤਿੰਨਾਂ ਪੁੱਤਰਾਂ—ਸੋਢੀ ਨਿਰੰਜਨ ਰਾਇ, ਸੋਢੀ ਕਵਲ ਨੈਨ (ਕੋਲ਼ ਸਾਹਿਬ) ਅਤੇ ਸੋਢੀ ਹਰੀ ਗੋਪਾਲ ਵਿੱਚ ਵਾਦ-ਵਿਵਾਦ ਚੱਲ ਪਿਆ। ਉਹ ਸ੍ਰੀ ਹਰਿਮੰਦਰ ਸਾਹਿਬ ਨੂੰ ਛੱਡ ਕੇ ਚਲੇ ਗਏ। ਸ੍ਰੀ ਦਸਮ ਪਾਤਸ਼ਾਹ ਨੇ ਭਾਈ ਮਨੀ ਸਿੰਘ ਜੀ ਦੀ ਅਗਵਾਈ ਹੇਠ ਭੂਪਤ ਸਿੰਘ, ਗੁਲਜ਼ਾਰ ਸਿੰਘ, ਕੋਇਰ ਸਿੰਘ ਚੰਦਰਾ, ਦਾਨ ਸਿੰਘ ਅਤੇ ਕੀਰਤ ਸਿੰਘ

ਸਾਥੀਆਂ ਦੀ ਭਰਪੂਰ ਮਦਦ ਕੀਤੀ। ਹਰਿਮੰਦਰ ਸਾਹਿਬ ਵਿੱਚ ਜੇਠ ਸੁਦੀ ਚੌਥ ਸੰਮਤ 1755 (1699 ਈ:) ਨੂੰ ਮੁੜ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਇਆ।

ਭਾਈ ਮਨੀ ਸਿੰਘ ਜੀ ਸ੍ਰੀ ਹਰਿਮੰਦਰ ਸਾਹਿਬ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਥਾ ਕਰਨ ਲੱਗ ਪਏ। ਭਾਈ ਜੀ ਮਾਝੇ ਦੇ ਸਿੱਖਾਂ ਨੂੰ ਅੰਮ੍ਰਿਤ ਵੀ ਛਕਾਉਂਦੇ ਸਨ।

ਸ੍ਰੀ ਦਸਮ ਪਾਤਸ਼ਾਹ ਜੀ ਦੇ ਜੋਤੀ ਜੋਤਿ ਸਮਾਉਣ ਮਗਰੋਂ ਮਾਤਾ ਸੁੰਦਰੀ ਜੀ (ਜਿਨ੍ਹਾਂ ਦਾ ਉਸ ਸਮੇਂ ਦਿੱਲੀ ਨਿਵਾਸ ਸੀ) ਸ੍ਰੀ ਦਰਬਾਰ ਸਾਹਿਬ ਦੇ ਇੰਤਜ਼ਾਮ ਦੀ ਦੇਖ-ਰੇਖ ਵਿੱਚ ਹਿੱਸਾ ਪਾਉਂਦੇ ਰਹੇ।

ਭਾਈ ਮਨੀ ਸਿੰਘ ਜੀ ਦੀ ਸ਼ਹੀਦੀ ਤੋਂ ਮਗਰੋਂ ਉਦਾਸੀ ਸੰਤਾਂ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਸੇਵਾ ਨਿਭਾਹੀ। ਸਾਧੂ ਹੋਣ ਕਾਰਨ ਉਹ ਮੁਗ਼ਲਾਂ ਦੀ ਨਜ਼ਰ ਤੋਂ ਬਚੇ ਰਹਿੰਦੇ ਸਨ। ਭਾਈ ਮਨੀ ਸਿੰਘ ਜੀ, ਸ਼ਹੀਦੀ ਤੋਂ ਪਹਿਲਾਂ ਗੁਪਾਲ ਦਾਸ ਸਾਧੂ ਨੂੰ ਸ੍ਰੀ ਹਰਿਮੰਦਰ ਸਾਹਿਬ ਦਾ ਕਾਰ-ਮੁਖ਼ਤਿਆਰ ਬਣਾ ਗਏ ਸਨ। ਭਾਈ ਗੁਪਾਲ ਦਾਸ ਜੀ ਨੇ ਮੁੱਢ 'ਚ ਬੜੀ ਯੋਗਤਾ ਨਾਲ ਸੇਵਾ ਕੀਤੀ। ਹਰਿਮੰਦਰ ਸਾਹਿਬ ਦੇ ਸਮੀਪ ਬਾਗ਼ ਲਵਾਇਆ, ਜਿਥੇ ਅਖਾੜਾ ਸੰਤੋਖ ਦਾਸ ਉਸਾਰਿਆ ਗਿਆ। ਕੁੱਝ ਸਮੇਂ ਮਗਰੋਂ ਮਹੰਤ ਗੁਪਾਲ ਦਾਸ ਨੇ ਸੇਵਾ ਵਿੱਚ ਦਿਲਚਸਪੀ ਲੈਣੀ ਘੱਟ ਕਰ ਦਿੱਤੀ। ਮਿਸਲਾਂ ਨੇ ਮਹੰਤ ਗੁਪਾਲ ਦਾਸ ਦੀ ਥਾਂ ਭਾਈ ਚੰਚਲ ਸਿੰਘ ਨੂੰ ਗ੍ਰੰਥੀ ਨਿਯੁਕਤ ਕੀਤਾ।

ਮਿਸਲ ਕਾਲ ਸਮੇਂ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਮਿਸਲਾਂ ਦੇ ਸਰਦਾਰਾਂ ਦਾ ਇਕੱਠ ਹੁੰਦਾ ਸੀ, ਜਿਥੇ ਮਿਸਲਾਂ ਦੇ ਸਰਦਾਰ ਅਤੇ ਉਨ੍ਹਾਂ ਦੇ ਸਾਥੀ ਮਿਲ ਬੈਠ ਕੇ ਵਿਚਾਰਾਂ ਕਰਦੇ। ਜੋ ਸਰਬ-ਸੰਮਤੀ ਨਾਲ ਫ਼ੈਸਲਾ ਕੀਤਾ ਜਾਂਦਾ, ਉਹ ਗੁਰਮਤੇ ਦੇ ਰੂਪ ਵਿੱਚ ਮੰਨਿਆ ਜਾਂਦਾ। ਇਹੋ ਜਿਹੀ ਲੋਕਤੰਤਰੀ ਪ੍ਰਥਾ ਮਿਸਲਾਂ ਦੇ ਸਮੇਂ ਲਾਗੂ ਰਹੀ।

ਅਕਾਲੀ ਫੂਲਾ ਸਿੰਘ ਜੀ ਬਾਬਾ ਨੈਣਾ ਸਿੰਘ ਜੀ ਪਾਸੋਂ ਅੰਮ੍ਰਿਤ ਪਾਨ ਕਰ ਕੇ ਅਕਾਲੀ ਜਥੇ ਦੇ ਸਰਦਾਰ ਬਣੇ। ਆਪ ਸ੍ਰੀ ਆਨੰਦਪੁਰ ਸਾਹਿਬ, ਦਮਦਮਾ ਸਾਹਿਬ ਅਤੇ ਹੋਰ ਗੁਰਧਾਮਾਂ ਦੇ ਚੱਕਰ ਕੱਟਦੇ ਰਹਿੰਦੇ। ਇਨ੍ਹਾਂ ਅਸਥਾਨਾਂ ਉੱਤੇ ਜੇ ਕੋਈ ਅਵੱਗਿਆ ਹੁੰਦੀ ਤਾਂ ਉਸਨੂੰ ਹੱਲ ਕਰਦੇ। ਇਤਿਹਾਸ ਵਿੱਚ ਆਪ ਦਾ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ (ਪੁਜਾਰੀ) ਹੋਣ ਬਾਰੇ ਕਿਧਰੇ ਜ਼ਿਕਰ ਨਹੀਂ ਮਿਲਦਾ।

ਤਖ਼ਤ ਉੱਤੇ ਟਿਕ ਕੇ ਜਥੇਦਾਰੀ ਨਹੀਂ ਸਨ ਕਰਦੇ। ਮਹਾਰਾਜਾ ਰਣਜੀਤ ਸਿੰਘ ਦੇ ਇੱਕ ਫ਼ੌਜੀ ਦਸਤੇ ਦੇ ਕਮਾਂਡਰ ਹੋਣ ਕਾਰਨ ਜੰਗਾਂ ਯੁੱਧਾਂ ਵਿੱਚ ਮਹਾਰਾਜੇ ਨੂੰ ਭਰਪੂਰ ਯੋਗਦਾਨ ਦਿੰਦੇ ਸਨ।

ਕੁੱਝ ਪੁਸਤਕਾਂ ਵਿੱਚੋਂ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀਆਂ, ਰਾਗੀਆਂ, ਰਬਾਬੀਆਂ ਆਦਿ ਦੀ ਹੀ ਸੂਚੀ ਮਿਲਦੀ ਹੈ। ਪਰ ਇਨ੍ਹਾਂ ਪੁਸਤਕਾਂ ਵਿੱਚੋਂ ਅਕਾਲ ਤਖ਼ਤ ਸਾਹਿਬ ਦੇ ਜਥੇਦਾਰਾਂ ਦੀ ਕੋਈ ਸੂਚੀ ਨਹੀਂ ਮਿਲਦੀ, ਜਿਸ ਤੋਂ ਪ੍ਰਤੀਤ ਹੁੰਦਾ ਹੈ ਕਿ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਾਹਿਬ ਹੀ ਵਿਸ਼ੇਸ਼ ਦਰਜਾ ਰੱਖਦੇ ਸਨ। ਸਾਡੀ ਪੜ੍ਹਨੀ ਵਿੱਚ ਅਕਾਲ ਤਖ਼ਤ ਸਾਹਿਬ ਦੇ ਜਥੇਦਾਰਾਂ ਦੀ ਪਰੰਪਰਾ ਗੁਰਦੁਆਰਾ ਸੁਧਾਰ ਲਹਿਰ ਤੋਂ ਹੀ ਚੱਲੀ। ਸਭ ਤੋਂ ਪਹਿਲੇ ਤੇਜਾ ਸਿੰਘ ਭੁੱਚਰ ਜਥੇਦਾਰ ਬਣੇ ਅਤੇ ਫਿਰ ਕਰਮਵਾਰ ਹੇਠ ਲਿਖੇ ਸੱਜਣਾਂ ਨੇ ਇਹ ਸੇਵਾ ਨਿਭਾਹੀ:

(1) ਗਿਆਨੀ ਗੁਰਮੁਖ ਸਿੰਘ ਮੁਸਾਫ਼ਰ; (2) ਜਥੇਦਾਰ ਊਧਮ ਸਿੰਘ ਨਾਗੋਕੇ; (3) ਤੇਜਾ ਸਿੰਘ ਅਕਰਪੁਰੀ; (4) ਪ੍ਰਤਾਪ ਸਿੰਘ ਗਿਆਨੀ*; (5) ਅੱਛਰ ਸਿੰਘ ਗਿਆਨੀ; (6) ਗਿਆਨੀ ਚੇਤ ਸਿੰਘ; (7) ਜਥੇਦਾਰ ਮੋਹਨ ਸਿੰਘ ਤੁੜ; (8) ਗਿਆਨੀ ਕ੍ਰਿਪਾਲ ਸਿੰਘ; (9) ਗਿਆਨੀ ਸਾਧੂ ਸਿੰਘ ਭੌਰਾ; (10) ਗਿਆਨੀ ਗੁਰਦਿਆਲ ਸਿੰਘ ਅਜਨੋਹਾ; (11) ਗਿਆਨੀ ਕ੍ਰਿਪਾਲ ਸਿੰਘ (ਜਿਨ੍ਹਾਂ ਦੇ ਸਮੇਂ 1984 ਦਾ ਸਾਕਾ ਨੀਲਾ ਤਾਰਾ ਹੋਇਆ); (12) ਪ੍ਰੋ. ਦਰਸ਼ਨ ਸਿੰਘ ਰਾਗੀ, ਆਦਿ।

ਗਿਆਨੀ ਕ੍ਰਿਪਾਲ ਸਿੰਘ ਜੀ ਸਾਡੇ ਪਰਮ-ਮਿੱਤਰ ਸਨ। ਉਹ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਰਹੇ ਸਨ। ਉਸ ਸਮੇਂ ਉਨ੍ਹਾਂ ਨੇ ਲਿਖਤੀ ਰੂਪ ਵਿੱਚ ਸ਼੍ਰੋ: ਗੁ: ਪ੍ਰ: ਕਮੇਟੀ ਨਾਲ ਇਹ ਮਾਮਲਾ ਉਠਾਇਆ ਸੀ। ਉਨ੍ਹਾਂ ਦੇ ਵਿਚਾਰ ਅਨੁਸਾਰ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਦਾ ਦਰਜਾ ਸ੍ਰੀ ਅਕਾਲ ਤਖ਼ਤ ਸਾਹਿਬ ਦੇ (ਪੁਜਾਰੀ) ਜਥੇਦਾਰ ਨਾਲੋਂ ਉੱਚਾ ਹੈ। ਇਹ ਵਿਚਾਰ ਇਤਿਹਾਸਕ ਤੱਥਾਂ ਅਨੁਸਾਰ ਵਿਚਾਰਨਾ ਚਾਹੀਦਾ ਹੈ।

ਤਖ਼ਤ ਸ੍ਰੀ ਪਟਨਾ ਸਾਹਿਬ ਅਤੇ ਤਖ਼ਤ ਸ੍ਰੀ ਹਜ਼ੂਰ ਸਾਹਿਬ ਦੇ ਮੁੱਖ ਸੇਵਕਾਂ ਨੂੰ ਅੱਜ ਤੱਕ ਪੁਜਾਰੀਆਂ ਦੇ ਨਾਮ ਨਾਲ ਹੀ ਜਾਣਿਆ ਜਾਂਦਾ ਹੈ।

ਸ੍ਰੀ ਅਕਾਲ ਤਖ਼ਤ ਸਾਹਿਬ ਸਿੱਖ ਧਰਮ ਦਾ ਇੱਕ ਮਹਾਨ ਸਤਿਕਾਰਤ ਅਸਥਾਨ ਹੈ। ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਇਥੇ ਮਹਾਰਾਜ ਨੇ ਇੱਕ ਥੜ੍ਹਾ

ਹੋਂਦ ਵਿੱਚ ਆਈ। ਤਖ਼ਤ ਸਾਹਿਬ ਦੀ ਅਜੋਕੀ ਇਮਾਰਤ ਮਹਾਰਾਜਾ ਰਣਜੀਤ ਸਿੰਘ ਜੀ ਨੇ ਬਣਵਾਈ। ਉਪਰਲੇ ਬੰਗਲੇ 'ਤੇ ਸੋਨੇ ਦੀ ਸੇਵਾ ਸ: ਹਰੀ ਸਿੰਘ ਨਲੂਆ ਨੇ ਕਰਵਾਈ। ਮਹਾਰਾਜ ਜੀ ਦੇ ਸਮੇਂ ਤਖ਼ਤ ਸਾਹਿਬ 'ਤੇ ਪੁਜਾਰੀ ਸੁਭਾਏਮਾਨ ਹੁੰਦੇ ਸਨ। ਗੁਰੂ ਸਾਹਿਬਾਂ ਤੇ ਸਿੱਖ-ਯੋਧਿਆਂ ਦੇ ਸ਼ਸਤਰਾਂ (ਜਿਹੜੇ ਗਿਣਤੀ ਵਿੱਚ 30 ਦੇ ਕਰੀਬ ਹਨ) ਦੀ ਰਾਜਪੂਤੀ ਢੰਗ ਨਾਲ ਪੂਜਾ ਕੀਤੀ ਜਾਂਦੀ ਰਹੀ ਹੈ। ਸੰਗਤਾਂ ਨੂੰ ਸ਼ਸਤਰਾਂ ਦੇ ਦਰਸ਼ਨ ਕਰਵਾਏ ਜਾਂਦੇ ਸਨ।

1920 ਤੱਕ ਇਹ ਸਿਲਸਿਲਾ ਜਾਰੀ ਰਿਹਾ। ਸ੍ਰੀ ਹਰਿਮੰਦਰ ਸਾਹਿਬ ਵਿਖੇ ਪਛੜੀਆਂ ਸ਼੍ਰੇਣੀਆਂ ਦਾ ਕੜਾਹ-ਪ੍ਰਸ਼ਾਦ ਪ੍ਰਵਾਨ ਨਹੀਂ ਸੀ ਕੀਤਾ ਜਾਂਦਾ। ਅੰਮ੍ਰਿਤਸਰ ਦੇ ਕੁੱਝ ਅਗਾਂਹ-ਵਧੂ ਪਤਵੰਤੇ ਸੱਜਣਾਂ ਤੇ ਖ਼ਾਲਸਾ ਕਾਲਜ ਦੇ ਪ੍ਰੋਫ਼ੈਸਰ ਤੇਜਾ ਸਿੰਘ ਤੇ ਬਾਵਾ ਹਰਕਿਸ਼ਨ ਸਿੰਘ ਆਦਿ ਨੇ ਇਸ ਪ੍ਰਥਾ ਨੂੰ ਖ਼ਤਮ ਕਰਨ ਦਾ ਉਪਰਾਲਾ ਕੀਤਾ। ਸ: ਤੇਜਾ ਸਿੰਘ ਭੁੱਚਰ ਆਪਣਾ ਜਥਾ ਲੈ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਵੱਲ ਰਵਾਨਾ ਹੋਇਆ। ਉਨ੍ਹਾਂ ਦੀ ਆਮਦ ਬਾਰੇ ਸੁਣ ਕੇ ਪੁਜਾਰੀ ਤਖ਼ਤ ਸਾਹਿਬ ਨੂੰ ਸੁੰਨਾ ਛੱਡ ਕੇ ਭੱਜ ਗਏ। ਜਥੇਦਾਰ ਤੇਜਾ ਸਿੰਘ ਭੁੱਚਰ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਪ੍ਰਬੰਧ ਸੰਭਾਲ ਲਿਆ। ਉਨ੍ਹਾਂ ਨੇ ਕੁੱਝ ਸੱਜਣਾਂ ਦੀ ਨਿਗਰਾਨ ਕਮੇਟੀ ਬਣਾ ਲਈ। ਜਥੇ ਦਾ ਜਥੇਦਾਰ ਹੋਣ ਕਾਰਨ ਉਨ੍ਹਾਂ ਦੇ ਨਾਂ ਨਾਲ "ਜਥੇਦਾਰ ਅਕਾਲ ਤਖ਼ਤ" ਪ੍ਰਚੱਲਤ ਹੋ ਗਿਆ। ਇਸ ਤਰ੍ਹਾਂ ਜਥੇਦਾਰ ਦੀ ਪ੍ਰਥਾ ਦਾ ਆਰੰਭ ਹੋਇਆ। ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਸ਼ਸਤਰਾਂ ਦੀ ਪੂਜਾ ਦਾ ਰਿਵਾਜ ਸੀ। ਇਸ ਲਈ ਪਹਿਲੇ ਸਮਿਆਂ ਵਿੱਚ ਤਖ਼ਤ ਸਾਹਿਬਾਂ ਉੱਤੇ ਪੁਜਾਰੀ ਹੀ ਹੁੰਦੇ ਸਨ ਅਤੇ ਜਥੇਦਾਰ ਸ਼ਬਦ ਸਮਾਨਾਰਥਿਕ ਭਾਵ ਵਿੱਚ ਲਿਆ ਜਾ ਸਕਦਾ ਹੈ। ਇਨ੍ਹਾਂ ਦਾ ਵਿਸ਼ੇਸ਼ ਕਾਰਜ ਖੇਤਰ ਸਿੰਘਾਂ ਪਾਸੋਂ ਹੋਈ ਕੁਰੀਤੀ ਕਾਰਨ, ਉਨ੍ਹਾਂ ਨੂੰ ਤਨਖ਼ਾਹ ਲਾਉਣੀ ਹੁੰਦੀ ਸੀ। ਕਿਸੇ ਵੀ ਰਾਜਸੀ ਖੇਤਰ ਵਿੱਚ ਇਹ ਦਖ਼ਲ ਨਹੀਂ ਸਨ ਦੇਂਦੇ। ਮਾਸਟਰ ਤਾਰਾ ਸਿੰਘ ਅਤੇ ਸੰਤ ਫਤਹਿ ਸਿੰਘ ਨੂੰ ਵੀ ਜਥੇਦਾਰਾਂ ਨੇ ਤਨਖ਼ਾਹੀਆ ਕਰਾਰ ਦਿੱਤਾ ਸੀ ਕਿਉਂਕਿ ਉਨ੍ਹਾਂ ਨੇ ਅਰਦਾਸ ਕਰਕੇ ਉਸਦੀ ਉਲੰਘਣਾ ਕੀਤੀ ਸੀ।

## ਜਥੇਦਾਰਾਂ ਦੀ ਪ੍ਰਥਾ ਬਾਰੇ ਕਾਲਪਨਿਕ ਉਡਾਰੀਆਂ

ਹੁਣ ਇੱਕ ਨਵੀਂ ਲਿਖਤ ਵਿੱਚ ਭਾਈ ਗੁਰਦਾਸ ਨੂੰ ਅਕਾਲ ਤਖ਼ਤ

ਵੇਲੇ ਬਣੀ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮੌਜੂਦਾ ਉਸਾਰੀ ਮਹਾਰਾਜਾ ਰਣਜੀਤ ਸਿੰਘ ਜੀ ਦੇ ਸਮੇਂ ਹੋਂਦ ਵਿੱਚ ਆਈ। ਸੋਨੇ ਦੀ ਸੇਵਾ ਸ: ਹਰੀ ਸਿੰਘ ਨਲੂਆ ਜੀ ਨੇ ਕਰਾਈ।

ਗਿਆਨੀ ਗਿਆਨ ਸਿੰਘ ਜੀ ਨੇ ਇੱਕ ਖੋਜ ਭਰਪੂਰ ਪੁਸਤਕ ਸ੍ਰੀ ਅੰਮ੍ਰਿਤਸਰ 'ਤੇ ਲਿਖੀ ਸੀ, ਜਿਸ ਵਿੱਚ ਉਸਾਰੇ ਗਏ ਬੁੰਗਿਆਂ ਦਾ ਵੇਰਵੇ ਸਹਿਤ ਜ਼ਿਕਰ ਮਿਲਦਾ ਹੈ। ਇਸੇ ਪੁਸਤਕ ਵਿੱਚ ਭਾਈ ਮਨੀ ਸਿੰਘ ਤੋਂ ਬਾਅਦ ਅਤੇ ਮਗਰੋਂ ਸ੍ਰੀ ਹਰਿਮੰਦਰ ਸਾਹਿਬ ਦੇ ਸੰਨ-ਸੰਮਤ ਸਣੇ ਗ੍ਰੰਥੀਆਂ ਦੀ ਪੂਰੀ ਲਿਸਟ ਹੈ। ਇਸ ਪੁਸਤਕ ਵਿੱਚ ਵੀ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਕਿਸੇ ਗ੍ਰੰਥੀ ਦਾ ਜਥੇਦਾਰ ਹੋਣ ਦਾ ਕੋਈ ਜ਼ਿਕਰ ਨਹੀਂ। ਇਨ੍ਹਾਂ ਇਤਿਹਾਸਕ ਤੱਥਾਂ ਨੂੰ ਝੁਠਲਾਇਆ ਨਹੀਂ ਜਾ ਸਕਦਾ।

## ਹੁਕਮਨਾਮੇ ਦੀ ਪਰੰਪਰਾ

ਹੁਕਮਨਾਮਾ ਫ਼ਾਰਸੀ ਭਾਸ਼ਾ ਦਾ ਸ਼ਬਦ ਹੈ। 'ਮਹਾਨ ਕੋਸ਼' ਅਨੁਸਾਰ ਇਸ ਦੇ ਤਿੰਨ ਅਰਥ ਹਨ:

1. ਆਗਿਆ-ਪੱਤਰ (ਜਿਸ ਵਿੱਚ ਹੁਕਮ ਲਿਖਿਆ ਹੋਵੇ);
2. ਸ਼ਾਹੀ ਫ਼ੁਰਮਾਨ;
3. ਸਤਿਗੁਰੂ ਦਾ ਆਗਿਆ ਪੱਤਰ।

ਗੁਰੂ ਸਾਹਿਬਾਨ ਵਲੋਂ ਸਿੱਖਾਂ ਵੱਲ ਲਿਖੇ ਗਏ ਪੱਤਰਾਂ ਨੂੰ ਹੁਕਮਨਾਮਾ ਦੀ ਸੰਗਿਆ ਦਿੱਤੀ ਗਈ। ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਦੇਵੀ ਨੇ ਵੀ ਸਿੱਖਾਂ ਵੱਲ ਅਜਿਹੇ ਪੱਤਰ (ਹੁਕਮਨਾਮੇ) ਜਾਰੀ ਕੀਤੇ। ਗੁਰੂ ਸਾਹਿਬ ਕਿਸੇ ਖ਼ਾਸ ਜਗ੍ਹਾ ਤੋਂ ਪੱਤਰ ਨਹੀਂ ਸੀ ਲਿਖਦੇ। ਗੁਰੂ ਸਾਹਿਬ ਆਪਣੇ ਨਿਵਾਸ ਅਸਥਾਨ ਤੋਂ ਹੀ ਹੁਕਮਨਾਮਾ ਸਾਦਰ ਕਰ ਭੇਜਦੇ ਸਨ। ਸ੍ਰੀ ਅਕਾਲ ਬੁੰਗਾ (ਸ੍ਰੀ ਅਕਾਲ ਤਖ਼ਤ) ਤੋਂ ਛੇਵੇਂ ਪਾਤਸ਼ਾਹ ਵੱਲੋਂ ਹੁਕਮਨਾਮਾ ਸਾਦਰ ਕਰਨ ਦਾ ਇਤਿਹਾਸਕ ਪ੍ਰਮਾਣ ਨਹੀਂ ਮਿਲਦਾ। ਸ੍ਰੀ ਅਕਾਲ ਤਖ਼ਤ ਸਾਹਿਬ ਲਈ 'ਤਖ਼ਤ' ਅਤੇ 'ਬੁੰਗਾ' ਨਾਮ ਬਹੁਤ ਸਮੇਂ ਮਗਰੋਂ ਮਿਸਲਾਂ ਦੇ ਸਮੇਂ ਵਰਤੇ ਜਾਂਦੇ ਰਹੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਨਾਲ ਸਬੰਧਤ ਤਿੰਨ ਗੁਰ-ਅਸਥਾਨਾਂ ਨੂੰ ਸਿੱਖ ਸੰਗਤਾਂ ਨੇ ਤਖ਼ਤ ਘੋਸ਼ਿਤ ਕੀਤਾ। ਪੰਜਵਾਂ ਤਖ਼ਤ ਸ੍ਰੀ ਦਮਦਮਾ ਸਾਹਿਬ ਸੰਤ ਫ਼ਤਹਿ ਸਿੰਘ ਦੇ ਸਮੇਂ ਅਰਦਾਸ ਵਿੱਚ ਸ਼ਾਮਲ ਕੀਤਾ ਗਿਆ।

**ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥** (੧)

ਗੁਰੂ ਸਾਹਿਬ ਉੱਤਰ ਵਿੱਚ ਫ਼ੁਰਮਾਉਂਦੇ ਹਨ ਕਿ ਨਿਰੰਕਾਰ ਦੇ ਹੁਕਮ (ਨਿਯਮ) ਤੇ ਰਜ਼ਾ (ਮਰਜ਼ੀ) ਅਨੁਸਾਰ ਜ਼ਿੰਦਗੀ ਬਤੀਤ ਕਰੀਏ। ਇਹ ਸਦੀਵੀ ਹੁਕਮ ਹਰ ਮਨੁੱਖ ਦੇ ਅੰਤਹਕਰਨ 'ਤੇ ਧੁਰੋਂ ਹੀ ਆਰੰਭ ਕਾਲ ਤੋਂ ਉਕਰਿਆ ਹੈ। ਸ਼ੁੱਧ ਆਤਮਾ ਦੀ ਆਵਾਜ਼ ਨੂੰ ਸੁਣ ਕੇ ਮੰਨੀਏ ਤਾਂ ਸਦੀਵੀ ਸੱਚ (ਅਕਾਲ ਪੁਰਖ) ਦੀ ਨੇੜਤਾ ਪ੍ਰਾਪਤੀ ਹੁੰਦੀ ਹੈ।

## ਹੁਕਮਨਾਮੇ ਦੀ ਪ੍ਰਥਾ ਅਤੇ ਜਥੇਦਾਰ

ਜਥੇਦਾਰ ਸਾਹਿਬ ਦੀ ਨਿਯੁਕਤੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਕੀਤੀ ਜਾਂਦੀ ਹੈ। ਜਥੇਦਾਰ ਸਾਹਿਬ ਨੂੰ ਆਪਣੇ ਰੁਖ਼ ਦਾ ਝੁਕਾਉ ਤੇ ਤਾਲਮੇਲ ਗੁਰਦੁਆਰਾ ਪ੍ਰਬੰਧ ਨਾਲ ਰੱਖਣਾ ਬਣਦਾ ਹੈ। ਅਜੋਕੇ ਸਮੇਂ ਸ਼੍ਰੋਮਣੀ ਕਮੇਟੀ ਉੱਤੇ ਸਿਆਸੀ ਪਾਰਟੀ ਸ਼੍ਰੋਮਣੀ ਅਕਾਲੀ ਦਲ ਦਾ ਗ਼ਲਬਾ ਹੈ। ਫਲਸਰੂਪ ਸ਼੍ਰੋਮਣੀ ਕਮੇਟੀ ਦੇ ਫ਼ੈਸਲੇ ਸ਼੍ਰੋਮਣੀ ਅਕਾਲੀ ਦਲ ਤੋਂ ਪ੍ਰਭਾਵਤ ਹੁੰਦੇ ਹਨ। ਸਿੱਟੇ ਵਜੋਂ, ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸਮੇਂ ਸਮੇਂ ਸਿਆਸੀ ਮੁਫ਼ਾਦਾਂ ਤੋਂ ਪ੍ਰੇਰਿਤ ਹੁਕਮਨਾਮੇ ਜਾਰੀ ਹੁੰਦੇ ਰਹੇ ਹਨ।

ਗੁਰੂ ਹਰਿਗੋਬਿੰਦ ਸਾਹਿਬ ਦੇ ਤਾਂ ਦੋ ਤਿੰਨ ਹੁਕਮਨਾਮੇ ਹੀ ਉਪਲਬਧ ਹਨ। ਉਹ ਸੰਗਤਾਂ ਵੱਲ ਹੁੰਦੇ, ਉਨ੍ਹਾਂ ਨੂੰ ਸਤਿਗੁਰ ਜੀ ਖ਼ੁਸ਼ੀਆਂ ਬਖ਼ਸ਼ਦੇ ਅਤੇ ਆਪਸੀ ਪ੍ਰੇਮ ਪਿਆਰ ਸੰਗਤ ਵਿੱਚ ਵਧ ਤੋਂ ਵਧ ਰੱਖਣ ਦਾ ਆਦੇਸ਼ ਦੇਂਦੇ। ਪੰਥ 'ਚੋਂ ਖ਼ਾਰਜ ਕਰਨ ਦਾ ਗੁਰੂ ਸਾਹਿਬਾਂ ਵਲੋਂ ਕੋਈ ਵੀ ਹੁਕਮਨਾਮਾ ਜਾਰੀ ਹੋਣ ਦਾ ਸੰਕੇਤ ਨਹੀਂ।

ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਬਕਾ ਜਥੇਦਾਰ ਗਿਆਨੀ ਕ੍ਰਿਪਾਲ ਸਿੰਘ ਜੀ ਬਾਰੇ ਇੱਕ ਉਦਾਹਰਣ ਦੇਣੀ ਦਿਲਚਸਪ ਹੋਵੇਗੀ। ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਜੀ ਨੇ ਭਿੰਡਰਾਂਵਾਲੇ ਜਥੇ ਕੋਲੋਂ ਗੁਰਮਤਿ ਦੀ ਵਿੱਦਿਆ ਗ੍ਰਹਿਣ ਕੀਤੀ। ਉਹ ਬਹੁਤ ਵੱਡੇ ਸਿੱਖ ਵਿਦਵਾਨ ਹੋਏ ਹਨ। ਉਨ੍ਹਾਂ ਨੇ ਇਤਿਹਾਸ ਦੀਆਂ ਕਈ ਪੁਸਤਕਾਂ ਲਿਖੀਆਂ ਤੇ ਟੀਕਾ-ਟਿੱਪਣੀ ਕੀਤੀ। ਆਪ ਦੀ ਪੁਸਤਕ, "ਅੱਖੀਂ ਡਿੱਠਾ ਸਾਕਾ ਨੀਲਾ ਤਾਰਾ" ਦੇ ਪੰਨਾ 11 'ਤੇ "ਭਾਈ ਅਮਰੀਕ ਸਿੰਘ ਨਾਲ ਵਿਚਾਰਾਂ" ਦੇ ਪ੍ਰਕਰਣ ਵਿੱਚੋਂ ਕੁੱਝ ਅੰਸ਼ ਹੇਠਾਂ ਦਰਜ ਕਰ ਰਹੇ ਹਾਂ:

ਹੋ ਗਏ ਤੇ ਬੜੇ ਪ੍ਰੇਮ ਸਹਿਤ ਫ਼ਤਹਿ ਗਜਾਈ। ਜਿਸਦਾ ਮੈਂ ਵੀ ਫ਼ਤਹਿ 'ਚ ਜਵਾਬ ਦਿੱਤਾ ਤੇ ਬੈਠਣ ਲਈ ਕਿਹਾ ਤੇ ਮੈਂ ਵੀ ਬੈਠ ਗਿਆ। ਮੈਂ ਦੋਵਾਂ ਸੱਜਣਾਂ ਨੂੰ ਕਿਹਾ ਕਿ ਆਓ, ਸੁਣਾਓ, ਕਿਵੇਂ ਦਰਸ਼ਨ ਦਿੱਤੇ ਤਾਂ ਉਨ੍ਹਾਂ ਨੇ ਕਿਹਾ ਕਿ ਅਸੀਂ ਤੁਹਾਨੂੰ ਇੱਕ ਬੇਨਤੀ ਕਰਨ ਆਏ ਹਾਂ ਕਿ ਕੇਂਦਰੀ ਸਰਕਾਰ ਦਾ ਸਿੱਖਾਂ ਪ੍ਰਤੀ ਮਨ ਸਾਫ਼ ਨਹੀਂ ਜਿਸ ਕਰਕੇ ਹੋ ਸਕਦਾ ਹੈ ਕਿ ਸਾਡੀ ਸਰਕਾਰ ਨਾਲ ਸਿੱਧੀ ਹਥਿਆਰਬੰਦ ਟੱਕਰ ਹੋ ਜਾਵੇ। ਇਸ ਲਈ ਤੁਸੀਂ ਬਤੌਰ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਸਾਰੇ ਸਿੱਖ ਫ਼ੌਜੀਆਂ ਤੇ ਸਿੱਖ ਪੁਲਿਸ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਸੱਦਾ ਦਿਉ ਕਿ ਤੁਸੀਂ ਛੇਤੀ ਤੋਂ ਛੇਤੀ ਅਸਤੀਫ਼ੇ ਦੇ ਕੇ ਸਰਕਾਰ ਤੋਂ ਬਾਹਰ ਆ ਜਾਓ ਤੇ ਪੰਥ ਦਾ ਸਾਥ ਦਿਓ...।"

ਮੈਂ ਉੱਤਰ ਵਿੱਚ ਆਖਿਆ ਕਿ ਭਾਈ ਅਮਰੀਕ ਸਿੰਘ ਜੀ ਤੇ ਭਾਈ ਰਛਪਾਲ ਸਿੰਘ ਜੀ, ਤੁਸੀਂ ਚੰਗੇ ਪੜ੍ਹੇ ਲਿਖੇ ਤੇ ਸਿਆਣੇ ਬੁਧੀਜੀਵੀ ਸੱਜਣ ਹੋ। ਪਹਿਲੀ ਗੱਲ ਤਾਂ ਮੈਂ ਕੋਈ ਡਿਕਟੇਟਰ ਨਹੀਂ ਜੋ ਅਜਿਹੇ ਮਸਲੇ ਬਾਰੇ, ਜਿਸ ਨਾਲ ਸਾਰੀ ਸਿੱਖ ਕੌਮ ਦਾ ਭਵਿੱਖ ਜੁੜਿਆ ਹੈ, ਬਿਨਾਂ ਕਿਸੇ ਪੰਥਕ ਮੁਖੀ ਜਾਂ ਪੰਥ ਦੀ ਜਥੇਬੰਦੀ ਜਾਂ ਸਾਰੀਆਂ ਸਿੱਖ ਜਥੇਬੰਦੀਆਂ ਨਾਲ ਸਲਾਹ ਮਸ਼ਵਰਾ ਕੀਤੇ ਤੋਂ ਬਗ਼ੈਰ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਅਜਿਹਾ ਹੁਕਮ ਜਾਰੀ ਕਰ ਦਿਆਂ, ਜਿਸ ਨਾਲ ਫ਼ਾਇਦੇ ਦੀ ਬਜਾਇ ਨੁਕਸਾਨ ਵੀ ਹੋ ਸਕਦਾ ਹੈ। ਮੈਂ ਪੰਥ ਦਾ ਸੇਵਾਦਾਰ ਜਾਂ ਪੰਥ ਦਾ ਬੁਲਾਰਾ ਹਾਂ। ਪੰਥ ਵਲੋਂ ਕੀਤੇ ਫ਼ੈਸਲੇ ਨੂੰ ਹੀ ਮੈਂ ਸ੍ਰੀ ਅਕਾਲ ਤਖ਼ਤ ਵਲੋਂ ਜਾਰੀ ਕਰਨ ਦਾ ਹੱਕ ਰੱਖਦਾ ਹਾਂ।"

ਇਹੋ ਜਿਹੀ ਉੱਚੀ-ਸੁੱਚੀ ਸੋਚ ਰੱਖਣ ਵਾਲੇ ਧਾਰਮਿਕ ਆਗੂ ਦੀ ਪ੍ਰਸ਼ੰਸਾ ਕਰਨੀ ਬਣਦੀ ਹੈ।

ਗੁਰਸਿੱਖੀ ਸੇਵਾ, ਪ੍ਰੇਮ, ਸਿਮਰਨ ਦਾ ਮਾਰਗ ਹੈ। ਘਿਰਣਾ ਅਤੇ ਹੰਕਾਰ ਦੀ ਇਥੇ ਕੋਈ ਥਾਂ ਨਹੀਂ। ਸ੍ਰੀ ਅਨੰਦਪੁਰ ਸਾਹਿਬ ਦੀ ਆਖ਼ਰੀ ਲੜਾਈ ਹੋ ਰਹੀ ਸੀ। ਸ੍ਰੀ ਅਨੰਦਪੁਰ ਨੂੰ ਮੁਗ਼ਲ ਤੇ ਪਹਾੜੀ ਰਾਜਿਆਂ ਨੇ ਘੇਰਾ ਪਾਇਆ ਹੋਇਆ ਸੀ। ਅਨਾਜ ਦੀ ਥੁੜ ਕਾਰਨ, ਫਾਕਾ-ਕਸ਼ੀ ਦੇ ਦਿਨ ਸਨ। ਗੁਰੂ ਦੀ ਲਾਡਲੀ ਫ਼ੌਜ ਦੇ ਚਾਲ੍ਹੀ ਸਿੱਖ ਭੁੱਖ, ਪਿਆਸ ਨੂੰ ਬਰਦਾਸ਼ਤ ਨਾ ਕਰ ਸਕੇ। ਉਹ ਗੁਰੂ ਜੀ ਪਾਸੋਂ ਘਰਾਂ ਨੂੰ ਪਰਤਣ ਦੀ ਆਗਿਆ ਮੰਗ ਰਹੇ ਸਨ। ਗੁਰੂ ਜੀ ਨੇ ਬਚਨ ਕੀਤਾ, "ਖ਼ਾਲਸਾ ਪੰਥ 'ਤੇ ਪਈ ਭੀੜ ਸਮੇਂ ਕਿਸੇ ਫ਼ੌਜੀ ਗੁਰਸਿੱਖ ਦਾ ਪਿੱਠ

ਕੀਤੀਆਂ। ਉਨ੍ਹਾਂ ਵਿੱਚੋਂ ਇੱਕ ਭਾਈ ਮਹਾਂ ਸਿੰਘ ਸਿਸਕ ਰਿਹਾ ਸੀ। ਗੁਰੂ ਗੋਬਿੰਦ ਸਿੰਘ ਜੀ ਉਸ ਪਾਸ ਪੁੱਜੇ। ਗੁਰੂ ਜੀ ਨੇ ਪ੍ਰਸੰਨ ਹੋ ਕੇ ਕਿਹਾ, "ਸਿੰਘਾ, ਜੋ ਮੰਗਣਾ ਹੈ ਮੰਗ" ਤਾਂ ਮਹਾਂ ਸਿੰਘ ਨੇ ਧੀਮੀਂ ਆਵਾਜ਼ ਵਿੱਚ ਅਰਜ਼ ਕੀਤੀ, "ਮਹਾਰਾਜ ਜੀ ਸਾਡੀ ਗੁਆਚੀ-ਗੁਰਸਿੱਖੀ ਸਾਨੂੰ ਦੇ ਕੇ ਨਿਹਾਲ ਕਰੋ।" ਗੁਰੂ ਸਾਹਿਬ ਨੇ ਲਿਖਤੀ ਬੇਦਾਵਾ ਕੱਢ ਕੇ ਪਾੜ ਦਿੱਤਾ। ਭਾਈ ਮਹਾਂ ਸਿੰਘ ਨੇ ਸਹਿਜ ਨਾਲ ਅੱਖਾਂ ਮੀਟ ਲਈਆਂ, ਮੂੰਹ 'ਤੇ ਮੁਸਕਾਨ ਸੀ ਤੇ ਅਕਾਲ ਪੁਰਖ ਨੂੰ ਪਿਆਰਾ ਹੋ ਗਿਆ। ਗੁਰੂ ਜੀ ਨੇ ਇਨ੍ਹਾਂ ਚਾਲ੍ਹੀ ਸਿੰਘਾਂ ਨੂੰ "ਮੁਕਤੇ" ਦਾ ਵਰ ਦਿੱਤਾ। ਅਸਥਾਨ ਦਾ ਨਾਮ 'ਖਿਦਰਾਣੇ ਦੀ ਢਾਬ' ਤੋਂ 'ਮੁਕਤਸਰ' ਰੱਖ ਦਿੱਤਾ ਤੇ ਚਾਲ੍ਹੀ ਮੁਕਤਿਆਂ ਦਾ ਨਾਮ ਸਿੱਖਾਂ ਦੀ ਅਰਦਾਸ ਵਿੱਚ ਸ਼ਾਮਲ ਹੋ ਗਿਆ।

ਵੱਡੇ ਤੋਂ ਵੱਡਾ ਸਿੱਖ ਕਿਸੇ ਸਿੱਖ ਨੂੰ ਸਿੱਖੀ ਤੋਂ ਖ਼ਾਰਜ ਕਰਨ ਦੀ ਸਮਰੱਥਾ ਨਹੀਂ ਰੱਖਦਾ। ਸ੍ਵੈ-ਇੱਛਾ ਨਾਲ ਜੋ ਪੁਰਸ਼ ਸਿੱਖੀ ਨੂੰ ਤਿਆਗ ਦੇਵੇ, ਉਹ ਸਿੱਖਾਂ ਤੋਂ ਖ਼ਾਰਜ ਸਮਝਿਆ ਜਾਂਦਾ ਹੈ। ਗੁਰਸਿੱਖ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਅੰਤਿਮ ਉਪਦੇਸ਼ ਦਿੱਤਾ:

(1) ਪੂਜਾ ਅਕਾਲ ਦੀ; (2) ਦੀਦਾਰ ਖ਼ਾਲਸੇ ਦਾ; (3) ਪਰਚਾ ਸ਼ਬਦ ਦਾ। ਗੁਰੂ ਗ੍ਰੰਥ ਦੇ ਅਧੀਨ "ਗੁਰੂ ਖ਼ਾਲਸਾ" ਹੈ। ਗੁਰਬਾਣੀ ਦੇ ਅਨੁਸਾਰ ਸੰਗਤ ਜੋ ਹੁਕਮ ਦੇਵੇ ਉਸਨੂੰ ਹੀ ਤਖ਼ਤ ਸਾਹਿਬਾਂ ਤੋਂ ਹੁਕਮਨਾਮੇ ਦੇ ਤੌਰ 'ਤੇ ਪ੍ਰਮਾਣਿਤ ਕੀਤਾ ਜਾ ਸਕਦਾ ਹੈ। ਕਿਸੇ ਵੱਡੀ ਤੋਂ ਵੱਡੀ ਸ਼ਖ਼ਸੀਅਤ ਨੂੰ ਇਸ ਦੀ ਉਲੰਘਣਾ ਕਰਨ ਦਾ ਅਧਿਕਾਰ ਨਹੀਂ। ਸਤਿਗੁਰੂ ਜੀ ਦਿਆਲੂ ਹਨ, ਉਨ੍ਹਾਂ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਵਿੱਤਰ ਬਾਣੀ ਦਾ ਆਦੇਸ਼ ਹੈ:

**ਮੈ ਬਧੀ ਸਚੁ ਧਰਮ ਸਾਲ ਹੈ ॥**
**ਗੁਰਸਿਖਾ ਲਹਦਾ ਭਾਲਿ ਕੈ ॥**
**ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ ॥**

*(੭੩)*

**ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥**
**ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥...**
**ਇਕੁ ਫਿਕਾ ਨਾ ਗਾਲਾਇ ਸਭਨਾ ਮੈ ਸਚਾ ਧਣੀ ॥**
**ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ॥** *(੧੩੮੪)*

ਬੂਥ* ਹਨ। ਇਨ੍ਹਾਂ ਅੰਦਰ ਲੱਗਾ ਕਾਲਾ ਪਰਦਾ ਬੂਥ ਨੂੰ ਦੋ ਹਿੱਸਿਆਂ ਵਿੱਚ ਵੰਡਦਾ ਹੈ। ਬਾਹਰ ਵਾਲੇ ਹਿੱਸੇ ਵਿੱਚ ਇਸ ਮੱਤ ਨੂੰ ਮੰਨਣ ਵਾਲਾ ਕੋਈ ਵੀ ਸ੍ਵੈ-ਇੱਛਾ ਨਾਲ ਖੜ੍ਹਾ ਹੁੰਦਾ ਹੈ ਅਤੇ ਪਰਦੇ ਦੇ ਦੂਜੇ ਪਾਸੇ ਪਾਦਰੀ ਸਾਹਿਬ ਹੁੰਦੇ ਹਨ। ਇਹ ਪਰਦਾ ਇਸ ਲਈ ਲਟਕਾਇਆ ਹੋਇਆ ਹੈ, ਤਾਂ ਜੋ ਪਸਚਾਤਾਪ ਕਰਨ ਵਾਲੇ ਨੂੰ ਪਾਦਰੀ ਸਾਹਿਬ ਨਾ ਵੇਖ ਸਕਣ ਅਤੇ ਮੁਆਫ਼ੀ ਮੰਗਣ ਵਾਲੇ ਦਾ ਸਤਿਕਾਰ ਬਣਿਆ ਰਹੇ। ਮੁਆਫ਼ੀ ਮੰਗਣ ਆਇਆ ਵਿਅਕਤੀ ਆਪਣੇ ਕੀਤੇ ਔਗੁਣ ਦੀ ਪੂਰੀ ਜਾਣਕਾਰੀ ਨਿਮਰਤਾ ਸਹਿਤ ਦੇਂਦਾ ਹੈ। ਪਾਦਰੀ ਸਾਹਿਬ ਉਸ ਪੁਰਸ਼ ਨੂੰ ਸਲਾਹ ਦੇਂਦੇ ਹਨ ਅਤੇ ਉਪਾਅ ਦੱਸ ਕੇ ਧਰਮ 'ਤੇ ਦ੍ਰਿੜ੍ਹਤਾ ਨਾਲ ਪਾਬੰਧ ਰਹਿਣ ਲਈ ਉਪਦੇਸ਼ ਦਿੰਦੇ ਹਨ। ਇਹ ਸਾਰਾ ਕਾਰਜ ਸਵੈ-ਇੱਛਾ ਅਨੁਸਾਰ ਨਿਭਦਾ ਹੈ। ਪੁਰਸ਼ ਨੂੰ ਮੁਆਫ਼ ਕਰ ਦਿੱਤਾ ਜਾਂਦਾ ਹੈ।

ਇਹੋ ਜਿਹੀ ਪ੍ਰਥਾ ਨਿਰੰਕਾਰੀ ਗੁਰਸਿੱਖਾਂ ਵਿੱਚ ਵੀ ਪ੍ਰਚੱਲਤ ਰਹੀ ਹੈ, ਜਿਸ ਦਾ ਜ਼ਿਕਰ 1881 ਦੀ ਜਨਗਣਨਾ ਰੀਪੋਰਟ ਵਿੱਚੋਂ ਵੇਖਿਆ ਜਾ ਸਕਦਾ ਹੈ। 17 ਫ਼ਰਵਰੀ 1881 ਦੀ ਛਪੀ ਉਸ ਰਿਪੋਰਟ ਦੇ ਪੰਨਾ 138 ਵਿੱਚ ਇਵੇਂ ਦਰਜ ਮਿਲਦਾ ਹੈ:

"ਨਿਰੰਕਾਰੀ ਹਰ ਮਹੀਨੇ ਦੇ ਪਹਿਲੇ ਦਿਨ (ਸੰਗਰਾਂਦ) ਨੂੰ ਪਵਿੱਤਰ ਮੰਨਦੇ ਹਨ। ਆਪਣੇ ਧਰਮ ਅਸਥਾਨ 'ਤੇ ਇਕੱਠੇ ਹੁੰਦੇ ਹਨ ਤੇ ਧਾਰਮਿਕ ਗ੍ਰੰਥ (ਸ੍ਰੀ ਗੁਰੂ ਗ੍ਰੰਥ ਸਾਹਿਬ) ਦਾ ਪਾਠ ਸਰਵਣ ਕਰਦੇ ਹਨ। ਭੁੱਲ ਬਖ਼ਸ਼ਾਉਣ ਵਾਲਾ ਵਿਅਕਤੀ ਵਿਰਲਾਪ ਕਰਦਾ ਹੋਇਆ ਮੁਆਫ਼ੀ ਮੰਗਦਾ ਹੈ ਅਤੇ ਸਾਂਝੇ ਧਰਮ ਕਾਰਜ ਦੇ ਫ਼ੰਡ ਲਈ ਕੁੱਝ ਰਕਮ ਪੇਸ਼ ਕਰਦਾ ਹੈ।" (ਅੰਗਰੇਜ਼ੀ 'ਚੋਂ ਪੰਜਾਬੀ ਵਿੱਚ ਅਨੁਵਾਦ)।

ਨਿਰੰਕਾਰੀ ਸਿੱਖਾਂ ਨੇ ਇਸ ਪ੍ਰਥਾ ਨੂੰ ਕਾਇਮ ਰੱਖਿਆ ਹੋਇਆ ਹੈ। ਸ੍ਰੀ ਸਾਹਿਬ ਬਾਬਾ ਦਿਆਲ ਜੀ ਦੇ ਜੋਤੀ-ਜੋਤਿ ਸਮਾਉਣ ਦੇ ਪੁਰਬ ਜੋ (30-31 ਜਨਵਰੀ ਤੇ 1-2 ਫ਼ਰਵਰੀ ਨੂੰ ਮਨਾਇਆ ਜਾਂਦਾ ਹੈ) ਆਖ਼ਰੀ ਦਿਨ ਦੇ ਸਮਾਗਮ ਸਮੇਂ ਸੰਗਤ ਦਾ ਮੁਖੀ ਤੇ ਉਸ ਦੇ ਪਰਵਾਰ ਵਾਲੇ ਖੜ੍ਹੇ ਹੋ ਕੇ ਬੜੇ ਪ੍ਰੇਮ-ਸਹਿਤ ਬੇਨਤੀ ਦੇ ਸ਼ਬਦ ਗਾਇਨ ਕਰਦੇ ਹਨ। ਆਈ ਸੰਗਤ ਦੀ ਸੇਵਾ ਵਿੱਚ ਕੋਤਾਹੀ ਤੇ ਅਗਵਾਈ ਵਿੱਚ ਹੋਈ ਘਾਟ ਲਈ ਮੁਆਫ਼ੀ ਮੰਗਦੇ ਹਨ। ਮੁਆਫ਼ੀ ਲਈ ਅਰਦਾਸ ਕੀਤੀ ਜਾਂਦੀ ਹੈ ਤੇ ਸਿੱਖ ਸੰਗਤ ਦੇ ਜੋੜੇ ਝਾੜ ਕੇ ਮੁੜ

ਤਾਲਿਬਾਨ ਨੇ ਅਫ਼ਗਾਨਿਸਤਾਨ ਅਤੇ ਹੋਰ ਥਾਵਾਂ 'ਤੇ ਇਹੋ ਜਿਹੇ ਆਤੰਕਵਾਦ ਨੂੰ ਜਹਾਦ ਦਾ (ਧਾਰਮਿਕ ਯੁੱਧ) ਨਾਂ ਦਿੱਤਾ ਹੈ। ਤਾਲਿਬਾਨ ਸ਼ਾਸਕਾਂ ਨੇ ਧਰਮ ਦੇ ਨਾਂ 'ਤੇ ਔਰਤਾਂ ਨੂੰ ਘਰ ਤੋਂ ਬਾਹਰ ਨਿਕਲਣ 'ਤੇ ਪਾਬੰਦੀ ਲਾ ਦਿੱਤੀ। ਇਥੋਂ ਤੱਕ ਕਿ ਇਸਤਰੀਆਂ ਦੀ ਪੜ੍ਹਾਈ ਅਤੇ ਘਰੋਂ ਬਾਹਰ ਦਫ਼ਤਰਾਂ ਆਦਿ 'ਚ ਕੰਮ ਕਰਨ 'ਤੇ ਵੀ ਪਾਬੰਦੀ ਲਾ ਦਿੱਤੀ। 2000 ਸਾਲਾਂ ਤੋਂ ਵੀ ਪੁਰਾਣੀਆਂ ਇਤਿਹਾਸਕ ਮਹਾਤਮਾ ਬੁੱਧ ਦੀਆਂ ਮੂਰਤੀਆਂ ਨੂੰ ਨਸ਼ਟ ਕਰਕੇ ਪੁਰਾਣੇ ਇਤਿਹਾਸ ਦੀਆਂ ਯਾਦਾਂ ਦਾ ਮਲੀਆਮੇਟ ਕਰ ਦਿੱਤਾ। ਘੱਟ-ਗਿਣਤੀਆਂ 'ਤੇ ਖ਼ਾਸ ਪਾਬੰਦੀਆਂ ਜਿਨ੍ਹਾਂ 'ਚ ਬਸਤਰ ਪਾਉਣ ਦੇ ਢੰਗ ਤੇ ਰੰਗ ਨਵੇਂ ਮੁਕੱਰਰ ਕਰ ਦਿੱਤੇ। ਇਵੇਂ ਇਹ ਅਫ਼ਗਾਨਿਸਤਾਨ ਦੀ ਅਧੋਗਤੀ ਦਾ ਕਾਰਨ ਬਣੇ।

ਵੱਡੇ ਤੋਂ ਵੱਡਾ ਪੁਰਸ਼ ਵੀ ਕਿਸੇ ਨੂੰ ਧਾਰਮਿਕ ਸੰਸਥਾ ਤੋਂ ਖ਼ਾਰਜ ਨਹੀਂ ਕਰ ਸਕਦਾ, ਖ਼ਾਸ ਕਰਕੇ ਵਿਚਾਰਾਂ ਦੇ ਵਖਰੇਵੇਂ ਕਾਰਨ। ਦਬਾਅ ਪਾਉਣ ਦੀ ਇਹ ਮੱਧ-ਯੁਗੀ ਪ੍ਰਥਾ ਵਧੇਰੇ ਬ੍ਰਾਹਮਣਵਾਦੀ ਪ੍ਰਤੀਤ ਹੁੰਦੀ ਹੈ। ਕਿਸੇ ਪੁਰਸ਼* ਨੂੰ ਰੱਸੀਆਂ ਨਾਲ ਬੰਨ੍ਹ ਕੇ ਉਸ ਦੇ ਗਲ ਵਿੱਚ ਪੱਟੀ ਲਟਕਾ ਦੇਣੀ ਜਿਸ 'ਤੇ ਅੰਕਿਤ ਹੋਵੇ, "ਮੈਂ ਗੁਨਾਹਗਾਰ ਹਾਂ, ਪਾਪੀ ਹਾਂ†," ਪੁਰਸ਼ ਦੇ ਸ੍ਵੈ-ਸਨਮਾਨ ਨੂੰ ਭਾਰੀ ਸੱਟ ਮਾਰਨੀ ਹੈ। ਗੁਰੂ ਸਾਹਿਬ ਦਾ ਫ਼ੁਰਮਾਨ ਤਾਂ ਹੈ:

**ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ॥**

*(੫੪੪)*

ਖ਼ਾਲਸਾ ਸੁਤੰਤਰ ਹੈ, ਅਕਾਲ ਪੁਰਖੀ ਹੈ, ਲੋਕਤੰਤਰ ਦਾ ਕੇਂਦਰ ਹੈ। ਗੁਰ-ਸੰਗਤਿ ਸਰਵ-ਪ੍ਰਧਾਨ ਹੈ।

**ਇਕੁ ਸਿੱਖ ਦੁਇ ਸਾਧ ਸੰਗੁ ਪੰਜੀਂ ਪਰਮੇਸਰੁ।** *(ਵਾਰ ੧੩/੧੯)*

ਗੁਰੂ ਨਾਨਕ ਸਾਹਿਬ ਦਾ ਫ਼ੁਰਮਾਨ ਹੈ:

**ਪੰਚ ਪਰਵਾਣ ਪੰਚ ਪਰਧਾਨੁ॥** *(੩)*

**ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ ਬੁਝਹੁ ਸਬਦ ਵੀਚਾਰਿ॥**

*(੧੩੧੪)*

ਪ੍ਰਭੂ ਪ੍ਰਮੇਸ਼ਰ ਦਾ ਨਿਵਾਸ ਹੈ ਸੰਗਤ ਵਿਚ। ਸੰਗਤ ਸਭ ਤੋਂ ਉੱਚੀ ਤੇ ਸ੍ਰੇਸ਼ਟ ਹੈ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸੰਗਤ ਵਲੋਂ ਆਦੇਸ਼ ਤੇ ਚਮਕੌਰ ਦੀ ਗੜ੍ਹੀ ਛੱਡ ਦਿੱਤੀ, ਇਹ ਇੱਕ ਇਤਿਹਾਸਿਕ ਸੱਚਾਈ ਹੈ।

ਸਮੇਂ ਇਸ ਪ੍ਰਥਾ ਨੂੰ ਜਿਉਂ ਦਾ ਤਿਉਂ ਚੱਲਣ ਦਿੱਤਾ। ਚੰਗਾ ਹੁੰਦਾ ਜੇ ਕੈਨੇਡਾ ਪੁੱਜ ਕੇ ਸਾਰੀ ਵਿਥਿਆ ਸੁਣੀ ਸਮਝੀ ਜਾਂਦੀ ਅਤੇ ਪ੍ਰੇਮ ਪਿਆਰ ਨਾਲ ਕੋਈ ਯੋਗ ਹੱਲ ਲੱਭ ਲਿਆ ਜਾਂਦਾ। ਧੜੇਬੰਦੀਆਂ ਨੂੰ ਉਤਸ਼ਾਹਤ ਕਰਨਾ ਸਿੱਖੀ ਪਰੰਪਰਾ ਨਹੀਂ, ਮੇਲ ਮਿਲਾਪ ਅਤੇ ਭਾਈਚਾਰੇ ਵਿੱਚ ਏਕਤਾ ਅਤੇ ਪ੍ਰੇਮ ਨੂੰ ਉਤਸ਼ਾਹਿਤ ਕਰਨਾ ਹੀ ਯੋਗ ਹੈ। ਗੁਰੂ ਨਾਨਕ ਸਾਹਿਬ ਨੇ ਲੰਗਰ ਦੀ ਪ੍ਰਥਾ ਕਰਤਾਰਪੁਰ ਨਗਰ ਵਿੱਚ ਆਰੰਭੀ ਤੇ ਇਸ ਪ੍ਰਥਾ ਨੂੰ ਗੁਰੂ ਅਮਰਦਾਸ ਜੀ ਨੇ ਗੋਇੰਦਵਾਲ ਸਾਹਿਬ ਦੇ ਗੁਰ-ਅਸਥਾਨ 'ਤੇ ਵਿਸ਼ਾਲ ਰੂਪ ਦਿੱਤਾ। ਹਰ ਵਿਅਕਤੀ ਨੂੰ ਲੰਗਰ ਛਕਣ ਦਾ ਆਦੇਸ਼ ਸੀ। ਪ੍ਰਸ਼ਾਦ ਛਕਣ ਦਾ ਉਸ ਸਮੇਂ ਘਰਾਂ ਵਿੱਚ ਰਿਵਾਜ ਹੇਠਾਂ ਜ਼ਮੀਨ 'ਤੇ ਬੈਠ ਕੇ ਛਕਣ ਦਾ ਸੀ। ਸਹਿਜੇ ਸਹਿਜੇ ਪੀੜ੍ਹੀਆਂ, ਮੂੜ੍ਹਿਆਂ ਦਾ ਰਿਵਾਜ ਆਰੰਭ ਹੋਇਆ ਅਤੇ ਮਗਰੋਂ ਕੁਰਸੀਆਂ ਤੇ ਟੇਬਲਾਂ ਦਾ ਘਰਾਂ ਵਿੱਚ ਰਿਵਾਜ ਪ੍ਰਚੱਲਤ ਹੋ ਗਿਆ। ਇਸ ਪ੍ਰਥਾ ਦਾ ਵਿਕਾਸ ਅਸਾਂ ਆਪਣੀ ਆਯੂ ਵਿੱਚ ਹੁੰਦਾ ਵੇਖਿਆ। ਵਿਦੇਸ਼ਾਂ ਵਿੱਚ ਖ਼ਾਸ ਕਰਕੇ ਪੱਛਮੀ ਸਭਿਅਤਾ, ਜੋ ਵਧੇਰੇ ਬਹੁਤ ਠੰਡੇ ਦੇਸ਼ਾਂ ਨਾਲ ਸਬੰਧਤ ਹੈ, ਜਿਥੇ ਤਾਪਮਾਨ ਕਈ ਦਰਜੇ ਮਨਫ਼ੀ ਤੋਂ ਹੇਠਾਂ ਹੁੰਦਾ ਹੈ, ਉਥੇ ਧਰਤੀ ਵੀ ਜੰਮ ਜਾਂਦੀ ਹੈ ਜਿਸ ਦੇ ਕਾਰਨ ਪੱਛਮੀ ਲੋਕ ਘਰਾਂ ਵਿੱਚ ਕੁਰਸੀਆਂ ਮੇਜ਼ਾਂ ਦਾ ਸੈਂਕੜੇ ਵਰ੍ਹਿਆਂ ਤੋਂ ਇਸਤੇਮਾਲ ਕਰਨ ਦੇ ਆਦੀ ਹਨ। ਦੇਸ਼ ਕਾਲ ਦੇ ਮੁਤਾਬਿਕ ਮੁੱਢ ਵਿੱਚ ਵੱਸੇ ਸਿੱਖਾਂ ਨੇ ਇਸ ਪ੍ਰਥਾ ਨੂੰ ਅਪਣਾ ਕੇ ਕੋਈ ਅਵੱਗਿਆ ਨਹੀਂ ਕੀਤੀ। ਲੰਗਰ ਇਕੱਠੇ ਬੈਠ ਕੇ ਛਕਣ ਦਾ ਕਾਰਜ ਗੁਰੂ ਮਹਾਰਾਜ ਨੇ ਦੇਸ ਵਿੱਚ ਪ੍ਰਚੱਲਤ ਜਾਤ-ਪਾਤ ਦਾ ਅਭਿਮਾਨ, ਛੂਤ-ਛਾਤ ਨੂੰ ਮਿਟਾ ਕੇ ਲੀਰੋ-ਲੀਰ ਹੋਈ ਭਾਰਤੀ ਭਾਈਚਾਰੇ ਵਿੱਚ ਮਨਾਂ ਦੀ ਏਕਤਾ ਦੇ ਪ੍ਰੇਮ ਭਾਵਨਾ ਦਾ ਵਾਤਾਵਰਣ ਸਿਰਜਣ ਲਈ ਆਰੰਭਿਆ ਸੀ। ਇਸ ਪ੍ਰਥਾ ਦਾ ਵਿਸ਼ੇਸ਼ ਭਾਵ ਤਾਂ ਸੰਗਤ ਪੰਗਤ ਵਿੱਚ ਮਨਾਂ ਦੀ ਏਕਤਾ ਤੇ ਪ੍ਰੇਮ ਪਿਆਰ ਦਾ ਵਾਤਾਵਰਣ ਸਿਰਜਣ ਨਾਲ ਹੈ, ਭਾਵੇਂ ਇਹ ਕਾਰਜ ਧਰਤੀ 'ਤੇ ਦਰੀ/ਤੱਪੜ ਵਿਛਾ ਕੇ ਸਿਰਜਿਆ ਜਾਵੇ ਅਤੇ ਭਾਵੇਂ ਕੁਰਸੀ/ਬੈਂਚਾਂ 'ਤੇ ਬੈਠ ਕੇ।

ਸ਼੍ਰੀਮਤੀ ਇੰਦਰਾ ਗਾਂਧੀ ਤੇ ਉਨ੍ਹਾਂ ਦਾ ਸਪੁੱਤਰ ਸੰਜੇ ਗਾਂਧੀ ਫਾਸ਼ੀਵਾਦ, ਨਾਜ਼ੀਵਾਦ (ਉੱਗਰ /ਰਾਸ਼ਟਰਵਾਦ) ਦੇ ਰੁਝਾਨ ਤੋਂ ਪ੍ਰਭਾਵਤ ਸਨ। ਇਸੇ ਮਾਨਸਿਕਤਾ ਦੇ ਪ੍ਰਭਾਵ ਅਧੀਨ ਇੰਦਰਾ ਜੀ ਨੇ ਐਮਰਜੈਂਸੀ, 1984 ਦਾ ਨੀਲਾ ਤਾਰਾ ਆਕਰਮਣ ਜਿਹੇ ਮੂਰਖਤਾ ਭਰੇ ਕਾਰੇ ਕੀਤੇ। ਵੱਡੇ ਲੋਕਾਂ ਦੀਆਂ

ਅੰਗਰੇਜ਼ਾਂ ਦੇ ਪਿੱਠੂਆਂ ਵਲੋਂ ਇਸ ਕਾਰੇ ਨੂੰ ਕਰਨ-ਕਰਾਉਣ ਵਾਲਿਆਂ ਨੂੰ ਸਿਰੋਪਾਓ ਦਿੱਤੇ ਗਏ। ਸ: ਊਧਮ ਸਿੰਘ ਨੇ ਇਸਦਾ ਬਦਲਾ 21-22 ਵਰ੍ਹਿਆਂ ਮਗਰੋਂ ਲਿਆ। ਇਸ ਵਿੱਚ ਪਵਿੱਤਰ ਅਸਥਾਨ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਨਹੀਂ, ਬਲਕਿ ਉਥੇ ਬੈਠੇ ਮਨੁੱਖ ਦੀ ਗ਼ਲਤੀ ਸੀ। ਗੁਰਸਿੱਖ ਦਾ ਕਰਤੱਵ ਹੈ:

> ਗੁਰਮੁਖਿ ਨਾਮੁ ਦਾਨੁ ਇਸਨਾਨੁ (ਸਰੀਰਕ ਤੇ ਮਨ ਦਾ)
> ਗੁਰਮੁਖਿ ਲਾਗੈ ਸਹਜਿ ਧਿਆਨੁ ॥...
> ਗੁਰਮੁਖਿ ਭਉ ਭੰਜਨੁ ਪਰਧਾਨੁ ॥
> ਗੁਰਮੁਖਿ ਕਰਣੀ ਕਾਰ ਕਰਾਏ ॥
> ਨਾਨਕ ਗੁਰਮੁਖਿ ਮੇਲਿ ਮਿਲਾਏ ॥ (੯੪੨)

ਭਾਵ, ਮੇਲ ਮਿਲਾਏ ਨਾ ਕਿ ਤੋੜ ਵਿਛੋੜਾ ਕਰਾਏ। ਸਿੱਖੀ ਮਨ ਨੂੰ ਪ੍ਰਬੋਧਣ ਦਾ ਮਾਰਗ ਹੈ। ਪੰਥ ਦੀਆਂ ਪਵਿੱਤਰ ਧਾਰਨਾਵਾਂ ਨੂੰ ਕਾਇਮ ਰੱਖਣਾ ਜ਼ਰੂਰੀ ਹੈ। ਸਿਮਰਨ ਕਰਨ ਨਾਲ ਆਤਮਾ ਬਲਵਾਨ ਹੁੰਦੀ ਹੈ। ਜੇਕਰ ਸਹਿਜ-ਸੁਭਾਅ ਕੋਈ ਅਵੱਗਿਆ ਹੋ ਜਾਵੇ ਤਾਂ ਆਤਮਾ ਦੀ ਆਵਾਜ਼ ਮਨੁੱਖ ਨੂੰ ਭੁੱਲ ਬਖ਼ਸ਼ਾਉਣ ਲਈ ਪ੍ਰੇਰਦੀ ਹੈ। ਅਜਿਹਾ ਕਿਸੇ ਬਾਹਰਲੇ ਦਬਾਅ ਜਾਂ ਡਰ ਕਾਰਨ ਨਹੀਂ ਹੁੰਦਾ। ਬਲਵਾਨ ਆਤਮਾ ਪ੍ਰਭੂ ਦਾ ਰੂਪ ਹੈ ਅਤੇ ਮਨੁੱਖ ਨੂੰ ਸਿੱਧੇ-ਪੱਧਰੇ ਪੰਧ 'ਤੇ ਚੱਲਣ ਲਈ ਪ੍ਰੇਰਦੀ ਹੈ। ਚਾਲ੍ਹੀ ਸਿੰਘ ਜੋ ਭੁੱਲ ਕੇ ਬੇਦਾਵਾ ਲਿਖ ਕੇ ਦੇ ਗਏ ਸਨ, ਘਰ ਮੁੜੇ, ਆਤਮਾ ਨੇ ਉਨ੍ਹਾਂ ਨੂੰ ਝੰਜੋੜਿਆ ਅਤੇ ਉਹ ਆੜੇ ਸਮੇਂ ਕਲਗੀਧਰ ਜੀ ਨਾਲ ਹੋ ਰਹੇ ਯੁੱਧ ਵਿੱਚ ਆ ਸ਼ਾਮਲ ਹੋਏ ਤੇ ਜਾਨਾਂ ਵਾਰ ਗਏ। ਇਹ ਹੈ ਗੁਰਸਿੱਖੀ ਦਾ ਅਸੂਲ। ਅੱਜ ਵੀ ਉਨ੍ਹਾਂ ਮਹਾਨ ਸਿੰਘਾਂ ਦਾ ਨਾਂਅ ਅਰਦਾਸ ਵਿੱਚ ਲਿਆ ਜਾਂਦਾ ਹੈ। ਚਾਲ੍ਹੀ ਮੁਕਤੇ ਸਿੱਖਾਂ ਦਾ ਜ਼ਿਕਰ ਇਤਿਹਾਸ ਦੇ ਸੁਨਹਿਰੀ ਪੰਨਿਆਂ 'ਤੇ ਦਰਜ ਹੈ। ਅੱਜ ਪੁਰਾਣੇ ਪਾਏ ਪੂਰਨਿਆਂ 'ਤੇ ਮੁੜ ਚੱਲਣ ਦੀ ਲੋੜ ਹੈ। ਸਿੱਖ ਪ੍ਰਥਾ ਦੇ ਉਲਟ ਜਾਂਦੇ ਨਵੇਂ-ਨਵੇਂ ਤਜਰਬਿਆਂ ਦਾ ਤਿਆਗਣਾ ਹੀ ਸਹੀ ਮਾਰਗ ਹੈ।

# ਮੀਰੀ ਪੀਰੀ ਦਾ ਰਹੱਸ

ਗੁਰੂ ਸਾਡੇ ਸੱਚੇ ਪਾਤਸ਼ਾਹ ਹਨ। ਗੁਰੂ ਸਾਹਿਬਾਨ ਦੀ ਰਾਜਨੀਤੀ ਅਥਵਾ ਰਾਜਸੀ ਕਾਰਜਵਿਧੀਆਂ ਸਭੋ ਹੀ ਧਰਮ ਅਨੁਸਾਰ ਸਨ। ਇਸ ਪ੍ਰਥਾ ਦੇ ਵਿਪ੍ਰੀਤ ਸਮੇਂ ਦੇ ਸਿੱਖ ਆਗੂ ਗੁਰੂ ਸਾਹਿਬ ਦੇ ਪਾਏ ਪੂਰਨਿਆਂ ਦੀ ਉਲੰਘਣਾ ਕਰ ਰਹੇ ਹਨ। ਇਸ ਤੋਂ ਬਚਣ ਲਈ ਧਰਮ ਤੇ ਰਾਜਨੀਤੀ ਨੂੰ ਅਲੱਗ ਕਰਨਾ ਜ਼ਰੂਰੀ ਹੋ ਗਿਆ ਹੈ। ਇਸ ਸੰਦਰਭ ਵਿੱਚ ਹੇਠਾਂ ਕੁੱਝ ਵਿਚਾਰ ਅੰਕਿਤ ਹਨ:

ਮੀਰੀ ਪੀਰੀ ਦੇ ਰਹੱਸ ਨੂੰ ਸਮਝੇ ਬਿਨਾਂ ਕਈ ਪੁਰਸ਼ ਸਿਆਸੀ ਸੁਆਰਥ ਕਾਰਨ ਸਿੱਖਾਂ ਵਿੱਚ ਮੀਰੀ ਪੀਰੀ ਦੀ ਜੁਗਲਬੰਦੀ (ਸਮਿਲਤ) ਦੀ ਗੱਲ ਚਲਾਉਂਦੇ ਹਨ। ਇਹ ਇੱਕ ਬੁਨਿਆਦੀ ਮਸਲਾ ਹੈ ਤੇ ਇਸ ਦੇ ਰਹੱਸ ਨੂੰ ਖੋਲ੍ਹਣ ਲਈ ਡੂੰਘੀ ਸੂਝ-ਬੂਝ ਤੇ ਦੀਰਘ ਗਿਆਨ ਦੀ ਲੋੜ ਹੈ।

ਗੁਰੂ ਸੱਚਾ ਪਾਤਸ਼ਾਹ ਹੈ। ਸਤਿਗੁਰ ਤੇ ਰੱਬ ਵਿੱਚ ਕੋਈ ਭੇਦ ਨਹੀਂ। ਗੁਰੂ ਰੱਬ ਦਾ ਸਾਕਾਰ ਰੂਪ ਹੈ। ਗੁਰੂ ਹਰਿਗੋਬਿੰਦ ਜੀ ਸਤਿਗੁਰੂ ਸੱਚੇ ਪਾਤਸ਼ਾਹ ਬਾਬੇ ਨਾਨਕ ਦੇ ਪੰਜਵੇਂ ਜਾਨਸ਼ੀਨ ਸਨ। ਇਸੇ ਕਾਰਨ 'ਤਖ਼ਤ ਸਾਹਿਬ' ਦੇ ਨਾਮ ਨੂੰ "ਅਕਾਲ ਤਖ਼ਤ/ਅਕਾਲ ਬੁੰਗਾ" ਨੀਯਤ ਕਰਕੇ ਅਕਾਲ ਪੁਰਖ ਨੂੰ ਸਮਰਪਣ ਕੀਤਾ। ਗੁਰੂ ਸਾਹਿਬ ਦੀ ਰਾਜਨੀਤੀ ਦੈਵੀ ਕਦਰਾਂ-ਕੀਮਤਾਂ ਦੇ ਅਧੀਨ ਸੀ। ਇਸੇ ਲਈ ਦੁਨਿਆਵੀ ਮੀਰੀ ਲਈ ਗੁਰੂਆਂ ਨੇ ਕਦੇ ਸੰਘਰਸ਼ ਨਹੀਂ ਕੀਤਾ। ਇਸ ਰਹੱਸ ਦੇ ਭੇਦ ਨੂੰ ਸਮਝੇ ਬਿਨਾਂ ਵਿਚਾਰਾਂ 'ਚ ਸਪੱਸ਼ਟਤਾ ਨਹੀਂ ਆ ਸਕਦੀ। ਉਨ੍ਹਾਂ ਨੇ ਪੰਜਾਬ ਵਿੱਚ ਜਾਂ ਭਾਰਤ ਦੇ ਕਿਸੇ ਖਿਤੇ 'ਤੇ ਰਾਜ ਕਾਇਮ ਨਹੀਂ ਸੀ ਕੀਤਾ। ਨਾ ਹੀ ਗੁਰੂ ਹਰਿਗੋਬਿੰਦ ਜੀ ਦੇ ਉੱਤਰ-ਅਧਿਕਾਰੀਆਂ ਨੇ ਕਿਸੇ ਦੁਨਿਆਵੀ ਰਾਜ ਦੀ ਨੀਂਹ ਰੱਖੀ। ਫ਼ੁਰਮਾਨ ਹੈ:

ਸਤਿਗੁਰੁ ਸਚਾ ਪਾਤਿਸਾਹੁ ਕੂੜੇ ਬਾਦਿਸਾਹ ਦੁਨੀਆਵੇ।

ਕਬੀਰ ਸਾਹਿਬ ਫ਼ੁਰਮਾਉਂਦੇ ਹਨ:

**ਕੋਊ ਹਰਿ ਸਮਾਨਿ ਨਹੀ ਰਾਜਾ॥**
**ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ॥** *(੮੫੬)*

ਗੁਰਬਾਣੀ ਵਿੱਚ ਦੁਨਿਆਵੀ ਰਾਜਿਆਂ ਨੂੰ ਕੂੜੇ ਤੇ ਬਾਦਸ਼ਾਹਤ ਨੂੰ ਛਿਨ ਭੰਗਰ (ਥੋੜ੍ਹ-ਚਿਰਾ) ਮੰਨਿਆ ਹੈ। 'ਪੀਰੀ' ਤੇ 'ਮੀਰੀ' ਦੀ ਸੰਖੇਪ ਵਿਆਖਿਆ ਕਰਨੀ ਉਚਿਤ ਹੋਵੇਗੀ। ਧਰਮ ਦਇਆ ਦਾ ਪੁੱਤਰ ਹੈ। ਗੁਰਬਾਣੀ ਦਾ ਫ਼ੁਰਮਾਨ ਹੈ:

**ਧੌਲ ਧਰਮੁ ਦਇਆ ਕਾ ਪੂਤੁ॥** *(੩)*

**ਪੀਰੀ**: ਇਹ ਧਰਮ ਦੀ ਸਿਖਰ ਤੇ ਟੀਸੀ ਹੈ। ਇਹ ਪ੍ਰੇਮ ਦੇ ਨੇਮ ਨਾਲ ਜੁੜੀ ਸੰਸਾਰ ਨੂੰ ਆਪਣੇ ਦੈਵੀ ਕਲਾਵੇ ਵਿੱਚ ਲੈ ਕੇ ਛਾਤੀ ਨਾਲ ਲਾਉਂਦੀ ਹੈ। ਏਕਤਾ ਦਾ ਰਾਗ ਅਲਾਪਦੀ ਹੈ। ਦਇਆ ਇਸ ਦੀ ਚੂਲ ਹੈ। ਇਸ ਦੀ ਨੁਹਾਰ ਸਚਖੰਡੀ ਤੇ ਰੂਹਾਨੀ ਹੈ।

**ਮੀਰੀ**: ਇਹ ਰਾਜਨੀਤੀ ਦੀ ਸਿਖਰ ਹੈ। ਰਾਜਨੀਤੀ ਤੋਂ ਹੋਈ ਪ੍ਰਾਪਤੀ ਨੂੰ ਹਰ ਹੀਲੇ ਸੁਰੱਖਿਅਤ ਰੱਖਣਾ ਇਸਦਾ ਮੁੱਖ ਮੰਤਵ ਹੈ। ਰਾਜੇ ਦਾ ਕੰਮ ਆਪਣੇ ਰਾਜ ਦੀਆਂ ਸੀਮਾਵਾਂ ਨੂੰ ਫੈਲਾਉਣਾ ਤੇ ਮਜ਼ਬੂਤ ਰੱਖਣਾ ਹੈ। ਇਸ ਮੰਤਵ ਲਈ ਹਰ ਤਰ੍ਹਾਂ ਦੇ ਉਪਰਾਲੇ ਕਰਨਾ ਹੈ। ਗੁਰੂਆਂ ਦੀ ਰੂਹਾਨੀ ਮੀਰੀ ਉਹਨਾਂ ਦੀ ਪੀਰੀ ਵਿੱਚੋਂ ਹੀ ਪ੍ਰਗਟ ਹੁੰਦੀ ਹੈ। ਪੀਰੀ ਦੀ ਸੇਵਾ ਵਿੱਚ ਮੀਰੀ ਖੜੀ ਹੈ।

ਹਜ਼ਰਤ ਈਸਾ ਨੇ ਵੀ ਆਪਣੇ ਉਪਦੇਸ਼ਾਂ ਵਿੱਚ ਸੰਸਾਰ ਉੱਤੇ ਪਰਮਾਤਮਾ ਦੇ ਰਾਜ ਦਾ ਜ਼ਿਕਰ ਕੀਤਾ ਹੈ। ਕਲਜੁਗ ਵਿੱਚ ਸਤਿਜੁਗ ਨਿਰੂਪਣ ਕਰਨ ਦੇ ਕਾਰਜ ਨੂੰ ਅਹਿਮ ਮੰਨਿਆ ਹੈ। ਬਾਬਾ ਬੰਦਾ ਸਿੰਘ ਬਹਾਦਰ 1711 ਈ: ਦੇ ਆਪਣੇ ਹੁਕਮਨਾਮੇ ਵਿੱਚ ਫ਼ੁਰਮਾਉਂਦੇ ਹਨ:

**ਅਸੀਂ ਕਲਿਜੁਗ ਵਿਚ ਸਤਿਜੁਗ ਵਰਤਾਇਆ ਹੈ।**

*(ਡਾ. ਗੰਡਾ ਸਿੰਘ, ਪੁਸਤਕ "ਹੁਕਮ ਤੇ ਨਿਸ਼ਾਨ")*

ਭਗਤ ਰਵਿਦਾਸ ਜੀ ਨੇ ਬੜੇ ਸੁੰਦਰ ਸ਼ਬਦਾਂ ਰਾਹੀਂ ਇਸ ਦਾ ਚਿਤਰਣ ਕੀਤਾ ਹੈ:

**ਬੇਗਮ ਪੁਰਾ ਸਹਰ ਕੋ ਨਾਉ॥**

ਨਹੀਂ ਦੇਣਾ ਪੈਂਦਾ। ਇਹੋ ਜਿਹੇ ਸ਼ਹਿਰ ਵਿੱਚ ਨਿਵਾਸ ਮਿਲਿਆ ਹੈ। ਮੈਨੂੰ ਉਸ ਦੇਸ਼ (ਵਤਨ) ਵਿੱਚ ਥਾਂ ਪ੍ਰਾਪਤ ਹੋ ਗਈ ਹੈ ਜਿਥੇ ਸਦੀਵੀ ਸੁੱਖ ਹੀ ਸੁੱਖ ਹੈ।

ਨਿਆਂਕਾਰੀ ਹੋਣਾ ਗੁਰੂ ਨਾਨਕ ਦੇ ਅਨੁਯਾਈਆਂ ਦੀ ਮਨੋਬ੍ਰਿਤੀ ਦਾ ਵਿਸ਼ੇਸ਼ ਅੰਗ ਸੀ। ਸਭ ਨਾਲ ਪ੍ਰੇਮ ਭਰਿਆ ਵਰਤਾਉ ਕਰਨਾ ਹੈ। ਆਪਣੇ ਮਤਿ ਦੀ ਵਡਿਆਈ ਦਾ ਹੰਕਾਰ ਨਹੀਂ ਕਰਨਾ। ਜਾਤ-ਪਾਤ ਦੇ ਬੰਦਨ ਤੇ ਵਹਿਮ ਭਰਮ ਤੋਂ ਮੁਕਤ ਹੋ ਕੇ ਵਿਚਰਨਾ ਆਦਿ ਵਿਸ਼ੇਸ਼ ਕਰਤੱਵ ਹਨ।

ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜੀਵਨ ਵਿੱਚੋਂ ਕਿਸੇ ਵੱਖਰੇ ਰਾਜ ਦੀ ਪ੍ਰਾਪਤੀ ਲਈ ਸੰਘਰਸ਼ ਦਾ ਸੰਕੇਤ ਨਹੀਂ ਮਿਲਦਾ। ਇੱਕ ਗੱਲ ਪ੍ਰਤੱਖ ਹੈ ਕਿ ਅਨਿਆਏ ਦਾ ਵਿਰੋਧ ਕਰਦਿਆਂ ਜੇ ਯੁੱਧ ਗਲ ਪੈ ਜਾਵੇ ਤਾਂ ਉਸ ਤੋਂ ਸੰਕੋਚ ਨਹੀਂ ਕੀਤਾ। ਆਪਣੇ ਸੱਚੇ-ਸੁੱਚੇ ਅੰਤਹਕਰਣ (ਆਤਮਾ) ਦੀ ਆਵਾਜ਼ ਨੂੰ ਰੱਬੀ ਹੁਕਮ ਮੰਨਣ ਦਾ ਉਪਦੇਸ਼ ਦਿੱਤਾ। ਸਿੱਖੀ ਵਿੱਚ ਰਾਜਨੀਤੀ ਦੀ ਕੋਈ ਮਨਾਹੀ ਨਹੀਂ, ਬਸ਼ਰਤੇ ਕਿ ਰਾਜਨੀਤੀ ਸਮੂਹ ਪਰਜਾ ਦੇ ਭਲੇ ਲਈ ਹੋਵੇ, ਪਰ ਅਜੋਕੇ ਸਮੇਂ ਦੇ ਸਿੱਖ ਆਗੂ ਇਸ ਪੱਖੋਂ ਕੋਰੇ ਹਨ ਜਿਸ ਕਾਰਨ ਪੰਥਕ ਧਿਰਾਂ ਵਿਚਾਲੇ ਆਏ ਦਿਨ ਦੁਬਿਧਾ ਤੇ ਟਕਰਾ ਦੇ ਝੱਖੜ ਝੁਲਦੇ ਰਹਿੰਦੇ ਹਨ। ਭਾਈ ਗੁਰਦਾਸ ਜੀ ਨੇ ਪੂਰੇ ਗੁਰੂ ਦੇ ਸੱਚੇ ਤਖ਼ਤ ਦਾ ਇਵੇਂ ਵਰਣਨ ਕੀਤਾ ਹੈ:

> ਪੂਰਾ ਸਤਿਗੁਰੁ ਜਾਣੀਐ ਪੂਰੇ ਪੂਰਾ ਥਾਟੁ ਬਣਾਇਆ।
> ਪੂਰੇ ਪੂਰਾ ਸਾਧਸੰਗੁ ਪੂਰੇ ਪੂਰਾ ਮੰਤ੍ਰ ਦ੍ਰਿੜਾਇਆ।
> ਪੂਰੇ ਪੂਰਾ ਪਿਰਮ ਰਸੁ ਪੂਰਾ ਗੁਰਮੁਖਿ ਪੰਥ ਚਲਾਇਆ।
> ਪੂਰੇ ਪੂਰਾ ਦਰਸਣੋ ਪੂਰੇ ਪੂਰਾ ਸਬਦੁ ਸੁਣਾਇਆ।
> ਪੂਰੇ ਪੂਰਾ ਬੈਹਿਣਾ ਪੂਰੇ ਪੂਰਾ ਤਖਤੁ ਰਚਾਇਆ।
> ਸਾਧ ਸੰਗਤਿ ਸਚੁਖੰਡੁ ਹੈ ਭਗਤਿ ਵਛਲ ਹੁਇ ਵਸਗਤਿ ਆਇਆ।
> ਸਾਧ ਸੰਗਤਿ ਸਚੁ ਨਾਉ ਗੁਰ ਗਿਆਨੁ ਧਿਆਨੁ ਸਿਖਾਂ ਸਮਝਾਇਆ।
> ਗੁਰ ਚੇਲੇ ਪਰਚਾ ਪਰਚਾਇਆ। *(ਵਾਰ ੬, ਪਉੜੀ ੧)*

ਆਪਣੇ ਆਪ ਨੂੰ ਸੱਚਾ ਬਣਾਉਣਾ ਤੇ ਗੁਣਾਂ ਨਾਲ ਭਰਪੂਰ ਕਰਨਾ ਸਿੱਖ ਦਾ ਲਕਸ਼ ਹੈ। ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ:

> ਹੁਣਿ ਹੁਕਮੁ ਹੋਆ ਮਿਹਰਵਾਣ ਦਾ॥
> ਪੈ ਕੋਇ ਨ ਕਿਸੈ ਰਞਾਣਦਾ॥

ਮਗਰੋਂ ਰਾਖੀ ਲਈ ਫ਼ੌਜ ਬਣਾਈ ਸੀ। ਯੁੱਧ ਲਈ ਕਿਸੇ ਨੂੰ ਨਹੀਂ ਵੰਗਾਰਿਆ ਅਤੇ ਨਾ ਹੀ ਕਿਸੇ ਖਿੱਤੇ 'ਤੇ ਆਪਣਾ ਰਾਜ ਜਾਂ ਸਿੱਖ ਰਾਜ ਕਾਇਮ ਕੀਤਾ। ਸਮੇਂ ਦੇ ਬਾਦਸ਼ਾਹਾਂ ਨੂੰ ਵਕਤ ਦਾ ਹਾਕਮ ਮੰਨਿਆ। ਨਾ ਆਪ ਡਰੇ ਤੇ ਨਾ ਕਿਸੇ ਨੂੰ ਡਰਾਇਆ। ਫ਼ੁਰਮਾਨ ਹੈ:

**ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥**
**ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥** *(੧੪੨੭)*

ਗੁਰੂ ਸਾਹਿਬ ਨੇ ਮੀਰੀ ਤੇ ਪੀਰੀ ਰਾਹੀਂ ਗਿਆਨਵਾਨ ਪੁਰਸ਼ਾਂ ਦੀ ਜਥੇਬੰਦੀ ਕਾਇਮ ਕਰਨ ਦਾ ਉੱਦਮ ਕੀਤਾ। ਸਿੱਖ ਹੋਣਾ ਤਾਂ ਮਨੁੱਖਤਾ ਦੀ ਸਿੱਖਰ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾਉਂਦੇ ਹਨ:

**ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥**
*(੪੬੨-੬੩)*

ਮਨੁੱਖ ਨੂੰ ਪੂਰਾ ਗੁਰੂ ਮਿਲਣ ਨਾਲ ਉਸਦੀ ਬਿਰਤੀ ਵਿੱਚ ਪ੍ਰੀਵਰਤਨ ਹੁੰਦਾ ਹੈ ਅਤੇ ਉਸ ਨੂੰ ਦੇਵਤਾ (ਗਿਆਨਵਾਨ ਧਰਮੀ) ਬਣਨ ਵਿੱਚ ਕੋਈ ਦੇਰ ਨਹੀਂ ਲੱਗਦੀ। ਸਿੱਖਾਂ ਦੀ ਰਾਜਸੀ ਸ਼ਾਨ ਉਨ੍ਹਾਂ ਦੇ ਧਰਮਾਤਮਾ ਹੋਣ ਨਾਲ ਹੈ। ਤਪ ਕਰਨ ਨਾਲ ਰਾਜ ਮਿਲਦਾ ਹੈ ਤੇ ਰਾਜਸੀ ਕੰਮਾਂ ਵਿੱਚ ਕੀਤੀ ਅਵੱਗਿਆ ਮਨੁੱਖ ਨੂੰ ਨਰਕ ਦਾ ਭਾਗੀ ਬਣਾਉਂਦੀ ਹੈ।

ਜਨਵਰੀ 1988 ਵਿੱਚ ਭਾਈ ਜੁਗਿੰਦਰ ਸਿੰਘ ਤਲਵਾੜਾ ਦੇ ਮੀਰੀ ਪੀਰੀ ਬਾਰੇ ਮਹੱਤਵਪੂਰਨ ਵਿਚਾਰ ਪ੍ਰਕਾਸ਼ਤ ਹੋਏ। ਇਸਦੇ ਕੁੱਝ ਅੰਸ਼ ਇਥੇ ਦੇਣੇ ਯੋਗ ਹੋਣਗੇ:

ਧਰਮ ਤੇ ਪ੍ਰਚੱਲਤ ਸਿਆਸਤ ਦੋਹਾਂ ਦਾ ਆਸ਼ਾ-ਉਦੇਸ਼ ਪਰਸਪਰ ਵਿਰੋਧੀ ਹੈ। ਧਰਮ ਅਤੇ ਸਿਆਸਤ ਦੀ ਸਾਂਝ ਦਾ ਨਾਹਰਾ ਦੇ ਕੇ ਸਿੱਖ ਸਿਆਸਤਦਾਨਾਂ ਨੇ ਧਰਮ ਉੱਤੇ ਕਾਠੀ ਪਾਈ ਹੋਈ ਹੈ। ਉਨ੍ਹਾਂ ਦੀਆਂ ਕਾਲੀਆਂ ਕਰਤੂਤਾਂ ਕਾਰਨ ਧਰਮ ਦੀ ਨਮੋਸ਼ੀ ਤੇ ਹਾਨੀ ਹੋਈ ਹੈ।

ਪਹਿਲੇ ਜਾਮੇ ਵਿੱਚ ਗੁਰੂ ਬਾਬੇ ਨੇ ਇਲਾਕੇ ਦੇ ਚੌਧਰੀ ਮਲਕ ਭਾਗੋ ਦੇ ਬ੍ਰਹਮ-ਭੋਜ ਨੂੰ ਲਹੂ-ਭੋਜ ਆਖ ਕੇ ਜ਼ਾਲਮ ਮਲਕ ਅਤੇ ਉਸਦੇ ਲੁਟ-ਘਸੁੱਟ ਨਾਲ ਤਿਆਰ ਕੀਤੇ ਪਕਵਾਨ ਦਾ ਤ੍ਰਿਸਕਾਰ ਕੀਤਾ। ਜ਼ਾਲਮ ਬਾਬਰ ਨੂੰ ਡੱਟ ਕੇ ਜ਼ਾਲਮ ਆਖਿਆ। ਪਰ ਜਦੋਂ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨਾਲ ਪਾਣੀ ਸਿਰੋਂ ਟੱਪ ਗਿਆ ਤਾਂ ਧਰਮ ਦੀ ਰੱਖਿਆ ਲਈ ਮੀਰੀ ਪੀਰੀ ਦੀਆਂ ਦੋ ਤਲਵਾਰਾਂ* ਧਾਰਨ

ਨੌਂਵੇਂ ਜਾਮੇ ਵਿੱਚ ਗੁਰੂ ਮੀਰੀ ਪੀਰੀ ਨੇ ਸ਼ਾਂਤੀ ਤੇ ਸਬਰ ਨਾਲ ਜਬਰ ਦੀ ਆਕੜ ਭੰਨੀ। ਦਸਵੇਂ ਜਾਮੇ ਵਿੱਚ ਗੁਰੂ ਮੀਰੀ-ਪੀਰੀ ਨੇ ਜ਼ੁਲਮ ਵਿਰੁੱਧ ਸਦੀਵੀ ਸੰਘਰਸ਼ ਦਾ ਐਲਾਨ ਕਰ ਦਿੱਤਾ। ਇਸ ਸੰਘਰਸ਼ ਲਈ ਅਕਾਲ ਪੁਰਖ ਦੀ ਫ਼ੌਜ ਤਿਆਰ ਕੀਤੀ।

ਅੰਗਰੇਜ਼ਾਂ ਦੇ ਸਮੇਂ ਸਿੱਖੀ ਮੀਰੀ ਦਾ ਭੋਗ ਪੈ ਗਿਆ ਤੇ ਸਿੱਖ ਸਿਆਸਤ ਦਾ ਆਰੰਭ ਹੋ ਗਿਆ। ਕੌਮ ਵਿੱਚ ਧਰਮ ਦਾ ਅਜੇ ਪ੍ਰਭਾਵ ਪ੍ਰਬਲ ਸੀ, ਜਿਸ ਦੇ ਫਲਸਰੂਪ ਗੁਰੂ ਘਰ ਦੇ ਬਾਗ਼ ਤੇ ਜੈਤੋ ਦੇ ਧਾਰਮਿਕ ਮੋਰਚਿਆਂ ਵਿੱਚ ਕੌਮ ਨੇ ਅੰਗਰੇਜ਼ ਰਾਜ ਦੀਆਂ ਗੋਡੀਆਂ ਲੁਆ ਦਿੱਤੀਆਂ।

## ਅਜੋਕੀ ਸਿੱਖ ਸਿਆਸਤ

ਸਿੱਖ ਪੰਥ ਦੇ ਅਖੌਤੀ ਸਿਆਸਤਦਾਨ ਧਰਮ ਨੂੰ ਹੱਥ ਠੋਕਾ ਬਣਾ ਕੇ ਵਰਤਦੇ ਹਨ। ਧਰਮ ਅਤੇ ਪੰਥ ਦੇ ਨਾਮ 'ਤੇ ਵੋਟਾਂ ਬਟੋਰ ਕੇ ਸੱਤਾ ਹਥਿਆਉਣ ਉਪਰੰਤ ਹਰ ਤਰ੍ਹਾਂ ਦੇ ਹੱਥਕੰਡੇ ਵਰਤ ਕੇ ਮਾਇਆ ਇਕੱਠੀ ਕਰਨ ਵਿੱਚ ਮਸਰੂਫ਼ ਰਹਿੰਦੇ ਹਨ ਜਿਸਦੇ ਫਲਸਰੂਪ ਲੋਕਾਂ ਵਿੱਚ ਉੱਚਤਮ ਧਾਰਮਿਕ ਪਦਵੀਆਂ ਦਾ ਮਾਣ-ਸਤਿਕਾਰ ਘਟਿਆ ਹੈ। ਸ਼੍ਰੋਮਣੀ ਕਮੇਟੀ ਦੀਆਂ ਚੋਣਾਂ ਲੜਨ ਵਾਲੇ ਵਧੇਰੇ ਆਗੂਆਂ ਦੀ ਅੱਖ ਵਿਧਾਨ ਸਭਾ ਚੋਣਾਂ 'ਤੇ ਹੁੰਦੀ ਹੈ। ਸਿੱਟੇ ਵਜੋਂ ਸ਼੍ਰੋ: ਗੁ: ਪ੍ਰ: ਕਮੇਟੀ ਦਾ ਪ੍ਰਬੰਧ ਦਿਨੋ-ਦਿਨ ਨਿਘਾਰ ਵੱਲ ਜਾ ਰਿਹਾ ਹੈ। ਸਿੱਖ ਸਿਆਸਤ ਧਰਮ ਦੇ ਕੁੰਡੇ ਤੋਂ ਆਕੀ ਹੈ। ਸਿੱਖ ਸਿਆਸਤਦਾਨ ਅਸੂਲ-ਪ੍ਰਸਤ ਨਹੀਂ, ਮੌਕਾ-ਪ੍ਰਸਤ ਹਨ। ਅਜੋਕੇ ਸਮੇਂ ਮੀਰੀ-ਪੀਰੀ ਦੀ ਸਾਂਝ ਨੇ ਸਿੱਖ ਧਰਮ ਨੂੰ ਲਾਭ ਦੀ ਥਾਂ ਹਰ ਪਾਸਿਓਂ ਹਾਨੀ ਹੀ ਪਹੁੰਚਾਈ ਹੈ। ਧਰਮ-ਅਸਥਾਨਾਂ ਵਿੱਚ ਕੇਵਲ ਸਿੱਖੀ ਕਦਰਾਂ-ਕੀਮਤਾਂ ਉੱਤੇ ਵਿਚਾਰ-ਗੋਸ਼ਟੀਆਂ ਅਤੇ ਵਿਆਖਿਆਨ ਕਰਾਉਣਾ ਸਮੇਂ ਦੀ ਮੰਗ ਹੈ।

ਮਹਾਰਾਜ ਬਾਬਾ ਦਿਆਲ ਜੀ ਨੇ ਸਿੱਖ ਰਾਜ ਦੀ ਉਸਾਰੀ ਤੇ ਸਿੱਖ ਰਾਜ ਦਾ ਅੰਤ ਹੁੰਦਾ ਵੇਖਿਆ ਹੈ। ਆਪ ਨੇ ਸਿੱਖ ਰਾਜ ਦੇ ਅੰਤ ਮਗਰੋਂ ਸਿੱਖਾਂ ਨੂੰ ਰਾਜਨੀਤੀ ਦੀ ਥਾਂ ਧਰਮ ਨਾਲ ਜੋੜਿਆ। ਸਿੱਖਾਂ ਦੇ ਹੱਥ ਵਿੱਚ ਪਰਨੇ ਤੇ ਸਵੱਛ ਜਲ ਦੇ ਕਟੋਰੇ ਰੱਖਣ ਲਈ ਉਪਦੇਸ਼ ਦਿੱਤਾ ਤਾਂ ਜੋ ਉਹ ਸੰਗਤਾਂ ਦੇ ਚਰਨ ਧੋ ਕੇ ਪਰਨਿਆਂ ਨਾਲ ਚਰਨਾਂ ਨੂੰ ਸਾਫ਼ ਕਰਕੇ ਆਪਣੇ ਮਨ ਨੂੰ ਨਿਮ੍ਰਤਾ ਅਤੇ

ਅੱਜ ਦੀ ਗੰਭੀਰ ਸਮੱਸਿਆ ਮਹਾਰਾਜਾ ਰਣਜੀਤ ਸਿੰਘ ਦੇ ਅੰਤ ਸਮੇਂ ਨਾਲ ਮੇਲ ਖਾਂਦੀ ਹੈ। ਹੰਕਾਰੀ ਬਿਰਤੀ ਨੂੰ ਤਿਆਗ ਕੇ ਆਪਣੇ ਆਪ ਨੂੰ ਗੁਰੂ ਸਮਰਪਣ ਕਰਨ ਤੇ ਨਾਮ ਜਪਣ ਨਾਲ ਹੀ ਸਿੱਖ ਪੰਥ ਦਾ ਕੋਈ ਭਲਾ ਹੋ ਸਕਦਾ ਹੈ।

## ਧਰਮ ਤੇ ਰਾਜਨੀਤੀ ਵਿੱਚ ਨਿਖੇੜਾ ਜ਼ਰੂਰੀ ਕਿਉਂ ?

ਅਜੋਕੇ ਸਮੇਂ ਧਰਮ ਤੇ ਰਾਜਨੀਤੀ ਦੇ ਸੁਮੇਲ ਦੇ ਨਾ-ਪੱਖੀ ਨਤੀਜੇ ਸਾਹਮਣੇ ਆ ਰਹੇ ਹਨ। ਇਸ ਵਿਸ਼ੇ 'ਤੇ ਵੱਖ-ਵੱਖ ਵਿਦਵਾਨਾਂ ਦੇ ਵਿਚਾਰ ਆਏ ਦਿਨ ਅਖਬਾਰਾਂ ਵਿੱਚ ਛਪਦੇ ਰਹੇ ਹਨ। ਅੱਜ ਧਰਮ ਤੋਂ ਰਾਜਨੀਤੀ ਨੂੰ ਨਿਖੇੜਨਾ ਸਮੇਂ ਦੀ ਮੰਗ ਬਣ ਗਿਆ ਹੈ। ਮੁੱਢਲੇ ਸਮੇਂ ਸ਼੍ਰੋਮਣੀ ਅਕਾਲੀ ਦਲ ਦਾ ਗਠਿਨ ਰਾਜਨੀਤੀ ਤੋਂ ਪ੍ਰੇਰਿਤ ਨਹੀਂ ਸੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਗੁਰਦੁਆਰਾ ਸੁਧਾਰ ਲਹਿਰ ਦੇ ਸਮੇਂ 1920 ਵਿੱਚ ਹੋਂਦ ਵਿੱਚ ਆਈ। ਇਸ ਤੋਂ ਕੁੱਝ ਸਮਾਂ ਮਗਰੋਂ ਸ਼੍ਰੋਮਣੀ ਅਕਾਲੀ ਦਲ ਦਾ ਗਠਿਨ ਹੋਇਆ। ਮੁੱਢਲੇ ਸਮੇਂ ਇਸਦਾ ਮੁੱਖ ਕਾਰਜ ਸ਼੍ਰੋਮਣੀ ਕਮੇਟੀ ਲਈ ਸੇਵਾਦਾਰ (ਸਹਾਇਕ) ਮੁਹੱਈਆ ਕਰਾਉਣਾ ਸੀ। ਗੁਰੂ ਕੇ ਬਾਗ਼ ਦੇ ਮੋਰਚੇ ਵਿੱਚ ਸ਼੍ਰੋਮਣੀ ਅਕਾਲੀ ਦਲ ਦੇ ਇਨ੍ਹਾਂ ਸੇਵਾਦਾਰਾਂ ਨੇ ਆਪਣਾ ਸ਼ਾਂਤਮਈ ਰਹਿ ਕੇ ਕੁਰਬਾਨੀਆਂ ਭਰਿਆ ਸੰਘਰਸ਼ ਕਰਕੇ ਅੰਤਰ ਰਾਸ਼ਟਰੀ ਪ੍ਰਸਿੱਧੀ ਪ੍ਰਾਪਤ ਕੀਤੀ, ਜਿਸਦੀ ਹਰ ਪਾਸਿਓਂ ਸ਼ਲਾਘਾ ਹੋਈ।

ਇਨ੍ਹਾਂ ਸੇਵਕਾਂ ਨੂੰ ਸ਼ਾਂਤਮਈ ਰਹਿ ਕੇ ਡਾਂਗਾਂ ਦੇ ਵਾਰ ਝੱਲਦਿਆਂ ਵੇਖ ਕੇ ਪੰਡਤ ਮਦਨ ਮੋਹਨ ਮਾਲਵੀਆ ਅਤੇ ਹੋਰ ਕਾਂਗਰਸੀ ਆਗੂਆਂ ਨੇ ਅਚੰਭੇ ਭਰੀ ਪ੍ਰਸੰਸਾ ਕੀਤੀ। ਪੰਡਤ ਮਦਨ ਮੋਹਨ ਮਾਲਵੀਆ ਜੀ ਇਨ੍ਹਾਂ ਤੋਂ ਇਤਨੇ ਪ੍ਰਭਾਵਤ ਹੋਏ ਕਿ ਉਨ੍ਹਾਂ ਕਿਹਾ ਕਿ "ਹਰ ਹਿੰਦੂ ਪਰਿਵਾਰ ਨੂੰ ਆਪਣੇ ਇੱਕ ਬੱਚੇ ਨੂੰ ਸਿੰਘ ਸਜਾਉਣਾ ਚਾਹੀਦਾ ਹੈ।" ਅਮਰੀਕਨ ਈਸਾਈ ਪਾਦਰੀ ਐਨਡਰੀਓ ਨੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਕਿਹਾ, "ਮੈਨੂੰ ਇਉਂ ਲੱਗਾ ਹੈ, ਜਿਵੇਂ ਇਹ ਈਸਾ ਮਸੀਹ ਦੇ ਪੂਰੇ ਚਰਨ-ਚਿੱਤਰਾਂ 'ਤੇ ਚੱਲ ਰਹੇ ਹਨ।" ਸਹਿਜੇ ਸਹਿਜੇ ਇਸ ਜਥੇਬੰਦੀ ਉੱਤੇ ਸਿਆਸੀ ਪ੍ਰਭਾਵ ਪੈਣ ਕਾਰਨ ਇਸਦਾ ਸਿਆਸੀਕਰਨ ਹੋਣਾ ਸ਼ੁਰੂ ਹੋ ਗਿਆ। ਇਥੋਂ ਤੱਕ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜਿਸ ਦੀ ਸਹਾਇਤਾ ਲਈ ਇਹ ਜਥੇਬੰਦੀ ਹੋਂਦ ਵਿੱਚ ਆਈ ਸੀ, ਉਸ 'ਤੇ ਇਹ ਹਾਵੀ ਹੋ ਗਈ। ਅਜੋਕੇ ਸਮੇਂ ਇਹ ਸਿੱਖ ਰਾਜਨੀਤੀ ਨੂੰ

ਜਿਨ੍ਹਾਂ ਦੀ ਸਹਾਇਤਾ ਨਾਲ ਜਥੇਦਾਰ ਤਲਵੰਡੀ ਨੇ ਸ਼੍ਰੋਮਣੀ ਅਕਾਲੀ ਦਲ ਦਾ ਦਫ਼ਤਰ ਸੰਤ ਲੌਂਗੋਵਾਲ ਜੀ ਨੂੰ ਦੇਣ ਤੋਂ ਇਨਕਾਰ ਕਰ ਦਿੱਤਾ। ਸੰਤ ਲੌਂਗੋਵਾਲ ਜੀ ਸਿਆਣੇ ਤੇ ਸੁਲਝੇ ਹੋਏ ਤੇ ਸਮੇਂ ਦੀ ਨਜ਼ਾਕਤ ਨੂੰ ਪਛਾਨਣ ਵਾਲੇ ਪੁਰਸ਼ ਸਨ, ਜਿਸ ਕਾਰਨ ਉਨ੍ਹਾਂ ਨੇ ਇਸਦਾ ਕੋਈ ਵਿਰੋਧ ਨਾ ਕੀਤਾ ਅਤੇ ਇੱਕ ਭਿਆਨਕ ਖ਼ੂਨ-ਖ਼ਰਾਬਾ ਹੋਣੋਂ ਟਲ ਗਿਆ। ਅਜੋਕੇ ਸਮੇਂ ਇਹ ਜਥੇਬੰਦੀ ਕਈ ਹਿੱਸਿਆਂ ਵਿੱਚ ਵੰਡੀ ਹੋਈ ਹੈ।

1980 ਦੀ ਵਾਰਤਾ ਹੈ ਕਿ ਮੈਂ ਆਪਣੇ ਬੱਚਿਆਂ ਕੋਲ ਭੋਪਾਲ ਗਿਆ ਹੋਇਆ ਸਾਂ। ਉਥੇ ਮੈਨੂੰ ਸੰਤ ਲੌਂਗੋਵਾਲ ਜੀ ਦੇ ਪ੍ਰਧਾਨ ਚੁਣੇ ਜਾਣ ਦੀ ਖ਼ਬਰ ਮਿਲੀ। ਉਥੋਂ ਮੈਂ ਸੰਤ ਜੀ ਨੂੰ ਵਧਾਈ ਪੱਤਰ ਲਿਖਿਆ ਤੇ ਨਾਲ ਹੀ ਦੋ ਬੇਨਤੀਆਂ ਲਿਖ ਭੇਜੀਆਂ।

ਇਨ੍ਹਾਂ ਵਿੱਚੋਂ ਪਹਿਲੀ ਬੇਨਤੀ ਇਹ ਸੀ ਕਿ ਸ਼੍ਰੋਮਣੀ ਅਕਾਲੀ ਦਲ ਨੂੰ ਪੰਜਾਬੀਆਂ ਦੀ ਸਰਬ-ਸਾਂਝੀ ਪਾਰਟੀ ਵਜੋਂ ਵਿਕਸਿਤ ਕੀਤਾ ਜਾਵੇ। ਹਰ ਕੋਈ ਪੰਜਾਬ ਵਾਸੀ ਜੋ ਇਸਦੇ ਮੁੱਢਲੇ ਅਸੂਲਾਂ ਦਾ ਹਾਮੀ ਹੋਵੇ, ਭਾਵੇਂ ਉਹ ਕਿਸੇ ਵੀ ਧਰਮ, ਫ਼ਿਰਕੇ ਨਾਲ ਸਬੰਧਤ ਹੋਵੇ, ਉਸਨੂੰ ਇਸ ਵਿੱਚ ਯੋਗ ਪ੍ਰਤੀਨਿਧਤਾ ਦਿੱਤੀ ਜਾਵੇ ਤਾਂ ਜੋ ਇਹ ਪਾਰਟੀ ਕਿਸੇ ਇੱਕ ਫ਼ਿਰਕੇ ਤੱਕ ਸੀਮਤ ਨਾ ਰਹਿ ਕੇ ਸਾਰੇ ਪੰਜਾਬੀਆਂ ਦੀ ਪਾਰਟੀ ਵਜੋਂ ਵਿਕਸਿਤ ਹੋ ਸਕੇ। ਦੂਜੀ ਬੇਨਤੀ ਮੈਂ ਕੀਤੀ ਕਿ ਸ਼੍ਰੋਮਣੀ ਅਕਾਲੀ ਦਲ ਦੇ ਦਫ਼ਤਰ ਨੂੰ ਸ੍ਰੀ ਦਰਬਾਰ ਸਾਹਿਬ ਦੇ ਅਹਾਤੇ ਵਿੱਚੋਂ ਬਾਹਰ ਲਿਜਾਇਆ ਜਾਵੇ, ਕਿਉਂਕਿ ਸਿਆਸੀ ਪਾਰਟੀਆਂ ਦੇ ਦਫ਼ਤਰ ਧਾਰਮਿਕ ਅਸਥਾਨਾਂ ਵਿੱਚ ਹੋਣ ਕਾਰਨ ਧਾਰਮਿਕ ਅਸਥਾਨਾਂ ਦੀ ਮਾਣ-ਮਰਿਆਦਾ ਨੂੰ ਕਿਸੇ ਸਮੇਂ ਵੀ ਠੇਸ ਪਹੁੰਚ ਸਕਦੀ ਹੈ। ਸੰਤ ਜੀ ਨੇ ਸਾਡੇ ਪੱਤਰ ਦਾ ਉੱਤਰ ਸਾਨੂੰ ਲਿਖ ਭੇਜਿਆ ਤੇ ਵਿਸ਼ਵਾਸ ਦੁਆਇਆ ਕਿ ਉਹ ਸਾਡੀਆਂ ਬੇਨਤੀਆਂ 'ਤੇ ਸੁਹਿਰਦਤਾ ਨਾਲ ਵਿਚਾਰ ਕਰਨਗੇ, ਪਰ ਇਸ ਪਾਸੇ ਕੋਈ ਪ੍ਰਗਤੀ ਨਾ ਹੋਈ। ਕਾਸ਼! ਸੰਤ ਜੀ ਨੇ ਸਾਡੀ ਬੇਨਤੀ ਪ੍ਰਵਾਨ ਕਰ ਲਈ ਹੁੰਦੀ। ਸਾਡੀ ਉਪਰੋਕਤ ਭਵਿੱਖਬਾਣੀ 1984 ਦੇ ਨੀਲਾ ਤਾਰਾ ਸਾਕੇ ਸਮੇਂ ਸੱਚ ਹੋ ਨਿੱਬੜੀ।

ਅਜੋਕੇ ਸਮੇਂ ਧਰਮ ਤੇ ਰਾਜਨੀਤੀ ਨੂੰ ਇਕੱਠੇ ਕਰਨ ਦੇ ਮਾਰੂ ਸਿੱਟੇ ਸਾਹਮਣੇ ਆ ਰਹੇ ਹਨ, ਜਿਨ੍ਹਾਂ ਨੂੰ ਵੇਖ ਕੇ ਬਹੁਤੇ ਹੈਰਾਨ ਹੋਣ ਦੀ ਕੋਈ ਲੋੜ ਨਹੀਂ, ਕਿਉਂਕਿ ਧਰਮ ਸੇਵਾ, ਸਿਮਰਨ ਤੇ ਤਿਆਗ ਦਾ ਮਾਰਗ ਹੈ। ਇਸਦੇ

ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਬਕਾ ਜਥੇਦਾਰ ਭਾਈ ਰਣਜੀਤ ਸਿੰਘ 'ਤੇ ਕਤਲ ਦਾ ਦੋਸ਼ ਸੀ। ਇਹ ਦੋਸ਼ ਉਨ੍ਹਾਂ 'ਤੇ ਜਥੇਦਾਰ ਬਣਨ ਤੋਂ ਪਹਿਲਾਂ ਲੱਗੇ ਸਨ ਫਿਰ ਵੀ ਉਹ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਬਣਨ ਵਿੱਚ ਸਫਲ ਹੋ ਗਏ। ਤਖ਼ਤ ਸ੍ਰੀ ਦਮਦਮਾ ਸਾਹਿਬ ਦੇ ਜਥੇਦਾਰ ਗਿਆਨੀ ਕੇਵਲ ਸਿੰਘ ਨੂੰ ਆਪਣੀ ਨੂੰਹ ਦੇ ਕਤਲ ਕੇਸ ਤਹਿਤ ਜੇਲ੍ਹ ਜਾਣਾ ਪਿਆ। ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਪ੍ਰੋ. ਮਨਜੀਤ ਸਿੰਘ 'ਤੇ ਵੀ ਗੰਭੀਰ ਦੋਸ਼ ਲੱਗੇ। ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਕਈ ਖ਼ੂਨੀ ਝੜਪਾਂ ਹੋ ਚੁੱਕੀਆਂ ਹਨ। ਖ਼ਾਲਸਾ ਪੰਚਾਇਤ ਤੇ ਸ਼੍ਰੋਮਣੀ ਕਮੇਟੀ ਦੇ ਕਾਰਕੁਨਾਂ ਵਿਚਾਲੇ ਕਈ ਹੋਈਆਂ ਝੜਪਾਂ ਇਸ ਦੀਆਂ ਅਹਿਮ ਉਦਾਹਰਣਾਂ ਹਨ, ਜਿਨ੍ਹਾਂ ਨਾਲ ਸਿੱਖ ਜਗਤ ਦਾ ਸਿਰ ਨੀਵਾਂ ਹੋਇਆ।

ਗੁਰਬਾਣੀ ਦੇ ਸੁਲਝੇ ਹੋਏ ਵਿਆਖਿਆਕਾਰ ਤੇ ਸਾਡੇ ਵਿਦਵਾਨ ਮਿੱਤਰ ਗਿਆਨੀ ਗੁਰਚਰਨ ਸਿੰਘ ਜੀ ਨਾਲ ਜੋ ਕੁੱਝ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਵਾਪਰਿਆ, ਉਸ ਬਿਰਤਾਂਤ ਨੂੰ ਚੇਤੇ ਕਰ ਕੇ ਮਨ ਵਿਆਕੁਲ ਹੋ ਉਠਦਾ ਹੈ। ਗਿਆਨੀ ਜੀ ਹਰ ਰੋਜ਼ ਸ੍ਰੀ ਦਰਬਾਰ ਸਾਹਿਬ ਵਿਖੇ ਨਿਤਨੇਮ ਕਰਨ ਲਈ ਜਾਇਆ ਕਰਦੇ ਸਨ। ਇੱਕ ਦਿਨ ਉਹ ਹਰ ਰੋਜ਼ ਦੀ ਤਰ੍ਹਾਂ ਸ੍ਰੀ ਦਰਬਾਰ ਸਾਹਿਬ ਵਿਖੇ ਗਏ। ਉਨ੍ਹਾਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੇਠਾਂ ਤੇ ਉੱਤੇ ਕੁੱਝ ਬੰਦੂਕਧਾਰੀ ਨੌਜਵਾਨਾਂ ਨੂੰ ਖੜੇ ਵੇਖਿਆ। ਉਹ ਨੌਜਵਾਨ ਉੱਚੀ ਉੱਚੀ ਨਾਅਰੇ ਬਾਜ਼ੀ ਕਰ ਰਹੇ ਸਨ। ਗਿਆਨੀ ਜੀ ਜਦੋਂ ਨਿਤਨੇਮ ਕਰਕੇ ਦਰਬਾਰ ਸਾਹਿਬ ਦੇ ਅੰਦਰੋਂ ਬਾਹਰ ਨਿਕਲੇ ਤਾਂ ਉਕਤ ਨੌਜਵਾਨਾਂ ਨੇ ਉਨ੍ਹਾਂ ਉੱਤੇ ਗੋਲੀਆਂ ਚਲਾ ਦਿੱਤੀਆਂ। ਉਨ੍ਹਾਂ ਨੇ ਭੱਜ ਕੇ ਬਰਾਂਡੇ ਵਿੱਚ ਲੁਕ ਕੇ ਆਪਣੀ ਜਾਨ ਬਚਾਈ। ਕੁੱਝ ਗੋਲੀਆਂ ਉਨ੍ਹਾਂ ਦੀਆਂ ਲੱਤਾਂ ਤੇ ਬਾਹਾਂ ਵਿੱਚ ਲੱਗ ਗਈਆਂ। ਕਿਸੇ ਸੁਹਿਰਦ ਪੁਰਸ਼ ਨੇ ਉਨ੍ਹਾਂ ਦਿਆਂ ਜ਼ਖ਼ਮਾਂ ਨੂੰ ਕੱਪੜੇ ਨਾਲ ਬੰਨ੍ਹਿਆ ਤੇ ਉਨ੍ਹਾਂ ਨੂੰ ਹਸਪਤਾਲ ਪਹੁੰਚਾਇਆ।

ਇਕ ਸ਼ਰਧਾਵਾਨ ਪੁਲਸ ਅਫ਼ਸਰ (ਸ੍ਰੀ ਅਟਵਾਲ) ਸ੍ਰੀ ਦਰਬਾਰ ਸਾਹਿਬ ਵਿਖੇ ਮੱਥਾ ਟੇਕਣ ਗਿਆ। ਮੱਥਾ ਟੇਕ ਕੇ ਵਾਪਸ ਪਰਤਿਆ। ਜਦੋਂ ਉਹ ਬਾਹਰਲੀ ਦਰਸ਼ਨੀ ਡਿਉੜੀ (ਜਿਥੇ ਫੁੱਲਾਂ ਦੀ ਇੱਕ ਦੁਕਾਨ ਸੀ) ਕੋਲ ਪੁੱਜਾ ਤਾਂ ਉਸ ਉੱਤੇ ਗੋਲੀ ਚਲਾ ਦਿੱਤੀ ਗਈ ਤੇ ਉਹ ਉਥੇ ਹੀ ਦਮ ਤੋੜ ਗਿਆ। ਉਸ ਸਮੇਂ ਇਹੋ ਜਿਹੇ ਕਾਰੇ ਨਿੱਤ ਹੁੰਦੇ ਰਹਿੰਦੇ ਸਨ।

ਨਾਅਰੇ ਲਾ ਕੇ ਤਾਕਤ ਦੇ ਸੋਮਿਆਂ 'ਤੇ ਕਬਜ਼ਾ ਹੁੰਦਾ ਰਿਹਾ ਹੈ। ਕਿਸੇ ਨੂੰ ਟੋਡੀ ਤੇ ਕਿਸੇ ਨੂੰ ਸਰਕਾਰੀਆ ਆਖ ਕੇ ਭੰਡਿਆ ਜਾਂਦਾ ਰਿਹਾ ਹੈ। ਬਾਬਾ ਖੜਕ ਸਿੰਘ ਜੀ ਵਰਗੇ ਮਹਾਨ, ਤਿਆਗੀ ਤੇ ਕੁਰਬਾਨੀ ਦੇ ਪੁੰਜ ਨੂੰ ਮਜਬੂਰ ਕਰਕੇ ਅਕਾਲੀ ਦਲ ਤੋਂ ਵੱਖਰਾ ਕਰ ਦਿੱਤਾ ਗਿਆ। ਇਵੇਂ ਡੰਡੇ-ਮਾਰ ਯੁੱਧ ਚੱਲਦੇ ਰਹੇ ਤੇ ਮਾਸਟਰ ਤਾਰਾ ਸਿੰਘ ਪੰਥਕ ਸਿਆਸਤ 'ਤੇ ਛਾਏ ਰਹੇ।

ਜਿਵੇਂ ਜਿਵੇਂ ਸਮਾਂ ਬੀਤਦਾ ਗਿਆ, ਮਾਸਟਰ ਜੀ ਦੇ ਵਿਰੋਧੀ ਸਾਥੀ ਵੀ ਅਜਿਹੇ ਦਾਓ-ਪੇਚ ਸਿੱਖ ਗਏ। ਅਜਿਹੇ ਦਾਓ-ਪੇਚ ਵਰਤ ਕੇ ਸੰਤ ਫ਼ਤਹਿ ਸਿੰਘ ਤੇ ਉਨ੍ਹਾਂ ਦੇ ਸਾਥੀਆਂ ਨੇ ਮਾਸਟਰ ਜੀ ਨੂੰ ਸਿੱਖ ਸਿਆਸਤ 'ਚੋਂ ਮੱਖਣ ਦੇ ਵਾਲ ਵਾਂਗ ਕੱਢ ਦਿੱਤਾ।

10 ਜਨਵਰੀ 1984 ਨੂੰ ਜੋ ਕੁੱਝ ਗੁਰਦੁਆਰਾ ਰਕਾਬ ਗੰਜ ਸਾਹਿਬ ਵਿਖੇ ਹੋਇਆ, ਉਸਦੀ ਜਿਤਨੀ ਨਿਖੇਧੀ ਕੀਤੀ ਜਾਵੇ, ਥੋੜ੍ਹੀ ਹੈ। ਸਾਡੀਆਂ ਦਿੱਲੀ ਨਿਵਾਸੀ ਦੋਵੇਂ ਭੈਣਾਂ ਪਰਿਵਾਰ ਸਮੇਤ ਦਸਮ ਪਿਤਾ ਜੀ ਦੇ ਸ਼ੁਭ ਆਗਮਨ ਦਿਵਸ 'ਤੇ ਗੁਰਦੁਆਰਾ ਰਕਾਬ ਗੰਜ ਪੁੱਜੀਆਂ ਹੋਈਆਂ ਸਨ। ਮਨਚੰਦਾ ਪਾਰਟੀ ਦੇ ਕਰਮਚਾਰੀ, ਜੋ ਸਮੇਂ ਦੇ ਪ੍ਰਬੰਧਕ ਹਨ, ਉਹ ਸਟੇਜ 'ਤੇ ਬੈਠੇ ਸਨ। ਕੁੱਝ ਸਮੇਂ ਮਗਰੋਂ ਸਟੇਜ 'ਤੇ ਵਿਰੋਧੀ ਧੜੇ ਨੇ ਕਬਜ਼ਾ ਕਰਨ ਲਈ ਹੱਲਾ ਬੋਲ ਦਿੱਤਾ। ਫਿਰ ਕੀ ਸੀ, ਡਾਂਗਾਂ, ਸੋਟੇ, ਇੱਟਾਂ-ਰੋੜੇ ਤੇ ਤੇਜ਼ ਹਥਿਆਰਾਂ ਦਾ ਖੁੱਲ੍ਹ ਕੇ ਪ੍ਰਯੋਗ ਕੀਤਾ। ਮੌਕੇ 'ਤੇ ਪੁਲਿਸ ਨੂੰ ਬੁਲਾਇਆ ਗਿਆ। ਫ਼ਾਇਰ ਬਰਗੇਡ ਵੀ ਪੁੱਜੀ ਤੇ ਠੰਢੇ ਪਾਣੀ ਦੀਆਂ ਪਚਕਾਰੀਆਂ ਮਾਰ ਕੇ ਦੋਵੇਂ ਧਿਰਾਂ ਨੂੰ ਭੱਜਣ ਲਈ ਮਜਬੂਰ ਕੀਤਾ ਗਿਆ। ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ: ਹਰਬੰਸ ਸਿੰਘ ਮਨਚੰਦਾ ਜੀ ਨੇ ਜਾਨ ਬਚਾਉਣ ਲਈ ਸ: ਗੁਰਦਿਆਲ ਸਿੰਘ ਮੈਨੇਜਰ ਦੇ ਘਰ ਜਾ ਕੇ ਪਨਾਹ ਲਈ। ਪਿੱਛੋਂ ਪੁਲਿਸ ਦੀ ਜੀਪ ਰਾਹੀਂ ਉਹ ਸਹੀ ਸਲਾਮਤ ਸੁਰੱਖਿਅਤ ਥਾਂ 'ਤੇ ਪੁੱਜਣ ਵਿੱਚ ਸਫਲ ਹੋਏ। ਉਨ੍ਹਾਂ ਦੀ ਕਾਰ ਨੂੰ ਭੜਕੀ ਭੀੜ ਨੇ ਉਲਟਾ ਕੇ ਅੱਗ ਲਾ ਦਿੱਤੀ। ਇਸ ਸਾਰੇ ਕਾਰੇ ਲਈ ਕੌਣ ਜ਼ਿਆਦਾ ਗੁਨਾਹਗਾਰ ਤੇ ਕੌਣ ਕਿੰਨਾ ਘੱਟ ਦਾ ਫ਼ੈਸਲਾ ਕਰਨਾ ਅਸੰਭਵ ਹੈ।

ਰਾਜਸੀ ਪ੍ਰਭਾਵ ਕਾਰਨ ਗੁਰਦੁਆਰਿਆਂ ਦਾ ਪ੍ਰਬੰਧ ਵਿਗੜ ਗਿਆ ਹੈ। ਭਲੇ ਪੁਰਸ਼ ਤਾਂ ਇਹੋ ਜਿਹੀ ਜ਼ਿੰਮੇਵਾਰੀ ਤੋਂ ਕੰਨੀ ਕਤਰਾਉਂਦੇ ਹਨ। ਜਥੇਦਾਰ ਸੰਤੋਖ ਸਿੰਘ ਵਰਗੇ ਦਲੇਰ ਪੁਰਸ਼ ਨੂੰ ਗੋਲੀ ਦਾ ਨਿਸ਼ਾਨਾ ਬਣਾ ਕੇ ਬੰਨੇ

ਸਿੱਖ ਨੌਜਵਾਨ ਨੇ ਉੱਤਰ ਦਿੱਤਾ, "ਮਹੰਤਾਂ ਕੋਲੋਂ ਗੁਰਦੁਆਰੇ ਆਜ਼ਾਦ ਕਰਾਉਣ ਲਈ ਤਾਂ ਜੋ ਗੁਰਦੁਆਰਿਆਂ ਵਿੱਚੋਂ ਭ੍ਰਿਸ਼ਟਾਚਾਰ ਖ਼ਤਮ ਕੀਤਾ ਜਾ ਸਕੇ।"

ਪੁਲਿਸ ਅਫ਼ਸਰ ਦਾ ਜਵਾਬ ਸੀ, "ਹੋ ਸਕਦਾ ਹੈ ਗੁਰਦੁਆਰਿਆਂ ਦੇ ਨਵੇਂ ਪ੍ਰਬੰਧਕ ਅਜੋਕੇ ਮਹੰਤਾਂ ਨਾਲੋਂ ਵੀ ਮਾੜੇ ਹੋਣ। ਉਨ੍ਹਾਂ ਨੂੰ ਕਿਵੇਂ ਕੱਢੋਗੇ?"

ਇਹ ਕਹਾਣੀ ਇੰਨ-ਬਿੰਨ ਸਾਕਾਰ ਪ੍ਰਤੀਤ ਹੁੰਦੀ ਜਾ ਰਹੀ ਹੈ। ਗੁਰੂ ਪ੍ਰਮੇਸ਼ਰ ਦਾ ਕੋਈ ਡਰ ਨਹੀਂ ਮੰਨਦਾ। ਮੈਂਬਰ ਇੱਕ ਦੂਜੇ ਨੂੰ ਜੁੱਤੀਆਂ ਨਾਲ ਕੁੱਟਦੇ ਹਨ। ਸਿੱਖ ਵਿਦੇਸ਼ਾਂ ਵਿੱਚ ਵੀ ਇਹੀ ਪ੍ਰਥਾ ਨਾਲ ਲੈ ਗਏ ਹਨ। ਕੈਨੇਡਾ, ਇੰਗਲੈਂਡ ਤੇ ਅਮਰੀਕਾ ਵਿੱਚ ਗੁਰੂ ਦੀ ਗੋਲਕ ਤੇ ਸ਼ਕਤੀ ਨੂੰ ਹਾਸਲ ਕਰਨ ਲਈ ਹਰ ਮਾੜਾ ਹਥਿਆਰ ਵਰਤਿਆ ਜਾ ਰਿਹਾ ਹੈ।

ਮੈਂਬਰ ਬਣਨ ਲਈ ਸਮਗਲਰਾਂ ਤੇ ਦਸ ਨੰਬਰੀਆਂ ਦੀ ਸਹਾਇਤਾ ਲਈ ਜਾਂਦੀ ਹੈ। ਪੰਥ ਨੂੰ ਬਾਹਰਲੀਆਂ ਸ਼ਕਤੀਆਂ ਤੋਂ ਘੱਟ ਤੇ ਅੰਦਰਲੀ ਦੁਬਿਧਾ ਤੋਂ ਵਧੇਰੇ ਖ਼ਤਰਾ ਹੈ। ਅਸੀਂ ਸਿੱਖੀ ਮਾਰਗ ਤੋਂ ਭਟਕ ਗਏ ਹਾਂ। ਸਤਿਗੁਰਾਂ ਦੇ ਪੁਰਬ ਧੂਮਧਾਮ ਨਾਲ ਮਨਾਉਂਦੇ ਹਾਂ, ਪਰ ਗੁਰਬਾਣੀ ਦੇ ਸਾਦਰ ਹੁਕਮਾਂ ਦੀ ਪਲ ਪਲ ਉਲੰਘਣਾ ਕਰਦੇ ਹਾਂ। ਸ਼ਬਦ ਕੀਰਤਨ ਕੰਨ ਰਸ ਬਣ ਕੇ ਰਹਿ ਗਿਆ ਹੈ। ਮਨ ਸ਼ਬਦ ਵਿੱਚ ਭਿੱਜਦਾ ਨਹੀਂ। ਅਸੀਂ ਕੱਚੇ ਪਿੱਲੇ ਸਿੱਖ ਬਣ ਕੇ ਰਹਿ ਗਏ ਹਾਂ।

ਪੂਰਵ ਮਹੰਤਾਂ ਵਾਂਗ ਅਸੀਂ ਠਠਿਆਰਾਂ ਦੇ ਕਬੂਤਰ ਹਾਂ। ਫੋਕੇ ਕਰਮ ਧਰਮ ਕਰਕੇ ਵਧੇਰੇ ਬੁੱਤ ਪੂਜਾ ਹੈ। ਧੰਨਾ ਭਗਤ ਪੱਥਰ ਪੂਜਕ ਨਹੀਂ ਸੀ, ਭਾਵੇਂ ਵੇਖਣ ਨੂੰ ਠਾਕਰਾਂ ਦੀ ਪੂਜਾ ਕਰਦਾ ਦਿਖਾਈ ਦੇਂਦਾ ਸੀ। ਉਹ ਨਿਰੰਕਾਰ ਦਾ ਉਪਾਸ਼ਕ ਸੀ। ਇਸੇ ਕਾਰਨ ਉਹ ਸਾਖਿਆਤ ਪ੍ਰਭੂ ਵਿੱਚ ਅਭੇਦ ਹੋਇਆ। ਉਸਦੀ ਕਥਨੀ ਤੇ ਕਰਨੀ ਵਿੱਚ ਅੰਤਰ ਨਹੀਂ ਸੀ ਜੋ ਸੱਚੇ ਧਰਮ ਦੀ ਚੂਲ ਹੈ। ਜੋ ਪ੍ਰਭੂ ਵਿਸ਼ਵਾਸੀ ਹੈ ਉਹ ਵੈਰ-ਵਿਰੋਧ ਤੋਂ ਨਿਰਲੇਪ ਹੈ, ਯਥਾ:

ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥
ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ॥ (੨੮੫)

ਇਹੀ ਬ੍ਰਹਮ ਗਿਆਨੀ ਹੋਣ ਦੀ ਨਿਸ਼ਾਨੀ ਹੈ। ਸੱਚੇ ਮਾਰਗ 'ਤੇ ਚੱਲਣ ਨਾਲ ਹੀ ਸਾਡਾ ਕਲਿਆਣ ਹੋਣਾ ਹੈ। ਗੁਰੂ ਨਾਨਕ ਦੇਵ ਜੀ ਨੇ ਸੱਜਣ ਨਾਮੀ

ਮੈ ਬਧੀ ਸਚੁ ਧਰਮ ਸਾਲ ਹੈ ॥
ਗੁਰਸਿਖਾ ਲਹਦਾ ਭਾਲਿ ਕੈ ॥
ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ ॥

(੭੩)

## ਭਗਤੀ ਤੇ ਸ਼ਕਤੀ ਦਾ ਸੁਮੇਲ

ਕਿਸੇ ਸ਼ਬਦ ਨੂੰ ਵਰਤਣ ਤੋਂ ਪਹਿਲਾਂ, ਉਸ ਦੇ ਪਿਛੋਕੜ ਤੇ ਮੂਲ ਤੱਥਾਂ ਨੂੰ ਜਾਣਨਾ ਬਹੁਤ ਜ਼ਰੂਰੀ ਹੁੰਦਾ ਹੈ। ਜਿਵੇਂ ਮਨੁੱਖਾਂ ਦੇ ਸੁਭਾਅ ਦੇਸ਼, ਕਾਲ ਅਤੇ ਕੁਲ ਅਨੁਸਾਰ ਵੱਖੋ-ਵੱਖਰੇ ਹੁੰਦੇ ਹਨ, ਉਸੇ ਤਰ੍ਹਾਂ ਸ਼ਬਦਾਂ ਦਾ ਸਬੰਧ ਵੀ ਆਪਣੇ ਪਿਛੋਕੜ ਨਾਲ ਜੁੜਿਆ ਹੁੰਦਾ ਹੈ। ਇਸ ਲਈ ਦੋ ਸ਼ਬਦਾਂ ਦੀ ਸੰਧੀ ਵੇਲੇ ਇਸ ਵਿਚਾਰ ਨੂੰ ਧਿਆਨ ਵਿੱਚ ਰੱਖਣਾ ਜ਼ਰੂਰੀ ਹੈ।

ਕੁੱਝ ਵਿਦਵਾਨ ਸਿੱਖ ਸ਼ਬਦਾਵਲੀ ਵਿੱਚ 'ਭਗਤੀ ਅਤੇ ਸ਼ਕਤੀ'[1] ਦੇ ਸੁਮੇਲ ਨੂੰ ਮਹਾਨਤਾ ਦਿੰਦੇ ਹਨ। ਵਿਦਵਾਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ 'ਭਗਤੀ ਤੇ ਸ਼ਕਤੀ' ਦੇ ਸੁਮੇਲ ਦਾ ਮੋਢੀ ਦੱਸਦੇ ਹਨ।

ਇਥੇ ਸਪੱਸ਼ਟ ਤੌਰ 'ਤੇ ਦੱਸਣਾ ਬਣਦਾ ਹੈ ਕਿ 'ਸ਼ਕਤੀ' ਸ਼ਬਦ ਦੀ ਵਰਤੋਂ ਨੇ ਕਈ ਭੁਲੇਖਿਆਂ ਨੂੰ ਜਨਮ ਦਿੱਤਾ ਹੈ। ਗੁਰੂ ਸਾਹਿਬਾਨ ਨੂੰ ਸ਼ਕਤੀ (ਦੇਵੀ) ਦਾ ਪੁਜਾਰੀ ਦਰਸਾਉਣ ਲਈ ਇਹ ਸ਼ਬਦ ਅਨਮਤੀ ਲਿਖਾਰੀ ਲਈ ਪੱਜ ਬਣ ਗਿਆ ਹੈ। ਸਾਡੇ ਇਸ ਕਥਨ ਦੀ ਪੁਸ਼ਟੀ, ਆਲ ਇੰਡੀਆ ਸਿੱਖ ਯੂਥ ਫ਼ੈਡਰੇਸ਼ਨ (ਅੰਮ੍ਰਿਤਸਰ) ਵਲੋਂ ਪ੍ਰਕਾਸ਼ਤ **"ਗੁਰੂ ਗੋਬਿੰਦ ਸਿੰਘ ਸਮਰਪਣ ਗ੍ਰੰਥ"** ਦੇ ਪੰਨਾ 71 'ਤੇ ਸ੍ਰੀ ਜਤਿੰਦਰ ਮੋਹਨ ਚੈਟਰਜੀ ਦੇ ਲੇਖ "Guru Gobind Singh and the Shakti Cult." ਤੋਂ ਇਸ ਤਰ੍ਹਾਂ ਮਿਲਦੀ ਹੈ:

Cakarpati Gobind Singh turned this harmonising spirit of the Tantra cult to good account, and his Akal Panth is beautiful synthesis of the Hindu and Parsi religions.

ਅੱਗੇ ਚੱਲ ਕੇ ਉਸੇ ਪੰਨੇ 'ਤੇ ਲਿਖਦੇ ਹਨ:

'Gobind Singh's interpretation of Tantric philosophy, teaches man a new way of obtaining salvation through war'

(ੳ) **ਮਾਇਆ : ਸਕਤੀ ਘਰਿ ਜਗਤੁ ਸੂਤਾ ਨਾਚੈ ਟਾਪੈ ॥**

*(ਗੁਜਰੀ ਮ: ੩, ਪੰਨਾ ੫੦੬)*

(ਅ) **ਇਸਤਰੀ : ਤਉ ਆਨਿ ਸਕਤਿ ਗਲਿ ਬਾਂਧਿਆ** *(ਸ੍ਰੀ ਬੇਣੀ ਜੀ)*

ਸਾਕਤ ਤਾਂਤ੍ਰਿਕ ਮੱਤ ਵਿੱਚ ਸ਼ਕਤੀ ਸ਼ਬਦ ਉੱਤੇ ਬਹੁਤ ਬਲ ਦਿੱਤਾ ਗਿਆ ਹੈ। ਜਦੋਂ ਉਹ ਸ਼ਕਤੀ-ਸੰਗਮ ਸ਼ਬਦ ਵਰਤਦੇ ਹਨ ਤਾਂ ਉਨ੍ਹਾਂ ਦਾ ਭਾਵ ਭੋਗ ਕਰਨ ਤੋਂ ਹੁੰਦਾ ਹੈ। ਇਸ ਸ਼ਬਦ ਨਾਲ ਅਸ਼ਲੀਲਤਾ ਦੀ ਧੂੜ ਦੇ ਧੁੰਧਕਾਰ ਦਾ ਮਾਹੌਲ ਉਤਪੰਨ ਹੁੰਦਾ ਹੈ। ਇਸੇ ਕਰਕੇ ਗੁਰਬਾਣੀ ਵਿੱਚ ਸਾਕਤ ਦੇ ਨੇੜੇ ਜਾਣ ਤੋਂ ਵੀ ਮਨ੍ਹਾਂ ਕੀਤਾ ਗਿਆ ਹੈ :

(ੳ) **ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ ॥**
**ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ ॥** *(੧੩੭੧)*

(ਅ) **ਕਬੀਰ ਸਾਕਤੁ ਐਸਾ ਹੈ ਜੈਸੀ ਲਸਨ ਕੀ ਖਾਨਿ ॥**
**ਕੋਨੇ ਬੈਠੇ ਖਾਈਐ ਪਰਗਟ ਹੋਇ ਨਿਦਾਨਿ ॥** *(੧੩੬੫)*

(ੲ) **ਸੰਤਨ ਕਾ ਦਾਨਾ ਰੂਖਾ ਸੋ ਸਰਬ ਨਿਧਾਨ ॥**
**ਗ੍ਰਿਹਿ ਸਾਕਤ ਛਤੀਹ ਪ੍ਰਕਾਰ ਤੇ ਬਿਖੂ ਸਮਾਨ ॥** *(੮੧੧)*

ਸਿੱਖੀ ਵਿਚਾਰਧਾਰਾ ਨੂੰ ਪ੍ਰਗਟ ਕਰਨ ਵਾਸਤੇ ਸਵੱਛ ਤੇ ਨਿਰਮਲ ਸ਼ਬਦਾਂ ਦੀ ਵਰਤੋਂ ਕਰਨੀ ਅਤਿ ਜ਼ਰੂਰੀ ਹੈ। ਗੁਰਮਤਿ ਸ਼ਬਦਾਵਲੀ ਵਿੱਚ ਸਾਨੂੰ ਉਹੀ ਸ਼ਬਦ ਚੁਣਨੇ ਚਾਹੀਦੇ ਹਨ, ਜਿਨ੍ਹਾਂ ਦਾ ਪਿਛੋਕੜ ਬੇਦਾਗ ਅਤੇ ਸੁਗੰਧ ਮਿੱਠੀ ਤੇ ਸਵੱਛ ਹੋਵੇ। ਭਗਤੀ ਦਾ ਸੰਕਲਪ ਅਤੇ ਚਿੰਤਨ ਬੜਾ ਉੱਚਾ ਤੇ ਸੁੱਚਾ ਹੈ ਅਤੇ ਗੁਰੂ ਸਾਹਿਬਾਨ ਦੇ ਨਾਮ ਦੀ ਮਹਿਮਾ ਗਾਈ ਹੈ। ਨਾਮ ਵਿੱਚ ਆਪਣਾ ਹੀ ਰਸ ਹੈ। ਨਾਮ ਵਿੱਚੋਂ ਹੀ ਬਲ ਪੈਦਾ ਹੁੰਦਾ ਹੈ। ਇਸੇ ਸੱਚ ਨੂੰ ਧਰਮ ਅਤੇ ਨਿਆਂ ਲਈ ਵਰਤਿਆ ਜਾਂਦਾ ਹੈ। ਇਸ ਬਲ ਦਾ ਸੋਮਾ ਨਾਮ ਹੀ ਹੈ, ਜੋ ਸਵੱਛਤਾ ਦਾ ਪ੍ਰਤੀਕ ਹੈ। ਫ਼ੁਰਮਾਨ ਹੈ :

ਪੁਨਾ :

(ੳ) **ਨਾਮ ਕੇ ਧਾਰੇ ਸਗਲੇ ਸੰਤ ॥** *(ਗਉੜੀ ਸੁਖਮਨੀ ਮ: ੫)*

(ਅ) **ਨਾਉ ਤੇਰਾ ਨਿਰੰਕਾਰੁ ਹੈ, ਨਾਇ ਲਇਐ ਨਰਕਿ ਨ ਜਾਈਐ ॥**

ਲਿਤਾੜਿਆ। ਉਨ੍ਹਾਂ ਦਾ ਇਤਿਹਾਸਿਕ ਚਿੱਤਰ ਸਾਡੇ ਸਾਹਮਣੇ ਹੈ ਪਰ ਗੁਰੂ ਸਾਹਿਬ ਦਾ ਫ਼ੁਰਮਾਨ ਹੈ:

**ਜੇ ਸਕਤਾ ਸਕਤੇ ਕਉ ਮਾਰੇ ਤਾ ਮਨ ਰੋਸੁ ਨ ਹੋਈ॥**

*(ਆਸਾ ਮ: ੧)*

ਸਿੱਖੀ ਦਾ ਬਲ ਅਤੇ ਤੇਜ ਭਗਤੀ ਤੋਂ ਉਪਜਦਾ ਹੈ। ਇਸ ਦੇ ਗੁਣ ਵੀ ਭਗਤ-ਜਨਾਂ ਵਰਗੇ ਹੀ ਹਨ। ਸਿੱਖੀ ਦਾ ਆਤਮਿਕ ਬਲ ਹੀ ਸਾਡੀ ਸ਼ਕਤੀ ਹੈ। ਸਾਨੂੰ ਹੋਰ ਕਿਸੇ ਸ਼ਕਤੀ ਨੂੰ ਭਗਤੀ ਨਾਲ ਸੁਮੇਲ ਕਰਨ ਦੀ ਵਿਸ਼ੇਸ਼ ਲੋੜ ਨਹੀਂ। ਕੀ ਸ੍ਰੀ ਗੁਰੂ ਨਾਨਕ ਸਾਹਿਬ ਘਟ ਬਲੀ ਸਨ, ਜਿਨ੍ਹਾਂ ਨੇ ਭਗਤੀ ਤੇ ਸੱਚੇ-ਸੁੱਚੇ ਵਿਚਾਰਾਂ ਦੀ ਸ਼ਾਂਤਮਈ ਖੜਗ (ਤਲਵਾਰ) ਨਾਲ ਲੋਕਾਈ ਨੂੰ ਸੋਧਿਆ ?

**ਬਾਬਾ ਦੇਖੇ ਧਿਆਨ ਧਰਿ, ਜਲਤੀ ਸਭਿ ਪ੍ਰਿਥਵੀ ਦਿਸਿ ਆਈ।**
**ਬਾਝਹੁ ਗੁਰੂ ਗੁਬਾਰ ਹੈ, ਹੈ ਹੈ ਕਰਦੀ ਸੁਣੀ ਲੁਕਾਈ।**
**ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ।**
**ਚੜ੍ਹਿਆ ਸੋਧਣਿ ਧਰਤਿ ਲੁਕਾਈ।** *(ਵਾਰ ਪਹਿਲੀ, ਪਉੜੀ ੨੪)*

ਸਿੱਖੀ ਭਗਤੀ ਦਾ ਮਾਰਗ ਹੈ। ਇਸ ਦਾ ਤਾਂਤਰਿਕ ਮਤਿ ਨਾਲ ਕੋਈ ਮੇਲ ਨਹੀਂ।

**ਸਕਤੀ ਕਿਨੈ ਨਾ ਪਾਇਓ ਫਿਰਿ ਜਨਮਿ ਬਿਨਾਸਾ॥** *(੧੦੯੦)*

ਸਿੱਖ ਵਿਦਵਾਨ ਚਿੰਤਕਾਂ ਅੱਗੇ ਮੇਰੀ ਪ੍ਰਾਰਥਨਾ ਹੈ ਕਿ ਕਾਮ ਅਤੇ ਭ੍ਰਿਸ਼ਟਾਚਾਰ ਨਾਲ ਲਿਬੜੇ ਹੋਏ ਸ਼ਬਦ 'ਸ਼ਕਤੀ' ਨੂੰ ਭਗਤੀ ਜਿਹੇ ਪਵਿੱਤਰ ਅਤੇ ਸੁੱਚੇ ਸ਼ਬਦ ਨਾਲ ਜੋੜ ਕੇ ਪ੍ਰਯੋਗ ਨਾ ਕਰਨ। ਇਸ ਨਾਲ ਕਈ ਭੁਲੇਖੇ ਉਤਪੰਨ ਹੁੰਦੇ ਹਨ, ਜੋ ਵਾਦ-ਵਿਵਾਦ ਦਾ ਕਾਰਨ ਬਣਦੇ ਹਨ। ਇਨ੍ਹਾਂ ਸ਼ਬਦਾਂ ਦੀ ਨਿਖੇੜਤਾ ਸਾਨੂੰ ਅਜਿਹੇ ਵਿਵਾਦਾਂ ਤੋਂ ਛੁਟਕਾਰਾ ਦਿਵਾ ਸਕਦੀ ਹੈ, ਜੋ ਤਾਂਤਰਿਕ ਪ੍ਰਥਾ ਦੇ ਪ੍ਰਚਾਰਕ ਹਨ।

**ਪਉੜੀ ॥**
**ਦੋਵੈ ਤਰਫ਼ਾ ਉਪਾਈਓਨੁ ਵਿਚਿ ਸਕਤਿ ਸਿਵ ਵਾਸਾ॥**
**ਸਕਤੀ ਕਿਨੈ ਨ ਪਾਇਓ ਫਿਰਿ ਜਨਮਿ ਬਿਨਾਸਾ॥** *(੧੦੯੦)*

# ਸਰਬੱਤ ਖ਼ਾਲਸਾ

ਅਜੋਕੇ ਸਮੇਂ "ਸਰਬੱਤ ਖ਼ਾਲਸਾ" ਸੱਦਣ ਦੀਆਂ ਖ਼ਬਰਾਂ ਪੜ੍ਹਨ-ਸੁਣਨ ਨੂੰ ਮਿਲਦੀਆਂ ਰਹਿੰਦੀਆਂ ਹਨ। "ਸਰਬੱਤ ਖ਼ਾਲਸਾ" ਦਾ ਇਤਿਹਾਸਕ ਪਿਛੋਕੜ ਕੀ ਹੈ? ਇਹ ਕਦੋਂ ਹੋਂਦ ਵਿੱਚ ਆਇਆ ਅਤੇ ਇਸਦੀ ਅਜੋਕੇ ਸਮੇਂ ਕੀ ਮਹੱਤਤਾ ਹੈ, ਇਸ ਬਾਰੇ ਇਤਿਹਾਸਕ ਤੱਥਾਂ 'ਤੇ ਆਧਾਰਤ ਅਸੀਂ ਕੁੱਝ ਵਿਚਾਰ ਪਾਠਕਾਂ ਅੱਗੇ ਰੱਖਣ ਦੀ ਖੁੱਲ੍ਹ ਚਾਹਾਂਗੇ:

ਬੰਦਾ ਬਹਾਦਰ ਤੋਂ ਮਗਰੋਂ ਕੁੱਝ ਸਮਾਂ ਪਾ ਕੇ ਸਿੱਖਾਂ ਦੀਆਂ ਬਾਰਾਂ ਮਿਸਲਾਂ ਹੋਂਦ ਵਿੱਚ ਆਈਆਂ। ਇਨ੍ਹਾਂ ਮਿਸਲਾਂ ਦਾ ਵੱਖੋ-ਵੱਖਰੀਆਂ ਥਾਵਾਂ 'ਤੇ ਸੁਤੰਤਰ ਰਾਜ ਸੀ। ਇਨ੍ਹਾਂ ਦੇ ਮੁਖੀ ਆਪਣੇ ਖੇਤਰ ਵਿੱਚ ਸਭ ਤੋਂ ਵੱਡੇ ਰਾਜਸੀ ਆਗੂ ਮੰਨੇ ਜਾਂਦੇ ਸਨ।

ਕੁੱਝ ਮਿਸਲਾਂ ਦੇ ਨਾਂ ਇਸ ਤਰ੍ਹਾਂ ਹਨ: ਮਿਸਲ ਸ਼ੁੱਕਰਚੱਕੀਆ, ਮਿਸਲ ਸ਼ਹੀਦਾਂ, ਮਿਸਲ ਆਹਲੂਵਾਲੀਆਂ, ਮਿਸਲ ਭੰਗੀਆਂ, ਮਿਸਲ ਰਾਮਗੜ੍ਹੀਆਂ, ਆਦਿ ਆਦਿ। ਇਹ ਸਾਰੀਆਂ ਮਿਸਲਾਂ ਆਪਣੇ-ਆਪਣੇ ਖੇਤਰ ਵਿੱਚ ਸੁਤੰਤਰ ਸਨ। ਕਈ ਵਾਰ ਇਨ੍ਹਾਂ ਮਿਸਲਾਂ ਦਾ ਆਪਸ ਵਿੱਚ ਵਿਰੋਧ ਹੋਣ ਕਾਰਨ ਯੁੱਧ ਵੀ ਹੁੰਦੇ ਰਹਿੰਦੇ ਸਨ। ਜਦੋਂ ਕੋਈ ਸਾਂਝਾ ਕਾਰਜ ਕਰਨਾ ਹੁੰਦਾ ਸੀ, ਜਿਵੇਂ ਕਿ ਅਬਦਾਲੀ ਦਾ ਹਮਲਾ ਹੋਣ ਸਮੇਂ ਜਾਂ ਅਫ਼ਗ਼ਾਨਾਂ ਦੇ ਕਿਸੇ ਹਮਲੇ ਦੀ ਸੰਭਾਵਨਾ ਕਾਰਨ ਇਨ੍ਹਾਂ ਮਿਸਲਾਂ ਦੇ ਮੁਖੀ ਆਪਣੇ ਕੁੱਝ ਸਾਥੀਆਂ ਸਣੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਚਬੂਤਰੇ 'ਤੇ ਬੈਠ ਕੇ ਵਿਚਾਰ-ਵਟਾਂਦਰਾ ਕਰਦੇ ਸਨ। ਉਥੇ ਵਿਚਾਰ-ਵਟਾਂਦਰਾ ਕਰਨ ਨਾਲ ਸਾਂਝੇ ਕਾਰਜ ਦੀ ਸਫਲਤਾ ਲਈ ਸਰਬ-ਸੰਮਤੀ ਨਾਲ ਮਤਾ ਪਾਸ ਕੀਤਾ ਜਾਂਦਾ ਸੀ। ਮਿਸਲਾਂ ਦੇ ਆਪਣੇ ਨਿੱਜੀ ਵਖਰੇਵੇਂ ਪਿੱਛੇ ਪਾ ਦਿੱਤੇ ਜਾਂਦੇ ਸਨ। ਜੋ ਵੀ ਫ਼ੈਸਲਾ ਸਰਬ-ਸੰਮਤੀ ਨਾਲ ਹੁੰਦਾ ਸੀ, ਇਸ ਨੂੰ "ਗੁਰਮਤਾ" ਦਾ ਨਾਂ ਦਿੱਤਾ ਜਾਂਦਾ ਸੀ। ਜੋ ਸਾਂਝੀ ਜਥੇਬੰਦੀ ਯੁੱਧ ਵਿੱਚ ਹਿੱਸਾ

ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਦੇ ਸਿੱਖਾਂ ਦੀ ਨੁਮਾਇੰਦਗੀ ਕਰਦੀ ਹੈ। ਦਿੱਲੀ ਦੇ ਸਿੱਖ ਵਸਨੀਕਾਂ ਦੀ ਆਪਣੀ ਵੱਖਰੀ "ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ" ਹੈ। ਦੱਖਣੀ-ਪੂਰਬੀ ਭਾਰਤ ਦੇ ਸਿੱਖਾਂ ਦੀਆਂ ਵੀ ਆਪਣੀਆਂ ਜਥੇਬੰਦੀਆਂ ਹਨ। ਭਾਰਤ ਤੋਂ ਬਾਹਰ ਯੂਰਪ, ਇੰਗਲੈਂਡ ਅਤੇ ਕੈਨੇਡਾ ਆਦਿ ਵਿੱਚ ਵੀ ਸਿੱਖਾਂ ਦੀ ਵੱਡੀ ਆਬਾਦੀ ਹੈ। ਇਨ੍ਹਾਂ ਦੇਸ਼ਾਂ ਵਿੱਚ ਸਿੱਖਾਂ ਦੀਆਂ ਵੱਖੋ-ਵੱਖਰੀਆਂ ਜਥੇਬੰਦੀਆਂ ਹਨ।

ਜਦੋਂ ਅਸੀਂ "ਸਰਬੱਤ ਖ਼ਾਲਸਾ" ਦੀ ਗੱਲ ਕਰਦੇ ਹਾਂ ਤਾਂ ਕੇਵਲ ਹਜ਼ਾਰ ਦੋ ਹਜ਼ਾਰ ਜਾਂ ਦਸ ਹਜ਼ਾਰ ਸੰਗਤਾਂ ਦੇ ਇਕੱਠ ਨੂੰ ਅਸੀਂ ਸਰਬੱਤ ਖ਼ਾਲਸਾ ਸਮਝਣ ਦੀ ਭੁੱਲ ਕਰਦੇ ਹਾਂ। ਸਰਬੱਤ ਖ਼ਾਲਸਾ ਇਕੱਠ ਅਜੋਕੇ ਸਮੇਂ ਹੋਣਾ ਸੰਭਵ ਨਹੀਂ। ਇਹ ਤਾਂ ਹੀ ਸੰਭਵ ਹੋ ਸਕਦਾ ਹੈ ਜੇ ਸਮੂਹ ਸੰਸਾਰ ਵਿੱਚ ਵੱਸਦੇ ਸਮੂਹ ਸਿੱਖਾਂ ਦੀਆਂ ਜਥੇਬੰਦੀਆਂ ਦੇ ਆਗੂ ਇਕੱਠੇ ਹੋਣ। ਕੇਵਲ ਪੰਜਾਬ ਦੇ ਸਿੱਖਾਂ ਦੇ ਇਕੱਠ ਨੂੰ ਅਸੀਂ "ਪੰਜਾਬੀ ਸਿੱਖਾਂ ਦਾ ਇਕੱਠ" ਤਾਂ ਕਹਿ ਸਕਦੇ ਹਾਂ ਪਰ ਇਸਨੂੰ "ਸਰਬੱਤ ਖ਼ਾਲਸਾ" ਦਾ ਨਾਂ ਨਹੀਂ ਦੇ ਸਕਦੇ। ਇਹੋ ਜਿਹੇ ਇਕੱਠ ਦੀ ਕਾਨੂੰਨੀ ਤੌਰ 'ਤੇ ਵੀ ਸਰਬੱਤ ਖ਼ਾਲਸਾ ਵਾਲੀ ਮਾਨਤਾ ਨਹੀਂ ਹੋ ਸਕਦੀ। ਸਿੱਖਾਂ ਨੂੰ ਵੱਖੋ-ਵੱਖਰੀਆਂ ਸਿੱਖ ਜਥੇਬੰਦੀਆਂ ਦੀ ਲਿਸਟ ਬਣਾ, ਲਿਸਟ ਵਿੱਚ ਜਥੇਬੰਦ ਸਾਰੇ ਲੋਕਾਂ ਨੂੰ ਪਹਿਲਾਂ ਕਾਨੂੰਨੀ ਮਾਨਤਾ ਦਿਵਾਈ ਜਾਵੇ ਫਿਰ ਉਨ੍ਹਾਂ ਦੇ ਨੁਮਾਇੰਦਿਆਂ ਨੂੰ ਇਕੱਠ ਵਿੱਚ ਭਾਗ ਲੈਣ ਲਈ ਸੱਦਾ-ਪੱਤਰ ਭੇਜਣ। ਇਵੇਂ ਸਮੂਹ ਸਿੱਖ ਜਥੇਬੰਦੀਆਂ ਦੇ ਹੋਏ ਵੱਡੇ ਇਕੱਠ ਨੂੰ "ਸਰਬੱਤ ਖ਼ਾਲਸਾ" ਕਹਿਣਾ ਯੋਗ ਹੋਵੇਗਾ।

ਅਜੋਕੇ ਸਮੇਂ ਸਿੱਖਾਂ ਵਿੱਚ ਆਪੋ-ਧਾਪੀ ਦਾ ਮਾਹੌਲ ਹੈ। ਇਕਸੁਰਤਾ ਤੋਂ ਵਿਹੂਣੇ ਮਾਹੌਲ ਵਿੱਚ "ਸਰਬੱਤ ਖ਼ਾਲਸਾ" ਕਿਤਨਾ ਕੁ ਸਾਰਥਕ ਹੋ ਸਕਦਾ ਹੈ, ਇਸ ਬਾਰੇ ਸਹੀ ਚਾਨਣਾ ਪਾਉਣ ਲਈ ਸਿੱਖ ਇਤਿਹਾਸ ਵਿੱਚੋਂ ਮਿਲਦੀ ਇੱਕ ਸਾਖੀ ਦਾ ਵੇਰਵਾ ਦੇਣਾ ਯੋਗ ਹੋਵੇਗਾ।

ਸਿੱਖ ਇਤਿਹਾਸ 'ਚੋਂ ਇੱਕ ਸਾਖੀ ਮਿਲਦੀ ਹੈ ਕਿ ਲਾਹੌਰ ਦੀ ਸੰਗਤ ਭਾਈ ਬੁੱਧੂ ਜੀ ਦੇ ਅਸਥਾਨ 'ਤੇ ਜੁੜੀ ਬੈਠੀ ਸੀ। ਗੁਰੂ ਅਰਜਨ ਦੇਵ ਜੀ ਸੰਗਤ ਵਿੱਚ ਦਰਸ਼ਨ ਦੇ ਰਹੇ ਸਨ ਤੇ ਵਿਚਾਰ ਚਰਚਾ ਚੱਲ ਰਹੀ ਸੀ। ਬੁੱਧੂ ਜੀ ਨੇ ਅਰਜ਼ ਕੀਤੀ, "ਮਹਾਰਾਜ, ਆਪ ਤੇ ਸੰਗਤ ਪਾਸ ਬੇਨਤੀ ਹੈ ਕਿ ਮੇਰਾ ਇੱਟਾਂ ਦਾ ਆਵਾ ਚੜ੍ਹਿਆ ਹੋਇਆ ਹੈ, ਇਹ ਪੱਕ ਜਾਵੇ। ਇੱਕ ਗ਼ਰੀਬ ਸਿੱਖ ਪੱਛੜ ਕੇ ਪੁੱਜਾ ਤੇ ਕਿਸੇ ਦਰਬਾਨ ਨੇ ਉਸਨੂੰ ਬੁੱਧੂ ਦੇ ਗ੍ਰਿਹਿ ਵਿਖੇ ਦਾਖ਼ਲ ਹੋਣ ਤੋਂ

ਡਿੱਗ ਗਏ। ਇੱਟਾਂ ਦੀ ਕਿਲਤ ਕਾਰਨ ਬੁੱਧੂ ਦੀਆਂ ਕੱਚੀਆਂ ਇੱਟਾਂ ਪੱਕੀਆਂ ਦੇ ਭਾਅ ਵਿੱਕ ਗਈਆਂ। ਇੱਕ ਸੱਚੇ ਸਿੱਖ ਦੇ ਅਪਮਾਨ ਕਾਰਨ ਇਹ ਭਾਣਾ ਵਰਤਿਆ।

'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਨ' ਦੀ ਪੋਥੀ ਅਠਵੀਂ ਵਿੱਚ ਪ੍ਰੋਫ਼ੈਸਰ ਸਾਹਿਬ ਸਿੰਘ ਜੀ ਇਸਦਾ ਅਧਿਆਤਮਿਕ ਅਰਥ ਇਵੇਂ ਕਰਦੇ ਹਨ: ਜੋ ਮਨੁੱਖ ਤਖ਼ਤ ਦੇ ਯੋਗ ਹੁੰਦਾ ਹੈ, ਉਹ ਹੀ ਰਾਜਾ ਬਣ ਕੇ ਤਖ਼ਤ 'ਤੇ ਬੈਠਦਾ ਹੈ। (ਭਾਵ ਜੋ ਮਾਇਆ ਦੀ ਤ੍ਰਿਸ਼ਨਾ ਭੁੱਖ ਗਵਾ ਕੇ ਬੇਪ੍ਰਵਾਹ ਹੁੰਦਾ ਹੈ, ਉਹ ਆਦਰ ਪਾਉਂਦਾ ਹੈ)। ਸੋ ਜਿਨ੍ਹਾਂ ਨੇ ਪ੍ਰਭੂ ਨਾਲ ਡੂੰਘੀ ਸਾਂਝ ਪਾਈ ਹੈ, ਉਹ ਹੀ ਅਸਲੀ ਰਾਜੇ ਹਨ।

ਤਖ਼ਤਾਂ ਦੇ ਸੇਵਾਦਾਰਾਂ (ਜਥੇਦਾਰਾਂ) ਦਾ ਇਨ੍ਹਾਂ ਵਿਚਾਰਾਂ ਨੂੰ ਸਮਝ ਕੇ ਇਨ੍ਹਾਂ ਅਨੁਸਾਰ ਚੱਲਣਾ ਇਖ਼ਲਾਕੀ ਤੇ ਧਾਰਮਿਕ ਫ਼ਰਜ਼ ਬਣਦਾ ਹੈ। ਸਰਬੱਤ ਖ਼ਾਲਸਾ ਦੇ ਸ਼ਬਦ ਨੂੰ ਬਿਨਾਂ ਸੋਚੇ-ਸਮਝੇ ਵਰਤਿਆ ਜਾ ਰਿਹਾ ਹੈ। ਅਜੋਕੇ ਸਮੇਂ ਸਿੱਖ ਪੰਥ ਦੀ ਵੱਸੋਂ ਸਰਬਦੇਸੀ ਹੋ ਗਈ ਹੈ। ਇਨ੍ਹਾਂ ਦੂਰ-ਦੁਰਾਡੇ ਸਿੱਖਾਂ ਦੀ ਵਿਚਾਰ ਤੇ ਹਮਾਇਤ ਬਿਨਾਂ ਸਰਬ ਖ਼ਾਲਸੇ ਦਾ ਇਕੱਠ ਨਹੀਂ ਹੋ ਸਕਦਾ। ਪ੍ਰਾਂਤਕ ਮਸਲਿਆਂ ਨੂੰ ਹੱਲ ਕਰਨ ਲਈ ਸਾਰੀਆਂ ਪ੍ਰਾਂਤਕ ਜਥੇਬੰਦੀਆਂ ਨੂੰ ਸੱਦ ਕੇ ਕੋਈ ਸਰਬ-ਸਾਂਝੀਵਾਲਤਾ ਵਾਲਾ ਨਿਰਣਾ ਲੈਣਾ ਹੀ ਇਨ੍ਹਾਂ ਔਕੜਾਂ ਦਾ ਸਮਾਧਾਨ ਹੋਵੇਗਾ।

# ਸਿੱਧਾਂਤ ਆਧਾਰੀ "ਮੂਲਵਾਦ"

ਅਜੋਕੇ ਸਮੇਂ ਮੂਲਵਾਦ ਸ਼ਬਦ ਦੀ ਆਮ ਵਰਤੋਂ ਧਰਮਾਂ ਵਾਲੇ ਕਰ ਰਹੇ ਹਨ। ਸੰਪ੍ਰਦਾ ਏਕਤਾ, ਕੱਟਰਵਾਦ, ਸ਼ਰੱਈ ਹੋਣਾ ਤੇ ਵਿਖਾਵੇ ਦੇ ਧਰਮ ਨੂੰ ਧਰਮਾਂ ਦੇ ਅਨੁਯਾਈ ਧਰਮ ਦੀ ਤੁਲਨਾ ਦੇਂਦੇ ਹਨ। ਕੱਟੜਵਾਦ ਨੂੰ ਮੂਲਵਾਦ ਆਖਦੇ ਹਨ। ਸੁੱਚੇ ਦੁੱਧ ਵਾਂਗ ਨਿਰਮਲ, ਮਿੱਠੇ ਤੱਤ ਨੂੰ ਬੇਸਮਝੀ ਕਾਰਨ ਸੰਪ੍ਰਦਾਇਕਤਾ ਨਾਲ ਤੁਲਨਾ ਦੇਣੀ ਕਿਥੋਂ ਤੱਕ ਠੀਕ ਹੈ ? ਜਦੋਂ ਪ੍ਰਚੱਲਤ ਧਰਮਾਂ ਵਿੱਚ ਵਿਚਾਰ, ਗਿਆਨ, ਵਿਵੇਕ ਤੇ ਵਿਵੇਚਨ ਦੀ ਮਾਤਰਾ ਘੱਟ ਜਾਂਦੀ ਹੈ, ਜਦੋਂ ਪੁਜਾਰੀ ਲੋਕ ਰਸਮਾਂ, ਰਹੁ-ਰੀਤਾਂ, ਸਰ੍ਹਾ ਸ਼ਰੀਅਤ ਬਾਹਰਮੁਖੀ ਭੇਖਾਂ ਨੂੰ ਹੀ ਧਰਮ ਦੀ ਸੰਗਿਆ ਦੇ ਕੇ ਪ੍ਰਚਾਰਦੇ ਹਨ।

ਇਹੋ ਜਿਹਾ ਸਮਾਂ ਧਰਮ ਦੇ ਮੂਲ ਤੱਤ ਦੇ ਪਤਨ ਦਾ ਕਾਰਣ ਬਣਦਾ ਹੈ। ਗੁਰੂ ਨਾਨਕ ਦੇਵ ਜੀ ਦਾ ਧਰਮ ਕ੍ਰਿਆਤਮਕ ਹੈ। ਕਰਨੀ ਪ੍ਰਧਾਨ ਤੇ ਰਹਿਣੀ ਨੂੰ ਉੱਤਮ ਗਿਣਦਾ ਹੈ। ਸਿੱਖ ਧਰਮ ਅੰਤਰ-ਆਤਮੇ ਨਾਲ ਸਬੰਧਤ ਹੈ।

**ਅੰਤਰਿ ਸਾਚੁ ਸਹਜ ਘਰਿ ਆਵਹਿ॥** *(੨੨੬)*

ਪੁਨਾ :

**ਅੰਤਰੁ ਸੀਤਲੁ ਸਾਂਤਿ ਹੋਇ ਨਾਮੇ ਸੁਖੁ ਹੋਈ॥** *(੪੨੪)*

ਅੰਤਰ ਸੱਚ ਰਸਣ ਨਾਲ ਗਿਆਨ ਦਾ ਪ੍ਰਕਾਸ਼ ਹੁੰਦਾ ਹੈ। ਨਾਮ ਜਪਣ ਨਾਲ ਅੰਤਰ ਆਤਮਾ, ਸਦੀਵੀ ਸੁਖ ਤੇ ਸ਼ਾਂਤੀ ਦੀ ਅਵਸਥਾ ਵਿੱਚ ਵਿਚਰਦੀ ਹੈ। ਆਤਮਾ ਨਿਰਮਲ ਤੇ ਪਵਿੱਤਰ ਹੁੰਦੀ ਹੈ। ਇਸਦੇ ਵਿਪਰੀਤ ਬਾਹਰ-ਮੁਖੀ ਚਿੰਨ੍ਹਾਂ ਕ੍ਰਿਆਵਾਂ ਲਈ ਗੁਰਬਾਣੀ ਫ਼ੁਰਮਾਉਂਦੀ ਹੈ :

**ਅੰਤਰਿ ਕਪਟੁ ਮਹਾ ਦੁਖੁ ਪਾਇ॥** *(੧੩੪੨)*

**ਅੰਤਰਿ ਪੰਚ ਅਗਨਿ ਕਿਉ ਧੀਰਜੁ ਧੀਜੈ॥** *([illegible])*

ਵਿਖਾਵਾ ਹੋਵੇ। ਵਿਖਾਵੇ ਲਈ ਅਠਾਹਠ ਤੀਰਥਾਂ ਦਾ ਭਰਮਣ ਅਤੇ ਇਸ਼ਨਾਨ ਕਰਨ ਨਾਲ ਅੰਦਰਲੀ ਝੂਠ ਦੀ ਮੈਲ ਨਹੀਂ ਉਤਰਦੀ।

ਮਾਣਸ ਖਾਣੇ ਕਰਹਿ ਨਿਵਾਜ॥
ਛੁਰੀ ਵਗਾਇਨਿ ਤਿਨ ਗਲਿ ਤਾਗ॥ (੪੭੧)

ਭਾਵ, ਮਨੁੱਖਾਂ ਦਾ ਲਹੂ ਚੂਸਣ ਵਾਲਾ ਨਮਾਜ਼ ਪੜ੍ਹਦਾ ਹੈ, ਮਨੁੱਖਾਂ 'ਤੇ ਜ਼ੁਲਮ ਦੀ ਛੁਰੀ ਫੇਰਨ ਵਾਲਾ ਗਲ ਵਿੱਚ ਜਨੇਊ ਧਾਰਨ ਕਰਦਾ ਹੈ।

ਗੁਰੂ ਸਾਹਿਬ ਇਸ ਪੰਗਤੀ ਵਿੱਚ ਨਮਾਜ਼ ਪੜ੍ਹਨ ਜਾਂ ਜਨੇਊ ਦੀ ਨਿਖੇਧੀ ਨਹੀਂ ਕਰਦੇ, ਉਹ ਤਾਂ ਮਨੁੱਖ ਦੇ ਮਾੜੇ ਆਚਰਣ 'ਤੇ ਕਿੰਤੂ ਕਰ ਰਹੇ ਹਨ। ਭਾਵੇਂ ਉਹ ਵਿਖਾਵੇ ਮਾਤਰ ਪਵਿੱਤਰ ਧਾਰਮਿਕ ਚਿੰਨ੍ਹਾਂ ਅਤੇ ਕ੍ਰਿਆਵਾਂ ਦਾ ਧਾਰਨੀ ਹੋਵੇ। ਇਨ੍ਹਾਂ ਪੁਰਸ਼ਾਂ ਦੇ ਆਚਰਣ ਮਾੜੇ ਤੇ ਭ੍ਰਿਸ਼ਟ ਹਨ।

ਗੁਰਬਾਣੀ ਵਿੱਚ ਦੱਸੇ ਉਪਦੇਸ਼ਾਂ ਨੂੰ ਮੰਨ ਕੇ ਪ੍ਰੇਰਨਾ ਲੈਣੀ ਹੀ ਜਗਿਆਸੂ ਦਾ ਮੁੱਖ ਕਰਤੱਵ ਹੈ। ਜੋ ਪੁਰਸ਼ ਬਾਹਰਲੇ ਬਾਣੇ ਨੂੰ ਧਰਮ ਦੀ ਥਾਂ 'ਤੇ ਲਿਆ ਖੜ੍ਹਾ ਕਰਦਾ ਹੈ, ਉਸ ਦੇ ਅੰਤਰ-ਆਤਮੇ ਦੇ ਵਿਕਾਸ ਵਿੱਚ ਖੜੋਤ ਆ ਜਾਂਦੀ ਹੈ। ਗੁਰਬਾਣੀ ਵਿੱਚ ਦਰਸਾਏ ਤੱਤ ਗਿਆਨ ਦੀ ਥਾਂ ਸਰੀਰ 'ਤੇ ਧਾਰਨ ਕੀਤੇ ਚਿੰਨ੍ਹਾਂ ਦੀ ਮਹਾਨਤਾ ਨੂੰ ਮੰਨ ਲੈਂਦੇ ਹਨ। ਬਾਣੀ ਵਿੱਚ ਮਹੱਤਤਾ ਵਧੇਰੇ ਪ੍ਰੇਮਾ-ਭਗਤੀ ਦੀ ਹੈ। ਗੁਰੂ ਨਾਨਕ ਦੇਵ ਜੀ ਦਾ ਆਤਮਿਕ ਉਪਦੇਸ਼ ਤੇ ਸੰਦੇਸ਼ ਤਾਂ ਸਵੱਛ ਅਧਿਆਤਮਿਕ ਕਦਰਾਂ-ਕੀਮਤਾਂ ਅਤੇ ਸਦਾਚਾਰਕ ਗੁਣਾਂ ਨੂੰ ਗ੍ਰਹਿਣ ਕਰਨ ਦੀ ਪ੍ਰੇਰਨਾ ਹੈ। ਵੱਖੋ-ਵੱਖ ਰੰਗਾਂ ਦੀਆਂ ਪੱਗਾਂ, ਦਸਤਾਰੇ ਤੇ ਬੰਨ੍ਹਣ ਦੇ ਢੰਗ ਨਾਲ ਇਨ੍ਹਾਂ ਦਾ ਕੋਈ ਸੰਬੰਧ ਨਹੀਂ।

ਮੇਹਰ, ਸਿਦਕ, ਹੱਕ ਹਲਾਲ, ਸ਼ਰਮ, ਸੀਲ ਤੇ ਕਰਨੀ ਆਦਿ ਸ਼ਬਦਾਂ ਰਾਹੀਂ ਆਪਣੇ ਮੁਸਲਮਾਨ ਸਰੋਤਿਆਂ ਨੂੰ ਗੁਰੂ ਸਾਹਿਬ ਸਦਾਚਾਰਕ ਖ਼ੂਬੀਆਂ ਦੀ ਪ੍ਰਾਪਤੀ ਲਈ ਪ੍ਰੇਰਨਾ ਦੇਂਦੇ ਹਨ। ਸਿੱਖ ਧਰਮ ਸਤਿ, ਨਾਮ ਤੇ ਗੁਰ-ਸ਼ਬਦ ਸੇਵਾ ਦੇ ਤ੍ਰੈ-ਮੁਖੀ ਧੁਰੇ ਦੇ ਆਸਰੇ 'ਤੇ ਖੜ੍ਹਾ ਹੈ।

# ਕਥਨੀ ਤੇ ਕਰਨੀ ਵਿੱਚ ਅੰਤਰ

ਕਥਨੀ ਕਹਿ ਭਰਮੁ ਨ ਜਾਈ॥
ਸਭ ਕਥਿ ਕਥਿ ਰਹੀ ਲੁਕਾਈ॥ (੬੫੫)

ਰਹਤ ਅਵਰ ਕਛੁ ਅਵਰ ਕਮਾਵਤ॥
ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ॥ (੨੬੯)

ਅਜੋਕੇ ਸਮੇਂ ਵਿੱਚ ਇਹ ਵੇਖਣ ਵਿੱਚ ਆਇਆ ਹੈ ਕਿ ਸਾਡੀ ਆਮ ਜਨਤਾ ਦੀ ਕਥਨੀ ਤੇ ਕਰਨੀ ਵਿੱਚ ਬੜਾ ਅੰਤਰ ਹੈ। ਕਹਿੰਦੇ ਅਸੀਂ ਕੁੱਝ ਹਾਂ ਤੇ ਕਰਦੇ ਕੁੱਝ ਹਾਂ। ਆਮ ਜਨਤਾ ਤੋਂ ਇਲਾਵਾ ਰਾਜਸੀ ਤੇ ਧਾਰਮਕ ਆਗੂ ਵੀ ਇਸ ਰੁਝਾਨ ਤੋਂ ਮੁਕਤ ਨਹੀਂ ਹਨ। ਅਜੋਕੇ ਸਮੇਂ ਦੇ ਰਾਜਸੀ ਤੇ ਧਾਰਮਿਕ ਆਗੂ ਜਨਤਾ ਨੂੰ ਤਾਂ ਮਾਇਆ ਦਾ ਮੋਹ ਤਿਆਗਣ ਦਾ ਉਪਦੇਸ਼ ਦਿੰਦੇ ਹਨ, ਪਰ ਆਪ ਅੰਦਰੋਂ ਬਾਹਰੋਂ ਮਾਇਆ ਮੋਹ 'ਚ ਗ਼ਲਤਾਨ ਹਨ। ਵੱਡੀਆਂ ਧਾਰਮਿਕ ਹਸਤੀਆਂ, ਗ੍ਰੰਥੀਆਂ ਅਤੇ ਜਥੇਦਾਰਾਂ ਦੀਆਂ ਸ਼ਖ਼ਸੀਅਤਾਂ ਦੇ ਅੰਦਰੋਂ ਬਾਹਰੋਂ ਇੱਕ ਨਾ ਹੋਣ ਕਾਰਨ ਇਨ੍ਹਾਂ ਦੇ ਵਿਖਿਆਨਾਂ ਤੇ ਉਪਦੇਸ਼ਾਂ ਦਾ ਸੂਝਵਾਨ ਜਨਤਾ 'ਤੇ ਉਲਟਾ ਅਸਰ ਪੈ ਰਿਹਾ ਹੈ। ਗੁਰੂ ਨਾਨਕ ਸਾਹਿਬ ਨੇ ਸਮੇਂ ਦੇ ਪੰਡਤਾਂ, ਬ੍ਰਾਹਮਣਾਂ, ਮੁਲਾਣਿਆਂ ਦੀ ਕਥਨੀ ਤੇ ਕਰਨੀ ਵਿੱਚ ਫ਼ਰਕ ਨੂੰ ਬੜੇ ਖੁੱਲ੍ਹੇ ਸ਼ਬਦਾਂ ਰਾਹੀਂ ਆੜੇ ਹੱਥੀਂ ਲਿਆ, ਜਿਵੇਂ ਕਿ:

ਮਾਣਸ ਖਾਣੇ ਕਰਹਿ ਨਿਵਾਜ॥
ਛੁਰੀ ਵਗਾਇਨਿ ਤਿਨ ਗਲਿ ਤਾਗ॥ (੪੭੧)

ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸਮੂਹ ਗੁਰੂਆਂ ਨੇ ਮਨੁੱਖ ਨੂੰ ਦੈਵੀ ਗੁਣਾਂ ਦਾ ਧਾਰਨੀ ਬਣਾਉਣ ਲਈ ਬੜੀ ਘਾਲਣਾ ਘਾਲੀ। ਅਜੋਕੇ ਸਮੇਂ ਬਹੁਤ ਘੱਟ ਲੋਕ ਸੱਚ 'ਤੇ ਪਹਿਰਾ ਦੇਣ ਵਾਲੇ ਮਿਲਦੇ ਹਨ। ਅੱਜ ਕਹਿਣੀ ਤੇ ਕਥਨੀ ਦੇ

ਦਿੰਦੇ ਹਾਂ, ਹਾਲਾਂਕਿ ਅਜਿਹੇ ਝੂਠ ਤੋਂ ਆਸਾਨੀ ਨਾਲ ਬਚਿਆ ਜਾ ਸਕਦਾ ਹੈ। ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਜੀ ਦੇ ਆਗਮਨ ਤੋਂ ਪਹਿਲਾਂ ਦੇ ਭਾਰਤ ਦੀ ਰਾਜਸੀ ਤੇ ਧਾਰਮਿਕ ਸਥਿਤੀ ਦਾ ਇਵੇਂ ਵਰਨਣ ਕੀਤਾ ਹੈ:

**ਕੂੜੁ ਅਮਾਵਸਿ ਵਰਤਿਆ ਹਉ ਭਾਲਣਿ ਚੜ੍ਹਿਆ ਸੰਸਾਰਾ।**
**ਪਾਪ ਗਿਰਾਸੀ ਪਿਰਥਮੀ ਧਉਲੁ ਖੜਾ ਧਰਿ ਹੇਠ ਪੁਕਾਰਾ।**

*(ਵਾਰ ੧, ਪਉੜੀ ੨੯)*

ਗੁਰੂ ਨਾਨਕ ਦੇਵ ਜੀ ਇੱਕ ਸੱਚ ਦੇ ਸੂਰਜ ਤੇ ਮਾਰਤੰਡ ਸਨ। ਆਪ ਨੇ ਹਰ ਭਾਂਤ ਦੇ ਕਰਮਕਾਂਡ ਦੇ ਵਿਰੁੱਧ ਸੰਘਰਸ਼ ਕੀਤਾ। ਹਰ ਤਰ੍ਹਾਂ ਦੇ ਧਾਰਮਿਕ ਰਹੁ-ਰੀਤਾਂ ਨੂੰ ਧਾਰਨ ਕਰਨ ਵਾਲਿਆਂ ਨੂੰ ਉਪਦੇਸ਼ ਦਿੱਤਾ ਕਿ ਉਹ ਇਨ੍ਹਾਂ ਰਹੁ-ਰੀਤਾਂ ਦੇ ਅਧਿਆਤਮਿਕ ਗੁਣਾਂ ਨੂੰ ਗ੍ਰਹਿਣ ਕਰਨ ਨਹੀਂ, ਤਾਂ ਇਹ ਰਹੁ-ਰੀਤਾਂ ਕੇਵਲ ਵਿਖਾਵੇ ਦੇ ਚਿੰਨ੍ਹ ਹੀ ਬਣ ਕੇ ਰਹਿ ਜਾਣਗੀਆਂ। ਜਿਵੇਂ ਕਿ ਆਪ ਨੇ ਜਨੇਊ ਬਾਰੇ ਬਚਨ ਕੀਤਾ ਸੀ:

**ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥**
**ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥** *(੪੭੧)*

ਇਸੇ ਦਾ ਵਿਸਥਾਰ ਕਰਦਿਆਂ ਕਿਹਾ ਹੈ:

**ਤਗੁ ਨ ਇੰਦ੍ਰੀ ਤਗੁ ਨ ਨਾਰੀ॥ ਭਲਕੇ ਥੁਕ ਪਵੈ ਨਿਤ ਦਾੜੀ॥**
**ਤਗੁ ਨ ਪੈਰੀ ਤਗੁ ਨ ਹਥੀ॥ ਤਗੁ ਨ ਜਿਹਵਾ ਤਗੁ ਨ ਅਖੀ॥**
**ਵੇਤਗਾ ਆਪੇ ਵਤੈ॥ ਵਟਿ ਧਾਗੇ ਅਵਰਾ ਘਤੈ॥**
**ਲੈ ਭਾੜਿ ਕਰੇ ਵੀਆਹੁ॥ ਕਢਿ ਕਾਗਲੁ ਦਸੇ ਰਾਹੁ॥** *(੪੭੧)*

ਅਰਥਾਤ, ਸਿਰਫ਼ ਕਹਿਣ ਮਾਤਰ ਗੱਲ ਨਹੀਂ ਹੋਣੀ ਚਾਹੀਦੀ, ਤਨੋਂ ਮਨੋਂ ਉਸ 'ਤੇ ਪਹਿਰਾ ਦੇਣ ਨਾਲ ਹੀ ਗੱਲ ਬਣਦੀ ਹੈ। ਕਰਮ-ਇੰਦ੍ਰੀਆਂ ਉੱਤੇ ਨਿਰੰਤਰ ਰੱਖਣਾ ਜ਼ਰੂਰੀ ਹੈ।

# ਬਾਣੀ ਤੇ ਬਾਣੇ ਵਿੱਚ ਅੰਤਰ

ਕਈ ਨਾਦਾਨ ਪ੍ਰਚਾਰਕ ਆਪਣੇ ਭਾਸ਼ਨਾਂ ਵਿੱਚ ਪ੍ਰਚਾਰ ਕਰਦੇ ਹਨ ਕਿ ਗੁਰੂ ਸਾਹਿਬ ਨੇ ਸਿੱਖਾਂ ਨੂੰ ਬਾਣੀ ਤੇ ਬਾਣੇ ਦੀ ਬਖ਼ਸ਼ਿਸ਼ ਕੀਤੀ ਹੈ। ਉਹ ਭੁੱਲਦੇ ਹਨ ਕਿ ਬਾਣੀ ਸਦੀਵੀ ਤੇ ਅਧਿਆਤਮਿਕ ਵਿਚਾਰਾਂ ਦਾ ਅਨਮੋਲ ਖ਼ਜ਼ਾਨਾ ਹੈ। ਗੁਰਦੇਵ ਫ਼ੁਰਮਾਉਂਦੇ ਹਨ, ਬਾਣੀ ਹੀ ਮਹਾਨ ਗੁਰੂ ਹੈ:

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤ ਸਾਰੇ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥**
*(੯੮੨)*

ਗੁਰਦੇਵ ਫ਼ੁਰਮਾਉਂਦੇ ਹਨ:

**ਜਿਉ ਬੁਲਾਵਹੁ ਤਿਉ ਨਾਨਕ ਦਾਸ ਬੋਲੈ॥** *(੨੯੨)*

**ਜਿਉ ਬੁਲਾਏ ਤਿਉ ਬੋਲੀਐ ਜਾ ਆਪਿ ਬੁਲਾਏ ਸੋਇ॥** *(੩੯)*

ਇਸ ਵਿਚਾਰ ਨੂੰ ਮੁੜ ਕੇ ਇਵੇਂ ਸਪੱਸ਼ਟ ਕਰਦੇ ਹਨ:

**ਧੁਰ ਕੀ ਬਾਣੀ ਆਈ॥**
**ਤਿਨਿ ਸਗਲੀ ਚਿੰਤ ਮਿਟਾਈ॥** *(੬੨੮)*

ਬਾਣੀ ਨਾਮ ਦੀ ਵਿਆਖਿਆ ਹੈ। ਨਾਮ ਸਦੀਵੀ ਹੈ, ਹਮੇਸ਼ਾ-ਹਮੇਸ਼ਾ, ਯੁੱਗਾਂ-ਯੁੱਗਾਂ ਤੱਕ ਇਹ ਮਨੁੱਖਾਂ ਦੀ ਅਗਵਾਈ ਕਰਦਾ ਹੈ। ਗੁਰੂ ਜੀ ਫ਼ੁਰਮਾਉਂਦੇ ਹਨ:

**ਪੋਥੀ ਪਰਮੇਸਰ ਕਾ ਥਾਨੁ॥**
**ਸਾਧਸੰਗਿ ਗਾਵਹਿ ਗੁਣ ਗੋਬਿੰਦ ਪੂਰਨ ਬ੍ਰਹਮ ਗਿਆਨੁ॥** *(੧੨੨੬)*

ਪੋਥੀ ਪ੍ਰਮੇਸ਼ਵਰ ਨਹੀਂ, ਇਹ ਪ੍ਰਭੂ ਦਾ ਥਾਨ ਹੈ। ਪੋਥੀ ਵਿੱਚ ਦਿੱਤੇ ਉਪਦੇਸ਼ ਪ੍ਰਭੂ ਵਲੋਂ ਸਾਦਰ ਕੀਤੇ ਗਏ ਹਨ। ਇਹ ਸਮੱਚੀ ਮਾਨਵਤਾ ਨੂੰ ਸੱਚੇ

(Dress) ਦਾ ਇਹ ਅਰਥ ਦਿੱਤਾ ਮਿਲਦਾ ਹੈ : ਪੁਸ਼ਾਕ, ਲਿਬਾਸ, ਪਹਿਰਾਵਾ, ਵੇਸ, ਬਸਤਰ, ਵਰਦੀ, ਬਾਣਾ ਆਦਿ।

'ਅੰਗਰੇਜ਼ੀ ਪੰਜਾਬੀ ਕੋਸ਼' (ਭਾਈ ਚਤਰ ਸਿੰਘ ਜੀਵਨ ਸਿੰਘ ਅੰਮ੍ਰਿਤਸਰ) ਦੇ ਪੰਨਾ ਨੰ: 486 'ਤੇ ਬਾਣਾ ਸ਼ਬਦ ਦਾ ਅਰਥ Dress, uniform, texture of a cloth ਆਦਿ ਦਿੱਤਾ ਮਿਲਦਾ ਹੈ।

ਪੰਜਾਬੀ ਯੂਨੀਵਰਸਿਟੀ ਵਲੋਂ ਪ੍ਰਕਾਸ਼ਤ 'ਅੰਗਰੇਜ਼ੀ ਪੰਜਾਬੀ ਕੋਸ਼' ਦੇ ਪੰਨਾ ਨੰ: 310 'ਤੇ ਡਰੈੱਸ (Dress) ਸ਼ਬਦ ਦਾ ਅਰਥ ਪੋਸ਼ਾਕ, ਕੱਪੜੇ, ਵਰਦੀ, ਵਸਤਰ, ਲਿਬਾਸ, ਪਹਿਰਾਵਾ, ਵੇਸ, ਬਾਣਾ, ਬਾਹਰੀ ਰੂਪ, ਭੇਸ ਆਦਿ ਮਿਲਦਾ ਹੈ।

'ਮਹਾਨ ਕੋਸ਼' ਦੇ ਪੰਨਾ 638 'ਤੇ ਬਾਣੇ ਦੇ ਅਰਥ ਲਿਬਾਸ, ਭੇਸ, ਕਲਿਯੁਗ ਹੋਸੀ ਨੀਲਾ ਬਾਣਾ ਲਿਖਿਆ ਮਿਲਦਾ ਹੈ।

ਕਿਸੇ ਵੀ ਕੋਸ਼ ਵਿੱਚ ਬਾਣੇ ਦਾ ਅਰਥ ਰਹਿਤ ਮਰਯਾਦਾ ਨਹੀਂ ਲਿਖਿਆ ਮਿਲਦਾ। ਅਸੀਂ ਇਸ ਗੱਲ ਨਾਲ ਬਿਲਕੁਲ ਸਹਿਮਤ ਹਾਂ ਕਿ ਜੋ ਸਿੱਖ ਖੰਡੇ ਦਾ ਅੰਮ੍ਰਿਤ ਛਕ ਕੇ 'ਸਿੰਘ' ਬਣਦੇ ਹਨ, ਉਨ੍ਹਾਂ ਨੂੰ ਖੰਡੇ ਦੀ ਪਾਹੁਲ ਛਕਣ ਦੀ ਜੋ ਰਹੁ-ਰੀਤ ਮਰਯਾਦਾ, ਜਿਸਦਾ ਉਨ੍ਹਾਂ ਨੇ ਪ੍ਰਣ ਲਿਆ ਹੈ, ਉਸਨੂੰ ਅਵੱਸ਼ ਨਿਭਾਉਣਾ ਚਾਹੀਦਾ ਹੈ, ਪਰ ਬਾਣੇ ਨੂੰ ਬਾਣੀ ਜਿਹੇ ਉੱਚੇ-ਸੁੱਚੇ ਸ਼ਬਦ ਨਾਲ ਜੋੜਨਾ ਬਾਣੀ ਦਾ ਨਿਰਾਦਰ ਹੈ।

ਸਿੱਖ ਸੰਪ੍ਰਦਾਵਾਂ ਜਿਵੇਂ ਨਿਰਮਲੇ, ਉਦਾਸੀ, ਨਿਹੰਗ ਤੇ ਨਾਮਧਾਰੀ ਆਦਿ ਸਭਨਾਂ ਦੀ ਆਪੋ-ਆਪਣੀ ਪੁਸ਼ਾਕ ਹੈ। ਆਮ ਸਿੱਖਾਂ ਦੇ, ਡਾਕਟਰ, ਵਕੀਲ, ਵਾਹੀਕਾਰ ਅਤੇ ਗੰਥੀ ਆਦਿ ਦੇ ਆਪੋ-ਆਪਣੇ ਨਿਵੇਕਲੇ ਬਸਤਰ ਹਨ। ਅਜੋਕੇ ਸਮੇਂ ਸਰਦੇ-ਪੁੱਜਦੇ ਲੋਕਾਂ ਦੇ ਦਿਨ ਦੇ ਬਸਤਰ ਹੋਰ ਤੇ ਰਾਤ ਵਾਸਤੇ ਹੋਰ ਹਨ। ਦੁਨੀਆਂ ਦੇ ਵੱਖ-ਵੱਖ ਖਿੱਤਿਆਂ ਦੇ ਵਸਨੀਕ ਸਿੱਖ ਉਨ੍ਹਾਂ ਦੇਸ਼ਾਂ ਵਿੱਚ ਪ੍ਰਚੱਲਤ ਬਸਤਰ ਪਹਿਨਦੇ ਹਨ।

ਗੁਰੂ ਅਰਜਨ ਸਾਹਿਬ ਤੱਕ ਦਸਤਾਰ ਤੇ ਟੋਪੀ ਦਾ ਰਿਵਾਜ ਸੀ। ਗੁਰੂ ਅੰਗਦ ਸਾਹਿਬ ਨੂੰ ਗੱਦੀ ਸੌਂਪਣ ਵੇਲੇ ਗੁਰੂ ਨਾਨਕ ਸਾਹਿਬ ਨੇ ਸੇਲੀ ਟੋਪੀ ਤੇ ਬਾਣੀ ਦੀ ਪੋਥੀ ਅਰਪਨ ਕੀਤੀ। ਗੁਰੂ ਹਰਿਗੋਬਿੰਦ ਸਾਹਿਬ ਨੇ ਜਦੋਂ ਫ਼ੌਜੀ ਬਾਣਾ ਆਰੰਭਿਆ ਤਾਂ ਉਨ੍ਹਾਂ ਨੇ ਪਹਿਲੀ ਵਾਰੀ ਦਸਤਾਰ ਦਾ ਪ੍ਰਯੋਗ ਕੀਤਾ। ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ 1699 ਵਿੱਚ ਯੋਧੇ ਸਿੱਖਾਂ ਦੀ ਫ਼ੌਜ ਦਾ

ਵਾਲੇ ਕੱਪੜੇ ਪਹਿਨੇ। ਜਦੋਂ ਮੱਕੇ-ਮਦੀਨੇ ਵੱਲ ਗਏ ਤਾਂ ਆਪ ਨੇ ਹਾਜੀਆਂ ਵਾਲੇ ਬਸਤਰ ਪਹਿਨੇ। ਭਾਈ ਗੁਰਦਾਸ ਜੀ ਫ਼ੁਰਮਾਉਂਦੇ ਹਨ:

**ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ।**

*(ਵਾਰ ੧, ਪਉੜੀ ੨੪)*

**ਬਾਬਾ ਫਿਰਿ ਮਕੇ ਗਇਆ ਨੀਲ ਬਸਤ੍ਰ ਭਾਰੇ ਬਨਵਾਰੀ।**

*(ਵਾਰ ੧, ਪਉੜੀ ੩੨)*

ਮਹਾਰਾਜ ਦੇ ਉਦਾਸੀਆਂ ਤੋਂ ਵਾਪਸ ਪਰਤ ਕੇ ਕਰਤਾਰਪੁਰ ਨਿਵਾਸ ਕਰਨ ਬਾਰੇ ਭਾਈ ਗੁਰਦਾਸ ਜੀ ਫ਼ੁਰਮਾਉਂਦੇ ਹਨ:

**ਫਿਰਿ ਬਾਬਾ ਆਇਆ ਕਰਤਾਰ ਪੁਰਿ ਭੇਖੁ ਉਦਾਸੀ ਸਗਲ ਉਤਾਰਾ।**
**ਪਹਿਰਿ ਸੰਸਾਰੀ ਕਪੜੇ ਮੰਜੀ ਬੈਠਿ ਕੀਆ ਅਵਤਾਰਾ।**

*(ਵਾਰ ੧, ਪਉੜੀ ੩੮)*

ਕਰਤਾਰਪੁਰ ਵਿਖੇ ਬਾਬੇ ਨੇ ਆਮ ਜਨਤਾ ਵਾਲੇ ਕੱਪੜੇ ਪਹਿਨ ਲਏ। ਸੋ ਸਾਡੇ ਆਦਿ ਗੁਰੂ ਤੇ ਬਾਕੀ ਗੁਰੂ ਸਾਹਿਬਾਨ ਨੇ ਸਿੱਖਾਂ ਨੂੰ ਕੋਈ ਖ਼ਾਸ ਬਸਤਰ ਦੀ ਆਗਿਆ ਨਹੀਂ ਕੀਤੀ। ਕਿਸੇ ਇਤਿਹਾਸਿਕ ਗ੍ਰੰਥ ਜਾਂ ਹੁਕਮਨਾਮੇ ਵਿੱਚ ਇਸ ਬਾਰੇ ਲਿਖਿਆ ਨਹੀਂ ਮਿਲਦਾ। ਅਸੀਂ ਸਿੱਖ ਪ੍ਰਚਾਰਕਾਂ ਨੂੰ ਬੇਨਤੀ ਕਰਦੇ ਹਾਂ ਕਿ ਬਾਣੇ ਨੂੰ ਗੁਰੂ ਦੇ ਹੁਕਮ ਨਾਲ ਜੋੜ ਮਨਮਰਜ਼ੀ ਦੇ ਵਿਚਾਰਾਂ ਦਾ ਪ੍ਰਚਾਰ ਨਾ ਕਰਨ।

# ਧਰਮ ਤੇ ਕਰਾਮਾਤ

ਗੁਰਮੁਖ ਲਿਖਾਰੀ ਕਰਾਮਾਤ ਦੀ ਹੋਂਦ ਬਾਰੇ ਭਿੰਨ-ਭਿੰਨ ਵਿਚਾਰ ਰੱਖਦੇ ਹਨ ਅਤੇ ਉਨ੍ਹਾਂ ਵਿੱਚੋਂ ਕਈਆਂ ਦੀ ਰਾਏ ਵੀ ਸਥਿਰ ਨਹੀਂ ਰਹਿੰਦੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਭਗਤ-ਬਾਣੀ ਕਰਾਮਾਤਾਂ ਦੀ ਸਾਖ ਭਰਦੀ ਹੈ। ਭਗਤਾਂ ਨੇ ਪ੍ਰਚੱਲਤ ਤੇ ਪੁਰਾਤਨ ਗਾਥਾਵਾਂ ਨੂੰ ਇੰਨ-ਬਿੰਨ, ਟੂਕ-ਮਾਤਰ, ਆਪਣੇ ਸ਼ਬਦਾਂ ਵਿੱਚ ਵਰਣਨ ਕੀਤਾ ਹੈ। ਸਿੱਖ ਇਤਿਹਾਸ ਵਿੱਚੋਂ ਕਰਾਮਾਤਾਂ ਦਾ ਜ਼ਿਕਰ ਗੁਰੂ ਸਾਹਿਬ ਨਾਲ ਜੁੜਿਆ ਹੋਇਆ ਵੀ ਮਿਲਦਾ ਹੈ। ਸਾਡੇ ਇਤਿਹਾਸਕਾਰ ਵੀ ਪੁਰਾਤਨ ਗਾਥਾਵਾਂ ਤੋਂ ਪ੍ਰਭਾਵਿਤ ਹੋ ਕੇ ਗੁਰੂ ਸਾਹਿਬਾਨ ਦੀਆਂ ਕਥਾਵਾਂ ਨੂੰ ਪੌਰਾਣਿਕ ਢੰਗ ਅਨੁਸਾਰ ਵਿਸਥਾਰ ਵਿੱਚ ਬਿਆਨ ਕਰਦੇ ਹਨ, ਪਰ ਜੇਕਰ ਇਸ ਮਸਲੇ ਨੂੰ ਨਿਰੋਲ ਗੁਰਬਾਣੀ ਦੇ ਆਧਾਰ ਉੱਤੇ ਵਿਚਾਰਿਆ ਜਾਵੇ ਤਾਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਗੁਰੂ ਨਾਨਕ ਸਾਹਿਬ ਅਤੇ ਉਨ੍ਹਾਂ ਦੇ ਉੱਤਰਾਧਿਕਾਰੀ ਗੁਰੂ ਸਾਹਿਬਾਨ ਨੇ ਕਰਾਮਾਤਾਂ ਦੀ ਹੋਂਦ ਨੂੰ ਸਵੱਛ ਨਹੀਂ ਮੰਨਿਆ। ਕਰਾਮਾਤੀ ਅਤੇ ਚਮਤਕਾਰੀ ਉਪਯੋਗੀਆਂ ਨੂੰ, ਨਾਮ ਸਿਮਰਨ ਦੀ ਪ੍ਰੇਰਨਾ ਦਿੱਤੀ ਹੈ।

'ਕਰਾਮਾਤ' ਅਰਬੀ ਦਾ ਸ਼ਬਦ ਹੈ ਅਤੇ ਉਨ੍ਹਾਂ ਅਲੌਕਿਕ ਸ਼ਕਤੀਆਂ ਵਾਸਤੇ ਵਰਤਿਆ ਗਿਆ ਹੈ, ਜਿਨ੍ਹਾਂ ਦੁਆਰਾ ਪ੍ਰਚੱਲਤ ਅਨਹੋਣੀ ਬਾਤ ਹੋ ਸਕੇ। ਕਰਾਮਾਤਾਂ ਦਾ ਦੂਸਰਾ ਨਾਂਅ ਸਿੱਧੀ ਵੀ ਹੈ ਅਤੇ ਸਿੱਧ ਹਮੇਸ਼ਾ ਹੱਠਯੋਗ ਦੀਆਂ ਕਠਿਨ ਸਰੀਰਕ ਕ੍ਰਿਆਵਾਂ ਦੇ ਆਸਰੇ ਕਰਾਮਾਤੀ ਤਾਕਤਾਂ ਨੂੰ ਹਾਸਲ ਕਰਨ ਦਾ ਲਕਸ਼ ਸਾਹਮਣੇ ਰੱਖਦੇ ਸਨ। ਸਿੱਧਾਂ ਦੇ ਗ੍ਰੰਥਾਂ ਅਨੁਸਾਰ, ਅੱਠ ਪ੍ਰਕਾਰ ਦੀਆਂ ਸਿੱਧੀਆਂ ਮੰਨੀਆਂ ਗਈਆਂ :

1.-2. ਸਰੀਰ ਦੇ ਅਕਾਰ ਨੂੰ ਛੋਟਾ ਤੇ ਵੱਡਾ ਕਰ ਸਕਣਾ।

3.-4. ਸਰੀਰ ਦੇ ਭਾਰ ਨੂੰ ਵਧਾ ਘਟਾ ਸਕਣਾ। ਸਿੱਧ ਆਪਣੀ ਇੱਛਾ

ਇਨ੍ਹਾਂ ਵਿੱਚੋਂ ਕਈ ਸਿੱਧੀਆਂ ਤਾਂ ਮਨੋ-ਵਿਗਿਆਨੀ ਵੀ ਮੰਨਦੇ ਹਨ। ਜਿਵੇਂ ਨੰ: 6, 7 ਅਤੇ 8 ਵਾਲੀਆਂ ਸਿੱਧੀਆਂ ਮਨੋ-ਵਿਗਿਆਨਕ ਢੰਗ ਦੁਆਰਾ ਸਹੀ ਮੰਨੀਆਂ ਜਾ ਸਕਦੀਆਂ ਹਨ। ਮਨੁੱਖੀ ਮਨ ਦੇ ਖੋਜ-ਵਿਗਿਆਨੀ ਮਨ ਦੇ ਹੇਠ ਲਿਖੇ ਭਾਗ ਮੰਨਦੇ ਹਨ:

1. **ਚੇਤਨ ਮਨ** : ਇਹ ਮਨ ਦਾ ਵੱਡਾ ਭਾਗ ਹੈ, ਜਿਸ ਦਾ ਮਨੁੱਖ ਹਰ ਸਮੇਂ ਉਪਯੋਗ ਕਰਦਾ ਹੈ। ਜਾਗਰਿਤ ਅਵਸਥਾ ਵਿੱਚ ਚੇਤਨ ਮਨ ਹੀ ਸੋਚਦਾ ਹੈ, ਸਮਝਦਾ ਤੇ ਕਰਮ-ਖੇਤਰ ਵੱਲ ਮਨੁੱਖ ਨੂੰ ਪ੍ਰੇਰਦਾ ਹੈ।

2. **ਅੱਧ ਚੇਤਨ ਮਨ** : ਇਹ ਚੇਤਨ ਮਨ ਤੋਂ ਘੱਟ ਸੁਚੇਤ ਹੈ। ਪੁਰਾਣੀਆਂ ਯਾਦਾਂ, ਥੋੜ੍ਹੇ ਜਿਹੇ ਪ੍ਰੀਸ਼ਰਮ ਨਾਲ ਉਘੜ ਕੇ ਚੇਤਨਤਾ ਵਿੱਚ ਆ ਜਾਂਦੀਆਂ ਹਨ।

3. **ਅਚੇਤ ਮਨ** : ਇਹ ਮਨ ਦੀ ਡੂੰਘੀ ਗਹਿਰਾਈ ਵਿੱਚ ਪੁਰਾਣੀਆਂ ਯਾਦਾਂ ਅਤੇ ਘਟਨਾਵਾਂ ਨੂੰ ਸਾਂਭ ਕੇ ਰੱਖਦਾ ਹੈ, ਜੋ ਸਮੇਂ-ਸਮੇਂ ਉਭਰ ਕੇ ਚੇਤਨ ਮਨ ਦਾ ਭਾਗ ਬਣ ਸਕਦੀਆਂ ਹਨ। ਮਨ ਦੀਆਂ ਡੂੰਘੀਆਂ ਤਹਿਆਂ ਵਿੱਚ ਦੱਬੀਆਂ ਘਟਨਾਵਾਂ ਅਤੇ ਵੇਗ ਕਦੀ-ਕਦੀ ਉਪਰ ਤਰ ਕੇ ਸੁਪਨੇ ਦੇ ਰੂਪ ਵਿੱਚ ਪ੍ਰਗਟ ਹੁੰਦੇ ਹਨ ਜਾਂ ਹਿਪਨੋਟਿਜ਼ਮ ਦੀ ਅਵਸਥਾ ਵਿੱਚ ਮਨ ਦੀ ਡੂੰਘਾਈ ਤੱਕ ਪਹੁੰਚਿਆ ਜਾ ਸਕਦਾ ਹੈ।

4. **ਪਰਮ-ਸੁਚੇਤ-ਮਨ (ਸੁਪਰ ਕਾਨਸ਼ੀਸੀਅਸ)** : ਇਹੋ ਜਿਹੇ ਪੁਰਸ਼ ਅਲੌਕਿਕ ਦਿਮਾਗ਼ੀ ਸ਼ਕਤੀਆਂ ਦੇ ਮਾਲਕ ਹੁੰਦੇ ਹਨ। ਮਸ਼ਹੂਰ ਗਿਆਨੀ, ਵਿਗਿਆਨੀ, ਅਚਾਰੀਆ, ਕੋਮਲ ਕਲਾ ਦੇ ਮਾਹਿਰ, ਮਹਾਨ ਕਵੀ ਤੇ ਲਿਖਾਰੀ ਇਸੇ ਸ਼੍ਰੇਣੀ ਵਿੱਚੋਂ ਹੁੰਦੇ ਹਨ।

5. **ਮਨ-ਪ੍ਰਯੋਗ ਬਿਨਾਂ ਸੁਚੇਤ ਸੂਖਮ ਸੂਝ (ਐਕਸਟਰਾ ਸੈਨਸੋਰੀਅਸ ਪਰਸੈਪਸ਼ਨ)** : ਇਹ ਮਨ ਤੋਂ ਵੀ ਕੋਈ ਉਪਰਲੀ ਸ਼ਕਤੀ ਹੈ, ਜਿਥੇ ਅਸਥੂਲ ਮਨ ਦੀ ਪਹੁੰਚ ਨਹੀਂ। ਵਿਗਿਆਨੀ ਇਸ ਦੀ ਹੋਰ ਖੋਜ ਕਰ ਰਹੇ ਹਨ। ਪਰ ਜਿਥੋਂ ਤੱਕ ਹੁਣ ਤੱਕ ਗਿਆਨ ਪ੍ਰਾਪਤ ਹੋਇਆ ਹੈ, ਉਸ ਦੇ ਆਧਾਰ 'ਤੇ ਇਹ ਕਿਹਾ ਜਾ ਸਕਦਾ ਹੈ ਕਿ ਇਹੋ ਜਿਹੇ ਅਲੌਕਿਕ ਪੁਰਸ਼ ਅਗਮ-ਨਿਗਮ ਦੀ ਜਾਣਕਾਰੀ ਦੇ ਸਕਦੇ ਹਨ। ਇਨ੍ਹਾਂ ਦੇ ਮਨ ਦੂਰ-ਦਰਸ਼ੀ ਹੁੰਦੇ ਹਨ। ਇਹ ਭੂਤ ਅਤੇ ਭਵਿੱਖ ਵਿੱਚ ਵੇਖ ਸਕਦੇ ਹਨ। ਇਸੇ ਲਈ ਇਨ੍ਹਾਂ ਵਿੱਚ ਵਾਕ-ਸਿੱਧੀ ਦੀ

ਮਨੁੱਖਾਂ ਨੂੰ ਪ੍ਰਭਾਵਿਤ ਕਰ ਸਕਦੇ ਹਨ ਅਤੇ ਉਨ੍ਹਾਂ ਦੇ ਮਨਾਂ ਨੂੰ ਪ੍ਰੇਰ ਕੇ ਕਠਿਨ ਤੋਂ ਕਠਿਨ ਸਮੇਂ ਵਿੱਚ ਵੀ ਮਨ ਦਾ ਸੰਤੁਲਨ ਡਾਵਾਂਡੋਲ ਨਹੀਂ ਹੋਣ ਦੇਂਦੇ। ਸਤਿਗੁਰੂਆਂ ਅਤੇ ਮਹਾਂਪੁਰਸ਼ਾਂ ਵਿੱਚ ਕੋਈ ਇਹੋ ਜਿਹੀ ਹੀ ਕਰਾਮਾਤੀ ਸ਼ਕਤੀ ਕੰਮ ਕਰਦੀ ਹੈ ਜਿਸ ਨਾਲ ਅਧਰਮੀਆਂ ਨੂੰ ਧਰਮੀ, ਨਾਸਤਿਕਾਂ ਨੂੰ ਆਸਤਿਕ, ਆਲਸੀਆਂ ਨੂੰ ਕਰਮ-ਯੋਗੀ ਆਪਣੀ ਪਵਿੱਤਰ ਛੋਹ ਨਾਲ ਬਣਾ ਦੇਂਦੇ ਹਨ।

ਕਰਾਮਾਤਾਂ ਦਾ ਸਤਿ ਹੋਣਾ ਹਿੰਦੂ-ਸਿੱਖਾਂ ਦੀਆਂ ਪੁਸਤਕਾਂ ਤੋਂ ਛੁੱਟ, ਈਸਾਈਆਂ, ਯਹੂਦੀਆਂ ਅਤੇ ਮੁਸਲਮਾਨਾਂ ਦੇ ਗ੍ਰੰਥਾਂ ਵਿੱਚ ਵੀ ਮਿਲਦਾ ਹੈ, ਸਗੋਂ ਇਨ੍ਹਾਂ ਮਜ਼ਹਬਾਂ ਵਿੱਚ ਪੈਗ਼ੰਬਰ ਹੋਣ ਲਈ ਕਰਾਮਾਤੀ ਹੋਣਾ ਲਾਜ਼ਮੀ ਹੈ। ਪਰ ਗੁਰੂ ਸਾਹਿਬ ਨੇ ਪਰਮਾਤਮਾ ਦੀਆਂ ਨਿਆਮਤਾਂ ਨੂੰ ਹੀ ਕਰਾਮਾਤ ਮੰਨਿਆ ਹੈ:

**ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ॥**
**ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ॥**

*(ਵਾਰ ਆਸਾ: ੨, ੨੩, ੪੭੪-੭੫)*

ਗੁਰੂ ਨਾਨਕ ਸਾਹਿਬ ਦਾ ਦ੍ਰਿੜ੍ਹ ਵਿਸ਼ਵਾਸ ਸੀ ਕਿ ਪਰਮਾਤਮਾ ਨੇ ਮਨੁੱਖ ਨੂੰ ਪਵਣੁ, ਪਾਣੀ, ਅਗਨੀ ਆਦਿ ਸ਼ਕਤੀਆਂ ਦੀਆਂ ਵਡਮੁੱਲੀਆਂ ਦਾਤਾਂ ਬਖ਼ਸ਼ੀਆਂ ਹਨ। ਇਨ੍ਹਾਂ ਤੋਂ ਸੰਸਾਰ ਦੀ ਰਚਨਾ ਹੋਈ। ਪਰਮਾਤਮਾ ਨੇ ਮਨੁੱਖ-ਮਾਤਰ ਲਈ ਹਰ ਭਾਂਤ ਦੇ ਆਹਾਰ ਪੈਦਾ ਕੀਤੇ ਤੇ ਮਨੁੱਖ ਨੂੰ ਇਨ੍ਹਾਂ ਦੀ ਵਰਤੋਂ ਕਰਨ ਦੀ ਬਲ, ਬੁੱਧੀ ਬਖ਼ਸ਼ੀ ਤਾਂ ਜੋ ਮਨੁੱਖ ਇਨ੍ਹਾਂ ਦਾ ਸਹੀ ਉਪਯੋਗ ਕਰ ਸਕੇ। ਇਹ ਅਨਮੋਲ ਦਾਤਾਂ ਹੀ ਸਭ ਤੋਂ ਵੱਡੀ ਕਰਾਮਾਤ ਹਨ। ਨਿਰੰਕਾਰ ਦੀ ਰਚਨਾ ਆਪਣੇ ਆਪ ਵਿੱਚ ਵੱਡੀ ਕਰਾਮਾਤ ਹੈ, ਜੋ ਮਨੁੱਖ ਨੂੰ ਵਿਸਮਾਦ ਦੀ ਅਵਸਥਾ ਵਿੱਚ ਲੈ ਜਾਂਦੀ ਹੈ।

ਸਿੱਖ ਧਰਮ ਉੱਤੇ ਕਈ ਨਾਜ਼ੁਕ ਘੜੀਆਂ ਆਈਆਂ। ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਜਹਾਂਗੀਰ ਵੱਲੋਂ ਬੰਦੀ ਬਣਾ ਕੇ ਸ਼ਹੀਦ ਕਰਨਾ ਅਤੇ ਬਾਲ-ਗੁਰੂ ਹਰਿਗੋਬਿੰਦ ਸਾਹਿਬ ਨੂੰ ਗਵਾਲੀਅਰ ਦੇ ਕਿਲ੍ਹੇ ਵਿੱਚ ਨਜ਼ਰਬੰਦ ਕਰਨਾ ਆਦਿ ਸਿੱਖ ਇਤਿਹਾਸ ਦੇ ਵੱਡੇ ਦੁਖਦਾਈ ਕਾਂਡ ਸਨ, ਪਰ ਗੁਰੂ ਨਾਨਕ ਸਾਹਿਬ ਜੀ ਦੇ ਉੱਤਰਾਧਿਕਾਰੀ 'ਹੁਕਮਿ ਰਜਾਈ ਚਲਣਾ' ਦੇ ਮਹਾਂਵਾਕ ਉੱਤੇ ਹਮੇਸ਼ਾ ਪਹਿਰਾ ਦੇਂਦੇ ਰਹੇ। ਨਿਰੰਕਾਰ ਦੇ ਭਾਣੇ 'ਤੇ ਸ਼ਾਕਰ ਰਹੇ। ਗੁਰੂ ਅਰਜਨ ਸਾਹਿਬ 'ਤੇਰਾ ਕੀਆ ਮੀਠਾ ਲਾਗੈ' ਦੇ ਅਸੂਲ 'ਤੇ ਸਿਦਕ ਕਦਮੀ ਨਾਲ ਨਿਭੇ।

ਤੀਜਾ ਕਠਿਨ ਸਮਾਂ ਸ੍ਰੀ ਆਨੰਦਪੁਰ ਸਾਹਿਬ ਛੱਡਣ ਦਾ ਸੀ, ਜਿਸ ਦੇ ਫਲਸਰੂਪ ਚੌਹਾਂ ਸਾਹਿਬਜ਼ਾਦਿਆਂ ਅਤੇ ਪੂਜ ਮਾਤਾ ਗੁਜਰੀ ਜੀ ਦੀ ਸ਼ਹੀਦੀ ਹੋਈ। ਸਿੱਖ ਸੰਗਤ ਨੇ ਹਿਰਦੇ-ਵੇਦਿਕ ਅਤੇ ਬੇਮਿਸਾਲ ਕੁਰਬਾਨੀਆਂ ਦੇ ਕੇ ਵਕਤ ਦੀ ਨਜ਼ਾਕਤ ਨੂੰ ਹੌਸਲੇ ਤੇ ਦ੍ਰਿੜ੍ਹਤਾ ਨਾਲ ਨਿਭਾਹਿਆ।

ਅੰਤ ਵਿੱਚ ਬਾਬਾ ਬੰਦਾ ਸਿੰਘ ਬਹਾਦੁਰ ਨੂੰ ਸਿੱਖਾਂ ਦਾ ਸਮਾਜਿਕ ਅਤੇ ਰਾਜਸੀ ਆਗੂ ਥਾਪ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪੂਜਯ ਗੁਰਦੇਵ ਪਿਤਾ ਵਾਂਗ ਸ਼ਹਾਦਤ ਦਾ ਜਾਮ ਪੀਤਾ। ਸ੍ਰੀ ਅਕਾਲ ਪੁਰਖ ਦੀ ਰਜ਼ਾ ਨੂੰ ਸਿਰ ਮੱਥੇ 'ਤੇ ਮੰਨਦੇ ਹੋਏ ਕਿਸੇ ਭਾਂਤ ਦੀ ਚਮਤਕਾਰੀ ਕਰਾਮਾਤ ਦਾ ਆਸਰਾ ਨਹੀਂ ਤੱਕਿਆ। ਜਦੋਂ ਸਿਰਾਂ ਉਪਰ ਦੁੱਖਾਂ ਦੇ ਪਹਾੜ ਟੁੱਟਣ ਸਮੇਂ ਗੁਰੂ ਸਾਹਿਬਾਨ ਨੇ ਕਰਾਮਾਤ ਦਾ ਆਸਰਾ ਨਹੀਂ ਲਿਆ ਤਾਂ ਛੋਟੀ ਮੋਟੀ ਘਟਨਾ ਲਈ ਕਰਾਮਾਤ ਨੂੰ ਗੁਰੂ-ਵਿਅਕਤੀ ਪ੍ਰਯੋਗ ਵਿੱਚ ਨਹੀਂ ਸੀ ਲਿਆ ਸਕਦੇ। ਸਤਿਗੁਰਾਂ ਨੇ ਆਪਣੀ ਬਾਣੀ ਵਿੱਚ ਵੀ ਇਸੇ ਤਰ੍ਹਾਂ ਦੇ ਉਪਦੇਸ਼ ਦਿੱਤੇ ਹਨ। ਸਤਿਗੁਰੂਆਂ ਨੇ ਤਿਆਗ, ਤਪ ਤੇ ਕੁਰਬਾਨੀ ਦਾ ਲਾਸਾਨੀ ਜਜ਼ਬਾ ਭਰ ਦਿੱਤਾ, ਜਿਸ ਕਾਰਨ ਉਹ ਹਰ ਕੁਰਬਾਨੀ ਨੂੰ ਸਿਦਕਦਿਲੀ ਅਤੇ ਖ਼ੁਸ਼ੀ ਨਾਲ ਕਬੂਲਦੇ ਰਹੇ। ਬਾਬਾ ਬੰਦਾ ਸਿੰਘ ਜੀ ਬਹਾਦਰ ਨੇ ਜਮੂਰਾਂ ਨਾਲ ਤਨ ਦਾ ਮਾਸ ਚੁੰਡਵਾਇਆ ਅਤੇ ਭਾਈ ਮਨੀ ਸਿੰਘ ਜੀ ਜਿਹੇ ਗੁਰਸਿੱਖਾਂ ਨੇ ਬੰਦ-ਬੰਦ ਕਟਵਾ ਕੇ ਵੀ 'ਸੀ ਤੱਕ' ਨਹੀਂ ਸੀ ਕੀਤੀ। ਇਨ੍ਹਾਂ ਲਾਸਾਨੀ ਕਰਤੱਵਾਂ ਦਾ ਦ੍ਰਿਸ਼ ਸੰਸਾਰ ਦੇ ਲੋਕਾਂ ਨੇ ਵਚਿੱਤਰ ਅਤੇ ਹੈਰਾਨੀਜਨਕ ਸਥਿਤੀ ਵਿੱਚ ਦਿੱਲੀ ਅਤੇ ਲਾਹੌਰ ਵਿੱਚ ਵੇਖਿਆ। ਜੇ ਕਿਸੇ ਨੂੰ ਇਕ ਮਧੂ-ਮੱਖੀ ਡੰਗ ਮਾਰ ਜਾਏ ਤਾਂ ਪੁਰਸ਼ ਬੇਹਾਲ ਹੋ ਕੇ ਚੀਕਦਾ ਹੈ, ਪਰ ਧੰਨ ਸਨ ਉਹ ਗੁਰੂ ਕੇ ਲਾਲ ਜਿਨ੍ਹਾਂ ਬਿਨਾਂ ਰੰਜ, ਗ਼ਮ ਅਤੇ ਨਿੰਮੋਝੂਣ ਹੋਣ ਦੇ, ਇਸ ਅਤਿ ਦੁਖਦਾਈ ਘੜੀ ਵਿੱਚ ਵੀ ਚਮਤਕਾਰੀ ਤੇ ਲਾਸਾਨੀ ਸ਼ਹੀਦੀ ਦਾ ਜਾਮ ਖ਼ੁਸ਼ੀ ਨਾਲ ਪੀਤਾ। ਕਿਸੇ ਜਾਬਰ ਅਤੇ ਜ਼ਾਲਮ ਹਾਕਮ ਦੀ ਈਨ ਨਹੀਂ ਮੰਨੀ।

**ਹਮ ਕਾਹੂ ਕੀ ਕਾਣਿ ਨ ਕਢਤੇ ਅਪਨੇ ਗੁਰ ਪਰਸਾਦੇ॥**

*(ਰਾਮਕਲੀ, ਕਬੀਰ ਜੀ ੯੬੯)*

ਇਤਿਹਾਸ ਸਾਖੀ ਹੈ ਕਿ ਜਦੋਂ ਗੁਰੂ ਨਾਨਕ ਸਾਹਿਬ ਸਿੱਧਾਂ ਨੂੰ ਮਿਲੇ, ਤਾਂ ਉਨ੍ਹਾਂ ਨੇ ਗੁਰੂ ਸਾਹਿਬ ਨੂੰ ਕਰਾਮਾਤ ਦਿਖਾਉਣ ਲਈ ਆਖਿਆ। ਭਾਈ ਗੁਰਦਾਸ ਜੀ ਨੇ ਆਪਣੀ ਵਾਰ ਵਿੱਚ ਇਸ ਦਾ ਜਿਕਰ ਇਉਂ ਕੀਤਾ ਹੈ:

ਗੁਰੂ ਨਾਨਕ ਸਾਹਿਬ ਨੇ ਸਪੱਸ਼ਟ ਸ਼ਬਦਾਂ ਵਿੱਚ ਆਪਣੇ ਵਿਚਾਰ ਪ੍ਰਗਟ ਕੀਤੇ ਹਨ ਕਿ ਉਨ੍ਹਾਂ ਨੂੰ ਸੰਗਤ ਅਤੇ ਬਾਣੀ ਦਾ ਹੀ ਆਸਰਾ ਹੈ। ਨਿਰੰਕਾਰ ਦੇ ਨਾਮ ਤੋਂ ਬਿਨਾਂ ਹੋਰ ਕਿਸੇ ਕਰਾਮਾਤ ਨੂੰ ਉਹ ਨਹੀਂ ਮੰਨਦੇ। ਗੁਰੂ ਸਾਹਿਬ ਨੇ ਜਪੁਜੀ ਸਾਹਿਬ ਵਿੱਚ **'ਰਿਧਿ ਸਿਧਿ ਅਵਰਾ ਸਾਦ'** ਫ਼ੁਰਮਾਇਆ ਹੈ। ਰਿੱਧੀਆਂ ਸਿੱਧੀਆਂ ਦੇ ਸੁਆਦ ਹੋਰ ਲੋਕਾਂ ਨੂੰ ਹਨ, ਗੁਰੂ ਸਾਹਿਬ ਆਪਣੇ ਆਪ ਨੂੰ ਰਿੱਧੀਆਂ ਸਿੱਧੀਆਂ ਤੋਂ ਬੇ-ਬਾਕ ਸਮਝਦੇ ਸਨ।

ਬਾਬਰ ਦੇ ਭਾਰਤ ਵਰਸ਼ ਉੱਤੇ ਹਮਲਾ ਕਰਨ ਸਮੇਂ ਲੋਧੀਆਂ ਨੂੰ ਪੰਡਿਤਾਂ, ਮੌਲਾਣਿਆਂ ਤੇ ਹੋਰ ਬਨਾਵਟੀ ਪੀਰਾਂ ਫ਼ਕੀਰਾਂ ਨੇ ਯਕੀਨ ਦੁਆਇਆ ਕਿ ਉਹ ਯੰਤਰਾਂ ਮੰਤਰਾਂ ਨਾਲ ਮੁਗ਼ਲਾਂ ਦੀ ਫ਼ੌਜ ਨੂੰ ਨਸ਼ਟ ਕਰ ਦੇਣਗੇ ਜਾਂ ਉਨ੍ਹਾਂ ਨੂੰ ਰਣ ਖੇਤਰ ਵਿੱਚ ਨਕਾਰਾ ਬਣਾ ਦੇਣਗੇ। ਇਸ ਦਾ ਨਿਰਣਾ ਗੁਰੂ ਨਾਨਕ ਸਾਹਿਬ ਨੇ ਆਪਣੀ ਬਾਣੀ ਵਿੱਚ ਇਉਂ ਕੀਤਾ:

**ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ॥**
**ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ॥**
**ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ॥੪॥**

*(ਰਾਗ ਆਸਾ ਮ: ੧, ੪੧੭, ੪੧੮)*

(ਕਿਸੇ ਪੀਰ ਫ਼ਕੀਰ ਦੀ ਕਰਾਮਾਤ ਦਾ ਵੱਸ ਨਾ ਚੱਲਿਆ। ਮੁਗ਼ਲ ਫ਼ੌਜ ਨੇ ਘਰ-ਘਾਟ ਸਾੜ ਦਿੱਤੇ ਅਤੇ ਸ਼ਹਿਜ਼ਾਦੇ ਖ਼ੁਆਰ ਹੋਏ। ਪੀਰ ਫ਼ਕੀਰਾਂ ਦੇ ਜੰਤਰ-ਮੰਤਰ ਕੋਈ ਅਸਰ ਨਾ ਕਰ ਸਕੇ ਅਤੇ ਕੋਈ ਮੁਗ਼ਲ ਵੀ ਅੰਨ੍ਹਾ ਨਾ ਹੋਇਆ ਅਤੇ ਨਾ ਹੀ ਪੀਰ-ਫ਼ਕੀਰ ਕੋਈ ਕਰਾਮਾਤ ਵਿਖਾ ਸਕੇ।)

**ਦਸਮ ਗ੍ਰੰਥ** ਦੇ ਚਰਿਤ੍ਰ 374 ਅਨੁਸਾਰ ਇੱਕ ਔਰਤ ਚਲਿੱਤਰ ਨਾਲ ਭਵਾਨੀ ਦੇਵੀ ਦਾ ਰੂਪ ਧਾਰਨ ਕਰਦੀ ਹੈ। ਪੰਡਤ-ਮੁੱਲਾਂ ਉਸ ਦੀ ਪ੍ਰਸਿੱਧੀ ਨੂੰ ਜਰ ਨਹੀਂ ਸਕਦੇ ਅਤੇ ਉਸਨੂੰ ਆਖਦੇ ਹਨ ਕਿ ਉਹ ਕੋਈ ਕਰਾਮਾਤ ਦਿਖਾਵੇ। ਉਸ ਨੇ ਉਨ੍ਹਾਂ ਨੂੰ ਧਰਮ ਦੇ ਠੇਕੇਦਾਰ ਦਾ ਮਿਹਣਾ ਦੇਂਦਿਆ ਹੋਇਆਂ, ਕਰਾਮਾਤ ਦਿਖਾਉਣ ਦਾ ਕਿਹਾ। ਜਦੋਂ ਉਹ ਕਰਾਮਾਤ ਨਾ ਦਿਖਾ ਸਕੇ ਤਾਂ ਬਨਾਉਟੀ ਭਵਾਨੀ ਨੇ ਰਾਜੇ ਨੂੰ ਚਾਰ ਕਰਾਮਾਤਾਂ ਦੀ ਭਰੇ ਰਾਜ ਦਰਬਾਰ ਵਿੱਚ ਇਉਂ ਵਿਆਖਿਆ ਕਰਕੇ ਦੱਸੀ।

ਸ੍ਰੀ ਦਸਮ ਗ੍ਰੰਥ ਵਿੱਚ ਇਹ ਪ੍ਰਸੰਗ ਇਸ ਤਰ੍ਹਾਂ ਦਰਜ ਹੈ:

**ਏਕ ਨਾਰਿ ਇਹ ਨਗਰ ਭਨਿਜੈ॥ ਨਾਮ ਹਿੰਗਲਾ ਦੇਇ ਕਹਿਜੈ॥**

ਹੋਏ। ਦੇਵੀ ਨੂੰ ਫੜ ਕੇ ਰਾਜੇ ਪਾਸ ਪੁੱਜੇ ਤੇ ਕਰਾਮਾਤ ਦਿਖਾਉਣ ਲਈ ਆਖਣ ਲੱਗੇ:

ਗਹਿ ਲੈ ਗਏ ਤਾਹਿ ਨਿਰਪ ਪਾਸ।
ਕਹਤ ਭਏ ਇਹ ਬਿਧਿ ਉਪਹਾਸ।
ਕਰਾਮਾਤ ਕਛੁ ਹਮਹਿ ਦਿਖਾਇ।
ਕੈ ਨ ਭਵਾਨੀ ਨਾਮੁ ਕਹਾਇ।

ਭਵਾਨੀ ਨੇ ਉੱਤਰ ਵਿੱਚ ਰਾਜੇ ਨੂੰ ਇਉਂ ਸੰਬੋਧਨ ਕੀਤਾ:

॥ਅੜਿੱਲ॥ ਮੁਸਲਮਾਨ ਮਸਜਿਦਿਹਿ ਅਲਹਿ ਘਰ ਭਾਖਈ॥
ਬਿਪ੍ਰ ਲੋਗ ਪਾਹਨ ਕੌ ਹਰਿ ਹਰਿ ਰਾਖਹੀ॥
ਕਰਾਮਾਤ ਜੋ ਮੁਹਿਏ ਪ੍ਰਥਮ ਬਤਾਇ ਹੈ॥
ਹੋ ਤਿਹ ਪਾਛੈ ਕਛ ਹਮਹੂੰ ਇਨੈ ਦਿਖਾਇ ਹੈ॥

ਮੁਸਲਮਾਨ ਮਸਜਿਦ ਨੂੰ ਰੱਬ ਦਾ ਘਰ ਦੱਸਦੇ ਹਨ ਤੇ ਬ੍ਰਾਹਮਣ ਪੱਥਰ ਨੂੰ ਹਰੀ ਕਰਕੇ ਪੂਜਦੇ ਹਨ।

"ਰਾਜਨ ਪਹਿਲਾਂ ਇਹ ਕਰਾਮਾਤ ਵਿਖਾਣ ਤੇ ਇਸ ਤੋਂ ਉਪਰੰਤ ਮੈਂ ਕੁੱਝ ਕਰਕੇ ਦੱਸਾਂਗੀ।"

ਇਹ ਸੁਣ ਕੇ ਮੌਲਾਣਿਆਂ, ਬ੍ਰਾਹਮਣਾਂ ਅਤੇ ਜੋਗੀ ਜੰਗਮਾਂ ਦੀ ਤਾਂ ਖਾਨਿਉਂ ਗਈ। ਆਏ ਸਨ ਨਿਮਾਜ਼ ਬਖ਼ਸ਼ਾਉਣ ਲਈ ਤੇ ਉਲਟੇ ਰੋਜ਼ੇ ਗਲ ਪੈ ਗਏ, ਵਾਲੀ ਗੱਲ ਬਣ ਗਈ। ਜਦੋਂ ਉਹ ਕੋਈ ਕਰਾਮਾਤ ਨਾ ਵਿਖਾ ਸਕੇ ਤਾਂ ਕਈਆਂ ਨੂੰ ਚਾਬਕਾਂ ਨਾਲ ਕੁੱਟ ਪਈ। ਅੱਗੇ ਚੱਲ ਕੇ ਲਿਖਿਆ ਮਿਲਦਾ ਹੈ:

ਰੋਦਨ ਵੈ ਕਰਤੇ ਭਏ ਕਿਸੂ ਨ ਆਈ ਬਾਤ॥
ਤਬ ਰਾਜੈ ਉਹੋ ਨਾਰਿ ਕੋ ਬਚਨ ਕਹਾ ਮੁਸਕਾਤ॥

ਰਾਜੇ ਨੇ ਮੁਸਕਰਾਉਂਦਿਆਂ ਆਖਿਆ, "ਇਨ੍ਹਾਂ ਬ੍ਰਾਹਮਣਾਂ ਮੁਲਾਣਿਆਂ ਆਦਿ ਨੇ ਤਾਂ ਕੋਈ ਕਰਾਮਾਤ ਨਹੀਂ ਵਿਖਾਈ। ਦੇਵੀ ਜੀ, ਤੁਸੀਂ ਕਰਾਮਾਤ ਵਿਖਾਉ।" ਦੇਵੀ ਨੇ ਉੱਤਰ ਵਿੱਚ ਇਉਂ ਸੰਬੋਧਨ ਕੀਤਾ:

1. ਪਹਿਲੀ ਕਰਾਮਾਤ ਤਲਵਾਰ ਹੈ, ਇਸ ਦਾ ਤੇਜ ਤੇ ਡਰ ਜਗਤ ਮੰਨਦਾ ਹੈ। ਚੌਦਾਂ ਲੋਕਾਂ ਵਿੱਚ ਇਸ ਦਾ ਬੋਲਬਾਲਾ ਹੈ। ਹਾਰ, ਜਿੱਤ ਕੇ ਮਾਰਨ ਦੀ ਸ਼ਕਤੀ ਇਸ ਦੀ ਤਿੱਖੀ ਧਾਰ ਤੋਂ ਉਤਪੰਨ ਹੁੰਦੀ ਹੈ।

ਜਾਤੀ ਅਮੀਰ ਤੇ ਗ਼ਰੀਬ ਸ਼੍ਰੇਣੀਆਂ ਵਿੱਚ ਵੰਡੀ ਹੋਈ ਹੈ। ਇਸ ਦੀ ਅਣਹੋਂਦ ਦੇ ਕਾਰਨ ਮਨੁੱਖ ਦਰ ਦਰ ਭੀਖ ਮੰਗਣ ਲਈ ਮਜਬੂਰ ਹੁੰਦਾ ਹੈ। ਮਾਇਆ ਵੀ ਚਮਤਕਾਰੀ ਸ਼ਕਤੀ ਹੈ। ਦੇਵੀ ਨੇ ਮੁੜ ਆਖਿਆ, "ਇਨ੍ਹਾਂ ਚਾਰਾਂ ਸ਼ਕਤੀਆਂ ਤੋਂ ਵਧੇਰੇ ਕਿਸੇ ਦੀ ਸਮਰੱਥਾ ਹੈ ਤਾਂ ਦੱਸੋ ਨਹੀਂ ਤਾਂ ਮੈਨੂੰ ਜੋ ਡੰਨ ਲਾਇਆ ਜਾਵੇ ਪ੍ਰਵਾਨ ਹੈ।" ਰਾਜੇ ਨੇ ਦੇਵੀ ਦੇ ਯੋਗ ਤੇ ਮਾਕੂਲ ਉੱਤਰ 'ਤੇ ਪ੍ਰਸੰਨਤਾ ਪ੍ਰਗਟ ਕਰਦੇ ਹੋਏ ਦੇਵੀ ਨੂੰ ਬਹੁਤ ਪਦਾਰਥ ਦਾਨ ਦੇ ਕੇ ਵਿਦਾ ਕੀਤਾ।

ਗੁਰੂ ਗੋਬਿੰਦ ਸਿੰਘ ਜੀ ਨੇ ਵੀ ਅੰਮ੍ਰਿਤ ਛਕਾਉਣ ਸਮੇਂ ਤਲਵਾਰ ਦੀ ਯੋਗ ਵਰਤੋਂ ਨੂੰ ਹੀ ਕਰਾਮਾਤ ਮੰਨਿਆ। ਇਸ ਦੀ ਵਰਤੋਂ ਦੇ ਬਲ ਨਾਲ ਖ਼ਾਲਸਾ ਫ਼ੌਜ ਨੇ ਜਰਵਾਣਿਆਂ ਦੇ ਜ਼ੁਲਮ ਦੇ ਦਰਿਆ ਦਾ ਮੂੰਹ ਮੋੜ ਕੇ ਪੂਰਬ ਤੋਂ ਪੱਛਮ ਵੱਲ ਕਰ ਦਿੱਤਾ। ਸਿੱਖ ਰਾਜ ਸਾਕਾਰ ਰੂਪ ਵਿੱਚ ਉਭਰ ਕੇ ਸਾਹਮਣੇ ਆਇਆ।

ਕਰਾਮਾਤਾਂ ਬਹੁਤ ਕਰਕੇ ਪਾਖੰਡ ਤੇ ਪ੍ਰਪੰਚ (ਹੇਰਾਫੇਰੀ) ਹੀ ਹੁੰਦਾ ਹੈ। ਜੇਕਰ ਧਾਰਮਿਕ ਆਗੂ ਇਹੋ ਜਿਹੇ ਵਿਖਾਵੇ ਕਰਦੇ ਹਨ ਤਾਂ ਉਹ ਆਪਣੇ ਆਪ ਨੂੰ ਜਾਦੂ-ਤਮਾਸ਼ਾ ਵਿਖਾਉਣ ਵਾਲੇ ਵਾਂਗ ਨੀਵੇਂ ਪੱਧਰ 'ਤੇ ਲਿਆ ਖੜ੍ਹਾ ਕਰਦੇ ਹਨ। ਕਈ ਸੁਚੱਜੇ ਜਾਦੂ-ਤਮਾਸ਼ਾ ਵਿਖਾਉਣ ਵਾਲੇ, ਘੜੀ ਨੂੰ ਦੌਰੀ ਡੰਡੇ ਨਾਲ ਰਗੜ ਕੇ ਫਿਰ ਸਾਬਤ ਬਣਾ ਕੇ ਵਿਖਾ ਦੇਂਦੇ ਹਨ। ਆਪਣੇ ਹੱਥ ਦੀ ਸਫ਼ਾਈ ਨਾਲ ਆਪਣੇ ਹੱਥ ਵਿਚਲੀ ਵਸਤੂ ਦੂਜੇ ਦੀ ਜੇਬ ਵਿੱਚ ਪਹੁੰਚਾ ਦੇਂਦੇ ਹਨ। ਮੂੰਹ ਵਿੱਚੋਂ ਵਸਤੂਆਂ ਦੇ ਅੰਬਾਰ ਕੱਢ ਕੇ ਲਾ ਸਕਦੇ ਹਨ। ਇਹ ਕਰਤੱਵ ਮਨ-ਪਰਚਾਵੇ ਦਾ ਸਾਧਨ ਤਾਂ ਭਾਵੇਂ ਹੋਣ, ਪਰ ਇਹ ਸਾਡਾ ਸੁਆਰ ਕੁੱਝ ਨਹੀਂ ਸਕਦੇ, ਨਾ ਹੀ ਇਹ ਕਿਸੇ ਧਰਮ ਦਾ ਅੰਗ ਬਣ ਸਕਦੇ ਹਨ। ਇਹ ਦੁਨਿਆਵੀ ਪ੍ਰਪੰਚ ਤੋਂ ਵਧ ਹੋਰ ਕੁੱਝ ਵੀ ਨਹੀਂ। ਆਤਮਿਕ ਸੋਝੀ ਮਨੁੱਖ ਨੂੰ ਰੱਬ ਨਾਲ ਅਭੇਦ ਕਰਦੀ ਹੈ। ਪੁਰਸ਼ ਦੇ ਜੀਵਨ-ਚਰਿੱਤਰ ਵਿੱਚ ਦੈਵੀ ਗੁਣਾਂ ਦਾ ਪਰਵੇਸ਼ ਹੁੰਦਾ ਹੈ। ਮਨੁੱਖ ਮਾਇਆ ਦੀ ਪਕੜ ਤੋਂ ਬਚਾਅ ਰੱਖਣ ਦੀ ਯੋਗਤਾ ਪ੍ਰਾਪਤ ਕਰਦਾ ਹੈ। ਕਰਾਮਾਤਾਂ ਪੁਰਸ਼ ਨੂੰ ਪ੍ਰਕਿਰਤੀ ਤੇ ਮਾਇਕ ਵਸਤੂ ਨਾਲ ਜਕੜਦੀਆਂ ਹਨ। ਪੁਰਸ਼ ਦੀ ਬਿਰਤੀ ਮਾਇਆ-ਜਾਲ ਵਿੱਚ ਉਲਝ ਕੇ ਰਹਿ ਜਾਂਦੀ ਹੈ।

ਗੁਰਮਤਿ ਨੇ 'ਕਰਾਮਾਤ' ਨਾਲੋਂ, ਹੁਕਮ ਅਥਵਾ ਭਾਣੇ 'ਤੇ ਸ਼ਾਕਰ ਰਹਿਣ ਨੂੰ ਉੱਤਮ ਮੰਨਿਆ ਹੈ। ਗੁਰਵਾਕ :

**ਸਭੁ ਕਿਛੁ ਹੁਕਮੇ ਆਵਦਾ ਸਭ ਕਿਛ ਹਕਮੇ ਜਾਇ॥**

# ਦਸਮ ਗ੍ਰੰਥ ਬਾਰੇ ਕੁੱਝ ਵਿਚਾਰ

ਦਸਮ ਗ੍ਰੰਥ ਵਿੱਚ ਦਸਮ ਪਾਤਸ਼ਾਹ ਦੀ 'ਸ੍ਰੀ ਮੁਖ ਵਾਕ ਪਾਤਸ਼ਾਹੀ ੧੦' ਸਿਰਲੇਖ ਵਾਲੀਆਂ ਰਚਨਾਵਾਂ ਆਟੇ ਵਿੱਚ ਲੂਣ ਬਰਾਬਰ ਹਨ। ਗੁਰੂ ਦਰਬਾਰ ਵਿੱਚ 52 ਕਵੀ ਸਨ। ਕਈ ਹੋਰ ਵੀ ਸਮੇਂ ਸਮੇਂ ਚੱਕਰ ਮਾਰਦੇ ਰਹਿੰਦੇ ਸਨ। ਦਸਮ ਪਾਤਸ਼ਾਹ ਜੀ ਕਵੀਆਂ ਪਾਸੋਂ ਸਾਹਿੱਤ, ਮਿਥਿਹਾਸ ਦੀ ਰਚੀ ਕਾਵਿ ਰਚਨਾ ਸੁਣਦੇ। ਇਨ੍ਹਾਂ ਵਿੱਚ ਦੇਵੀ-ਦੇਵਤਿਆਂ ਤੇ ਦੈਂਤਾਂ ਦੇ ਜੰਗਾਂ-ਯੁੱਧਾਂ ਦਾ ਵਰਣਨ ਹੁੰਦਾ। ਇਹੋ ਜਿਹੀਆਂ ਰਚਨਾਵਾਂ ਸਿੱਖ ਯੋਧਿਆਂ ਨੂੰ ਦੇਸ਼, ਧਰਮ ਲਈ ਜਾਨਾਂ ਵਾਰਨ ਲਈ ਉਤਸ਼ਾਹਤ ਕਰਨ ਲਈ ਸਨ। ਪੁਰਾਣਿਕ ਰਚਨਾਵਾਂ ਦਾ ਇਤਿਹਾਸ ਨਾਲ ਦੂਰ ਦਾ ਵੀ ਸਬੰਧ ਨਹੀਂ। ਕਵੀਆਂ ਦੀਆਂ ਰਚਨਾਵਾਂ ਵਿੱਚੋਂ ਰਾਮ, ਸ਼ਾਮ ਅਤੇ ਕਾਲੀ (ਦਾਸ) ਆਦਿ ਦੇ ਨਾਮ ਵੇਖੇ ਜਾ ਸਕਦੇ ਹਨ।*

'ਪਾਤਸ਼ਾਹੀ ੧੦' ਸਿਰਲੇਖਾਂ ਦਾ ਭਾਵ, ਰਚਨਾ ਦਸਵੇਂ ਪਾਤਸ਼ਾਹ ਦੇ ਹਜ਼ੂਰੀ ਕਵੀਆਂ ਦੀ ਹੈ। ਜਿਵੇਂ ਅਜੋਕੇ ਸਮੇਂ ਰਾਗੀ ਜਥੇ ਆਪਣੇ ਨਾਮ ਨਾਲ ਹਜ਼ੂਰੀ ਰਾਗੀ ਲਿਖਦੇ ਹਨ, ਜਿਸਦਾ ਭਾਵ ਹੁੰਦਾ ਹੈ ਕਿ ਰਾਗੀ ਜਥੇ ਦਾ ਸਬੰਧ ਕਿਸੇ ਸਮੇਂ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਨਾਲ ਰਿਹਾ ਸੀ ਜਾਂ ਅੱਜ ਵੀ ਹੈ।

ਕਵੀਆਂ ਦੀਆਂ ਰਚਨਾਵਾਂ ਵਿੱਚ ਤਿੰਨ ਵੱਡੇ ਦੋਸ਼ ਹਨ, ਜਿਨ੍ਹਾਂ ਵਿੱਚ (1) ਕਾਲ ਦੋਸ਼ (ਸੱਯਦ, ਮੁਗ਼ਲ ਤੇ ਪਠਾਣਾਂ ਦਾ ਤ੍ਰੇਤੇ ਵਿੱਚ ਲਿਖਿਆ ਹੋਣਾ) (2) ਇਤਿਹਾਸਿਕ ਤੱਥਾਂ ਦੇ ਵਿਪਰੀਤ (ਕ੍ਰਿਸ਼ਨ ਸਮੇਂ ਦੇ ਯੁੱਧਾਂ ਵਿੱਚ ਸਿੰਘਾਂ ਦਾ ਵਰਣਨ ਹੈ, ਜਿਵੇਂ ਜਰਾਸੰਧ, ਰਾਜਾ ਖੜਗ ਸਿੰਘ, ਕਰਮ ਸਿੰਘ, ਸੂਰਤ ਸਿੰਘ, ਜਗਤ ਸਿੰਘ ਆਦਿ)। (3) ਪ੍ਰਚੱਲਤ ਕਥਾਵਾਂ ਦੇ ਵਿਪਰੀਤ ਰਚਨਾ। ਸਭ ਤੋਂ ਵੱਡਾ ਦੋਸ਼ ਅਸ਼ਲੀਲਤਾ ਹੈ (ਚਰਿਤ੍ਰੋ-ਪਾਖਿਆਨ ਵਿੱਚ ਔਰਤ-ਮਰਦ ਦੇ ਸਬੰਧਾਂ

ਵਪਾਰੀ ਇੱਕ ਕਦਮ ਹੋਰ ਅੱਗੇ ਵਧੇ ਤੇ ਧਨ ਕਮਾਉਣ ਲਈ ਇਸਨੂੰ "ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ" ਸਿਰਲੇਖ ਹੇਠ ਛਾਪ ਦਿੱਤਾ।

ਸੰਤ ਬਾਬਾ ਵਿਰਸਾ ਸਿੰਘ ਜੀ ਗੋਬਿੰਦ ਸਦਨ, ਨਵੀਂ ਦਿੱਲੀ ਵਾਲਿਆਂ ਨੇ ਪੰਜ ਜਿਲਦਾਂ ਵਿੱਚ ਬਹੁਤ ਸੁੰਦਰ ਵਿਆਖਿਆ ਸਣੇ ਸ੍ਰੀ ਦਸਮ ਗ੍ਰੰਥ ਸਾਹਿਬ ਪ੍ਰਕਾਸ਼ਤ ਕੀਤਾ ਹੈ। ਇਸ ਦੀਆਂ ਦੋ ਜਿਲਦਾਂ (ਚੌਥੀ ਤੇ ਪੰਜਵੀਂ) ਚਰਿਤ੍ਰੋ ਪਾਖਿਆਨ (ਤ੍ਰਿਆਚਰਿਤ) ਦੀਆਂ ਹਨ। ਇਹ ਕਾਮ-ਸੂਤਰ ਦਾ ਪ੍ਰਭਾਵ ਦੇਂਦੀਆਂ ਹਨ। 1428 ਪੰਨਿਆਂ ਦੇ ਗ੍ਰੰਥ ਵਿੱਚੋਂ 580 ਪੰਨੇ ਚਰਿਤ੍ਰੋ ਪਾਖਿਆਨ ਦੇ ਹਨ।

## ਸਿੱਖਾਂ ਵਿੱਚ 'ਦਸਮ ਗ੍ਰੰਥ' ਦੀ ਮਹਾਨਤਾ

ਸ੍ਰੀ ਹਜ਼ੂਰ ਸਾਹਿਬ ਨਾਂਦੇੜ ਅਤੇ ਤਖ਼ਤ ਸ੍ਰੀ ਪਟਨਾ ਸਾਹਿਬ ਵਿਖੇ ਇਹ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਂਗ ਹੀ ਪ੍ਰਕਾਸ਼ਤ ਕੀਤਾ ਜਾਂਦਾ ਹੈ। ਇਸਦੇ ਅਖੰਡ ਪਾਠ, ਸਪਤਾਹਿਕ ਪਾਠ ਹੁੰਦੇ ਹਨ। ਵਾਕ ਲੈਣ ਲਈ ਨਿਸ਼ਾਨੀਆਂ ਰੱਖੀਆਂ ਹੁੰਦੀਆਂ ਹਨ ਤਾਂ ਜੋ ਚਰਿੱਤ੍ਰ ਪਾਖਿਆਨ ਵਾਕ ਦਾ ਭਾਗ ਨਾ ਬਣ ਸਕੇ।

ਚਰਿਤ੍ਰੋ-ਪਾਖਿਆਨ ਨੂੰ ਸ਼੍ਰੋਮਣੀ ਕਮੇਟੀ ਨੇ ਸ: ਸੰਤੋਖ ਸਿੰਘ ਚੰਡੀਗੜ੍ਹ ਵਾਲਿਆਂ ਵਲੋਂ ਪੁੱਛਣ 'ਤੇ 'ਦਸਮ ਪਾਤਸ਼ਾਹ' ਦੀ ਰਚਨਾ ਨਹੀਂ ਮੰਨਿਆ। ਪੰਜਾਬੀ ਵਿਸ਼ਵ ਵਿਦਿਆਲਾ ਪਟਿਆਲਾ ਨੇ ਵੀ ਦਸਮ ਗ੍ਰੰਥ ਦੇ ਵਿਆਖਿਆ ਸਹਿਤ ਛਾਪੇ ਭਾਗਾਂ ਵਿੱਚ ਤ੍ਰਿਆ ਚਰਿੱਤਰ ਨੂੰ ਨਹੀਂ ਛਾਪਿਆ। ਉਨ੍ਹਾਂ ਵੀ ਚਰਿਤਰੋ-ਪਾਖਿਆਨ ਨੂੰ ਗੁਰੂ ਕ੍ਰਿਤ ਰਚਨਾ ਸਵੀਕਾਰ ਨਹੀਂ ਕੀਤਾ।

ਦਸਮ ਪਾਤਸ਼ਾਹ ਦੇ ਸਮੇਂ ਦਸਮ ਗ੍ਰੰਥ ਦਾ ਕੋਈ ਵਜੂਦ ਨਹੀਂ ਸੀ। ਆਪ ਜੀ ਦੇ 15 ਸਾਲਾਂ ਮਗਰੋਂ ਭਾਈ ਮੰਨਾ ਸਿੰਘ ਜੀ ਨੇ ਵੱਖੋ-ਵੱਖ ਪੋਥੀਆਂ ਨੂੰ ਲੱਭ ਕੇ ਇਸਨੂੰ ਇੱਕ ਜਿਲਦ ਵਿੱਚ ਸੰਕਲਨ ਕੀਤਾ। ਫਲਸਰੂਪ ਕਵੀਆਂ ਦੀਆਂ ਰਚਨਾਵਾਂ, ਗੁਰੂ ਜੀ ਦੀ ਕ੍ਰਿਤ ਨਾਲ ਇਕੱਠੀਆਂ ਹੋ ਗਈਆਂ।

ਗਿਆਨੀ ਗਿਆਨ ਸਿੰਘ ਜੀ ਦੇ 'ਪੰਥ ਪ੍ਰਕਾਸ਼' ਨਿਵਾਸ ੩੬, ਅੰਕ ੧੯ ਵਿੱਚ ਵਿਚਾਰ ਪ੍ਰਕਾਸ਼ਤ ਹਨ:

**ਜੋ ਅਬ ਗ੍ਰੰਥ ਦਸਮ ਗੁਰ ਦੇਰਾ**
**ਕੇਹਲਾਵਤ ਮੰਧ ਪੰਥ ਵਡੇਰਾ॥**

ਇਹ ਸੁਣ ਦਸਮੇਂ ਗੁਰੂ ਉਚਾਰੀ॥
ਗੁਰੂ ਅਰਜਨ ਬਡ ਭਏ ਉਪਕਾਰੀ॥
ਤਿਨ ਕੀ ਨਹਿ ਬਰਾਬਰੀ ਚਹੀਏ॥
ਨਾ ਹਮ ਕਰੈ ਨਾ ਤੁਮ ਫਿਰ ਕਹੀਏ॥

ਕੇਸਰ ਸਿੰਘ ਛਿੱਬਰ 'ਬੰਸਾਵਲੀਨਾਮੇ' ਵਿੱਚ ਇਵੇਂ ਵਰਣਨ ਕਰਦਾ ਹੈ:

ਸੰਮਤ ਸਤਾਰਾ ਸੈ ਪਚਵੰਜੇ
ਸਿਖਾ ਸਾਹਿਬਾ ਅਗੇ ਬਿਨੰਤੀ ਸੀ ਕੀਤੀ
ਗ਼ਰੀਬ ਨਿਵਾਜ ਜੇ ਬਚਨ ਹੋਵੇ ਤਾ
ਦੋਹਾ ਗ੍ਰੰਥਾਂ ਦੀ ਜਿਲਦ
ਇਕ ਚਾਹੀਐ ਕਰਿ ਲੀਤੀ।
ਸਾਹਿਬਾ ਬਚਨ ਕੀਤਾ ਏਹਿ ਆਦਿ ਗੁਰੂ ਹੈ ਗ੍ਰੰਥ
ਉਹੁ ਅਸਾਡੀ ਖੇਡ ਹੈ ਜੁਦਾ ਰਹੇ ਮਨ ਮੰਥ।

ਗੁਰੂ ਜੀ ਚਾਹੁੰਦੇ ਸਨ ਕਿ ਆਪ ਦੀਆਂ ਅਧਿਆਤਮਿਕ ਬਾਣੀਆਂ ਸੈਂਚੀਆਂ ਵਿੱਚ ਹੀ ਰਹਿਣ। ਬਾਕੀ ਰਚਨਾ ਜੋ ਆਪ ਦੀ ਬਾਣੀ ਸਿੱਧ ਨਹੀਂ ਹੁੰਦੀ, ਉਸਨੂੰ ਵੱਖਰਾ ਹੀ ਰਹਿਣ ਦਿੱਤਾ ਜਾਵੇ। ਇਸਦੇ ਸੰਕੇਤ ਇਤਿਹਾਸ ਵਿੱਚੋਂ ਮਿਲਦੇ ਹਨ। ਇਨ੍ਹਾਂ ਬਚਨਾਂ ਦੀ ਉਲੰਘਣਾ ਅਵੱਸ਼ ਹੋ ਰਹੀ ਹੈ। ਪ੍ਰਸਿੱਧ ਸਾਹਿੱਤਕਾਰਾਂ ਨੇ ਕਵਿਤਾ ਵਿੱਚ ਸਭ ਤੋਂ ਵੱਡਾ ਦੋਸ਼ ਅਸ਼ਲੀਲਤਾ (ਨੰਗੇਜ) ਨੂੰ ਮੰਨਿਆ ਹੈ। ਦਸਮ ਗ੍ਰੰਥ ਵਿੱਚ ਤ੍ਰਿਆ ਚਰਿਤਰਾਂ ਦੇ ਪੜ੍ਹਨ ਤੋਂ ਇਹ ਦੋਸ਼ ਬੇਸ਼ਰਮੀ ਦੀਆਂ ਸਭ ਹੱਦਾਂ ਟੱਪ ਗਏ ਹਨ। ਧੀਆਂ-ਭੈਣਾਂ ਤੇ ਮਾਵ੍ਹਾਂ ਸਨਮੁਖ ਪੜ੍ਹੀਆਂ ਨਹੀਂ ਜਾ ਸਕਦੀਆਂ। ਵੰਨਗੀ ਮਾਤਰ:

ਅਖਾ ਦੋਹਾ ਦੇ ਵਿੱਚ ਸੁਰਮੇ ਨੂੰ ਪਾਇ ਪਿਆਰੀ
ਭੰਗ ਨੂੰ ਚੜ੍ਹਾਇਕੇ ਅਫੀਮ ਘਣੀ ਖਾਇਕੇ
ਖੇਲ ਸਾਰੀ ਰਾਤ ਦਾ ਮਚਾਵਣਾ

ਇਸ ਤੋਂ ਵੱਧ ਅਸ਼ਲੀਲਤਾ ਵੀ ਹੈ ਜੋ ਦੇਣੀ ਮੁਨਾਸਬ ਨਹੀਂ ਸਮਝਿਆ। ਚਰਿਤਰੋ ਪਾਖਿਆਨ ਦੇ ਅੰਤ ੪੦੪੧ ਚਰਿਤ੍ਰ ਜਿਸ ਵਿੱਚ ਮਹਾਕਾਲ ਦੇਵਤਾ ਦਾ ਸ੍ਵਾਸ ਵੀਰਜ ਦੈਂਤ ਨਾਲ ਜੰਗ ਦਾ ਵਰਣਨ ਹੈ। ਵਿਚਾਰਨ ਯੋਗ ਹੈ ਜਦੋਂ ਉਹ ਮਾਰਿਆ ਜਾਂਦਾ ਹੈ ਤਾਂ ਵਰਣਨ ਹੈ:

ਇਕ ਵਾਰ ਮੇਰੇ ਮਿੱਤਰ ਚੌਧਰੀ ਤਾਰਿਕ ਆਜ਼ਮ ਵਕੀਲ ਰਾਵਲਪਿੰਡੀ (ਪਾਕਿਸਤਾਨ) ਤੋਂ ਅਸਾਨੂੰ ਮਿਲਣ ਲਈ ਅੰਮ੍ਰਿਤਸਰ ਆਏ। ਸ਼ਾਮ ਦੇ ਸਮੇਂ ਅਸੀਂ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਨੂੰ ਪਧਾਰੇ। ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਗ੍ਰੰਥੀ ਸਿੰਘ ਚੌਪਈ ਦਾ ਪਾਠ ਉੱਚੀ ਸੁਰ ਨਾਲ ਕਰ ਰਿਹਾ ਸੀ—ਆਵਾਜ਼ ਕੰਨੀਂ ਪਈ:

**ਅਬ ਰਛਾ ਮੇਰੀ ਤੁਮ ਕਰੋ, ਸਿਖਯ ਉਬਾਰਿ ਅਸਿਖਯ ਸੰਘਰੋ॥**
**ਦੁਸ਼ਟ ਜਿਤੇ ਉਠਵਤ ਉਤਪਾਤਾ॥**
**ਸਕਲ ਮਲੇਛ ਕਰੋ ਰਣਘਾਤਾ॥**

ਚੌਧਰੀ ਸਾਹਿਬ ਮੈਨੂੰ ਮੁਖ਼ਾਤਿਬ ਹੋ ਕੇ ਆਖਣ ਲੱਗੇ, ਸਾਰੇ ਮੁਸਲਮਾਨਾਂ ਨੂੰ ਮਲੇਛ ਗਿਣਿਆ ਜਾਂਦਾ ਹੈ ਤੇ ਕਾਮਨਾ ਕਰ ਰਹੇ ਹਨ ਕਿ ਸਭ ਦਾ ਨਾਸ ਰਣ ਵਿੱਚ ਹੋਵੇ। ਇੱਕ ਪਾਸੇ ਤਾਂ ਅਰਦਾਸ ਬੇਨਤੀ ਕਰਦਿਆਂ ਨਾਮ ਦੀ ਚੜ੍ਹਦੀ ਕਲਾ ਤੇ ਸਰਬੱਤ ਦਾ ਭਲਾ ਲੋਚਦੇ ਹੋ ਤੇ ਦੂਜੇ ਪਾਸੇ ਮਲੇਛ ਦਾ ਰਣ ਵਿੱਚ ਨਾਸ ਹੋਣ ਦੀ ਕਾਮਨਾ ਕਰ ਰਹੇ ਹੋ। ਇਹ ਗੱਲ ਅਜੋੜ ਹੈ।

"ਮੈਂ ਆਖਿਆ ਮਲੇਛ ਦਾ ਭਾਵ ਮੁਸਲਮਾਨ ਨਹੀਂ, ਇਸਦਾ ਅਰਥ ਹੈ ਭੈੜੀ; ਮਲ ਇੱਛਾ (ਸੋਚਣੀ) ਵਾਲਾ। ਚੌਧਰੀ ਸਾਹਿਬ ਬੋਲੇ ਡਾਕਟਰ ਜੀ, ਤੁਸੀਂ ਮੈਨੂੰ ਟਾਲ ਗਏ ਹੋ। ਇਹ ਚੌਪਈ ਮਹਾ ਕਾਲ (ਦੇਵਤੇ) ਦੀ ਉਸਤਤਿ ਵਿੱਚ ਉਚਾਰੀ ਹੋਈ ਹੈ। "ਪੁਨ ਰਾਛਸ ਕਾ ਕਾਟਾ ਸੀਸਾ" ਵਾਲਾ ਬੰਦ ਕੁੱਝ ਸਮੇਂ ਤੋਂ ਨਹੀਂ ਪੜ੍ਹਿਆ ਜਾਂਦਾ ਕਿਉਂਕਿ ਉਸ ਤੋਂ ਸਾਫ਼ ਪ੍ਰਤੀਤ ਹੁੰਦਾ ਹੈ ਕਿ ਇਹ ਕਿਸੇ ਦੇਵਤੇ ਦੇ ਸਬੰਧ ਵਿੱਚ ਹੈ। ਇਹ ਤੁਕਾਂ ਸਨਾਤਨੀ ਸਿੱਖ ਪੁਜਾਰੀਆਂ/ਗ੍ਰੰਥੀਆਂ ਨੇ ਸ਼ਾਮਲ ਕੀਤੀਆਂ ਸਨ।

1920 ਵਿੱਚ ਗੁਰਦੁਆਰਾ ਸੁਧਾਰ ਸਮੇਂ ਅਦਲਾ-ਬਦਲੀ ਹੋਈ। ਅਕਾਲ ਉਸਤਤਿ ਦੀ ਮੁੱਢਲੀ ਚੌਪਈ "**ਹਮਰੀ ਕਰੋ ਹਾਥ ਦੇ ਰਛਾ**" ਰਹਿਣ ਦਿੱਤੀ। "**ਪ੍ਰਣਵੋ ਆਦਿ ਏਕੰਕਾਰ॥ ਜਲ ਥਲ ਮਹੀਅਲ ਕੀਓ ਪਸਾਰਾ॥ ਆਦਿ ਪੁਰਖ ਅਬਗਤ ਅਬਨਾਸੀ॥ ਲੋਕ ਚਤ੍ਰ ਦਸ ਜੋਤਿ ਪ੍ਰਕਾਸੀ॥** ਗੁਰੂ ਸਾਹਿਬ ਦੀ ਹੈ।

**ਅਜਿਹੇ ਵਿਚਾਰਾਂ ਦਾ ਪ੍ਰਗਟਾਵਾ ਕਰਦਿਆਂ ਸ: ਸ਼ਮਸ਼ੇਰ ਸਿੰਘ** 'ਅਸ਼ੋਕ' ਲਿਖਦੇ ਹਨ: "ਇਸ ਚੌਪਈ ਦੇ ਅਰਥ ਜਿਹੜੀ "ਹਮਰੀ ਕਰੋ ਹਾਥ ਦੇ

ਦਸਮ ਗ੍ਰੰਥ ਦੀ ਚੰਡੀ ਦੀ ਵਾਰ ਵਿੱਚੋਂ "ਵਾਰ ਸ੍ਰੀ ਭਗਉਤੀ ਜੀ ਕੀ ਪਾਤਸ਼ਾਹੀ ੧੦ ਪਉੜੀ ਪ੍ਰਿਥਮ ਭਗਉਤੀ ਸਿਮਰਕੇ ਗੁਰੂ ਨਾਨਕ ਲਈਂ ਧਿਆਇ" ਸਿੱਖਾਂ ਨੂੰ ਦੇਵੀ ਪੂਜਕ ਬਣਾਉਣ ਲਈ ਇਸਦੇ ਨਾਲ (ਅਰਦਾਸ ਨਾਲ) ਜੋੜ ਦਿੱਤੀ, ਜੋ ਹੁਣ ਤੱਕ ਉਸੇ ਤਰ੍ਹਾਂ "ਕਵੀਓ ਵਾਚ ਬੇਨਤੀ ਚੌਪਈ" ਵਾਂਗ ਹੀ ਬਾਕਾਇਦਾ ਪ੍ਰਚੱਲਤ ਹੈ। ਸਿੱਖ ਪੰਥ ਦੀ ਇਸ ਕਮਜ਼ੋਰੀ ਨੂੰ ਸਿੱਖ ਰਾਜ ਸਮੇਂ ਵਿੱਚ ਹੀ ਸਭ ਤੋਂ ਪਹਿਲਾਂ ਪਿਸ਼ਾਵਰ ਦੇ ਪ੍ਰਸਿੱਧ ਸਮਾਜ ਸੁਧਾਰਕ ਬ੍ਰਹਮ ਗਿਆਨੀ ਬਾਬਾ ਦਿਆਲ ਜੀ ਨੇ ਬੜੀ ਖ਼ੂਬੀ ਨਾਲ ਪਕੜਿਆ ਤੇ ਆਪਣੀ ਨਵੀਂ ਚਲਾਈ ਜਾ ਰਹੀ ਨਿਰੰਕਾਰੀ ਲਹਿਰ ਵਿੱਚ ਇਹ ਵਾਰ ਭਗਉਤੀ ਦਾ ਅਰਦਾਸਾ ਦੇਵੀ ਪੂਜਕ ਕਹਿ ਕੇ ਉੱਕਾ ਬੰਦ ਕਰ ਦਿੱਤਾ। ਇਹ ਗੁਰਮਤੀ ਅਰਦਾਸਾ ਹੁਣ ਤੱਕ ਰਾਵਲਪਿੰਡੀ ਦੇ ਨਿਰੰਕਾਰੀਆਂ ਵਿੱਚ ਉਸੇ ਤਰ੍ਹਾਂ ਪ੍ਰਚੱਲਤ ਹੈ।"

ਦਸਮ ਗ੍ਰੰਥ ਬਾਰੇ ਚਰਚਾ ਗਰਮ ਹੈ। ਵਿਦਵਾਨਾਂ ਅਤੇ ਖੋਜੀਆਂ ਨੂੰ ਬਿਨੈ ਕਰਾਂਗਾ ਕਿ ਇਹੋ ਜਿਹੇ ਮਸਲੇ ਇੱਕ ਦਿਨ ਵਿੱਚ ਹੱਲ ਨਹੀਂ ਹੁੰਦੇ। ਕਈ ਪੀੜ੍ਹੀਆਂ ਤੋਂ ਚੱਲੀਆਂ ਆ ਰਹੀਆਂ ਪ੍ਰਥਾਵਾਂ ਨਾਲ ਭਾਵੁਕਤਾ ਦਾ ਸਬੰਧ ਹੋ ਜਾਣਾ ਅਵੱਸ਼ਕ ਹੈ। ਫਿੱਕੇ ਸ਼ਬਦ ਇੱਕ ਦੂਜੇ ਵਿਰੁੱਧ ਲਿਖਣ ਬੋਲਣ ਤੋਂ ਸੰਕੋਚ ਕਰਨਾ ਹੀ ਮਸਲੇ ਨੂੰ ਵਿਚਾਰਨ ਦਾ ਰਾਹ ਪੱਧਰਾ ਕਰਦਾ ਹੈ। ਘੋਖ ਸਮੇਂ ਵਰਤੇ ਜੋੜੇ ਸ਼ਬਦਾਂ ਕਾਰਨ ਕਠਿਨਾਈ ਦੀਆਂ ਗੰਢਾਂ ਹੋਰ ਪੱਕੀਆਂ ਹੁੰਦੀਆਂ ਹਨ, ਖੁੱਲ੍ਹਦੀਆਂ ਨਹੀਂ। ਦਸਮ ਗ੍ਰੰਥ ਦਾ ਮਸਲਾ ਬੜਾ ਗੰਭੀਰ ਹੈ। ਇਸਨੂੰ ਸ਼ਾਂਤ ਚਿੱਤ ਨਾਲ ਵਿਚਾਰਨ ਦੀ ਲੋੜ ਹੈ। ਦਸਮ ਗ੍ਰੰਥ ਮਿਥਿਹਾਸਕ ਘਟਨਾਵਾਂ ਨਾਲ ਭਰਿਆ ਪਿਆ ਹੈ। ਇਸ ਵਿੱਚ ਅਧਿਆਤਮਿਕ ਬਾਣੀ ਆਟੇ ਵਿੱਚ ਲੂਣ ਦੇ ਬਰਾਬਰ ਹੈ। ਬਾਕੀ ਸਾਰੇ ਪ੍ਰਕਰਣ ਜਾਂ ਤਾਂ ਅਸ਼ਲੀਲਤਾ ਨਾਲ ਭਰੇ ਪਏ ਹਨ ਜਾਂ ਦੈਂਤਾਂ ਆਦਿ ਦੇ ਜੰਗਾਂ-ਯੁੱਧਾਂ ਦੇ ਪ੍ਰਕਰਣ ਹਨ। ਸ੍ਰੀ ਗੁਰੂ ਆਦਿ ਗ੍ਰੰਥ ਸਾਹਿਬ ਨਾਲ ਮੇਲ ਖਾਂਦੀ ਰਚਨਾ ਸਤਿਕਾਰਯੋਗ ਹੈ। ਜੋ ਵਿਰੁੱਧ ਹੈ ਉਸਨੂੰ ਤਿਆਗਣਾ ਉਚਿਤ ਹੈ। ਇਸ ਮਸਲੇ ਨੂੰ ਵਿਅਕਤੀਗਤ ਹਾਰ ਜਿੱਤ ਨਾਲ ਨਾ ਜੋੜਿਆ ਜਾਵੇ।

# ਨਵ-ਜੀਵਨ ਦਿਵਸ ਵਿਸਾਖੀ

ਸਦੀਆਂ ਤੀਕ ਪੰਜਾਬ 'ਚ ਬਾਹਰੋਂ ਹਮਲਾਵਰ ਆਉਂਦੇ ਰਹੇ ਅਤੇ ਇਥੇ ਲੁੱਟ-ਖਸੁੱਟ ਤੇ ਜਬਰ ਦਾ ਵਾਤਾਵਰਨ ਬਣਿਆ ਰਿਹਾ। ਧਾੜਵੀਆਂ ਦੀ ਮਾਰੀ ਧਰਤੀ 'ਤੇ ਜੀਵਨ-ਕਣੀ ਦੇਣ ਵਾਲਾ ਕੋਈ ਪੁਰਸ਼ ਪੈਦਾ ਨਾ ਹੋਇਆ।

326 ਪੂ: ਈ: ਵਿੱਚ ਸਿਕੰਦਰ ਨੇ ਸਿੰਧ ਪਾਰ ਕਰਕੇ ਪੰਜਾਬ 'ਤੇ ਹਮਲਾ ਕੀਤਾ, ਪਰ ਉਸਨੂੰ ਪੋਰਸ ਮਹਾਬਲੀ ਨੇ ਦਰਿਆ ਜੇਹਲਮ ਦੇ ਨਜ਼ਦੀਕ ਰੋਕ ਲਿਆ। ਸਿਕੰਦਰ ਦੇ ਮਗਰੋਂ ਸਿਖੀਅਨ (ਸ਼ਾਕ) ਪਰਥੀਅਨ ਤੇ ਪੰਜਵੀਂ ਸਦੀ ਈਸਵੀ ਵਿੱਚ ਹਿਊਨ ਜਾਤੀ ਦੇ ਫ਼ੌਜੀ ਪੰਜਾਬ ਦੇ ਰਸਤੇ ਹਿੰਦ 'ਤੇ ਚੜ੍ਹ ਆਏ। ਸੂਰਜਬੰਸੀ ਚੰਦਰ ਗੁਪਤ ਨੇ ਯੂਨਾਨੀਆਂ ਨੂੰ ਮਾਰ ਕੇ ਨਠਾ ਦਿੱਤਾ।

ਸ਼ਾਕ ਜਾਤੀ ਦੇ ਰਾਜਾ ਕਨਿਸ਼ਕ ਨੇ ਬੁੱਧ ਧਰਮ ਗ੍ਰਹਿਣ ਕਰ ਲਿਆ। ਉਸਨੇ 78 ਈ: ਵਿੱਚ ਬਿੰਦੀਆਚਲ ਤੋਂ ਲੈ ਕੇ ਮੱਧ ਏਸ਼ੀਆ ਤਕ ਆਪਣਾ ਰਾਜ ਕਾਇਮ ਕੀਤਾ ਅਤੇ ਆਪਣੀ ਰਾਜਧਾਨੀ ਪਿਸ਼ਾਵਰ ਵਿੱਚ ਸਥਾਪਤ ਕੀਤੀ। ਇਸ ਤੋਂ ਮਗਰੋਂ ਮੁਹੰਮਦ ਬਿਨ ਕਾਸਮ ਸਿੰਧ ਰਾਹੀਂ 712 ਈ: ਵਿੱਚ ਹਮਲਾਵਰ ਹੋਇਆ। ਇਹ ਸਭ ਤੋਂ ਪਹਿਲਾ ਮੁਸਲਮਾਨ ਹਮਲਾਵਰ ਸੀ।

12ਵੀਂ ਸਦੀ ਵਿੱਚ ਮਹਿਮੂਦ ਗ਼ਜ਼ਨਵੀ ਨੇ ਭਾਰਤ ਵਰਸ਼ 'ਤੇ ਕਈ ਹਮਲੇ ਕੀਤੇ। ਸੋਮਨਾਥ ਮੰਦਰ ਦੀ ਅਰਬਾਂ ਰੁਪਏ ਦੀ ਸੰਪੱਤੀ ਨੂੰ ਲੁੱਟ ਕੇ ਗ਼ਜ਼ਨੀ ਲੈ ਗਿਆ। ਸੋਮ ਨਾਥ ਮੰਦਰ ਦੇ ਸੰਦਲ ਦੇ ਕਿਵਾੜ ਵੀ ਨਾਲ ਲੈ ਗਿਆ, ਜਿਨ੍ਹਾਂ ਨੂੰ ਮਗਰੋਂ ਮਹਾਰਾਜਾ ਰਣਜੀਤ ਸਿੰਘ ਉਥੋਂ ਵਾਪਸ ਲਿਆਉਣ ਵਿੱਚ ਸਫਲ ਹੋਏ। ਮੁਹੰਮਦ ਗ਼ੌਰੀ ਨੇ ਪ੍ਰਿਥਵੀ ਰਾਜ ਚੌਹਾਨ ਦੇ ਰਾਜ ਨੂੰ ਖ਼ਤਮ ਕਰਕੇ ਦਿੱਲੀ 'ਤੇ ਤਸੱਲਤ ਜਮਾਇਆ।

ਸੋਲ੍ਹਵੀਂ ਸਦੀ ਵਿੱਚ ਬਾਬਰ ਨੇ ਹਮਲੇ ਕਰਕੇ ਮੁਗ਼ਲ ਸਾਮਰਾਜ ਦੀ ਭਾਰਤ ਵਿੱਚ ਨੀਂਹ ਰੱਖੀ। ਬਾਬਰ ਦੇ ਸਮੇਂ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਖ ਪੰਥ ਦੀ ਨੀਂਹ ਰੱਖੀ ਤੇ ਬਾਬਰ ਦੇ ਮਾਰ ਹਮਲੇ ਦਾ ਅੱਖੀਂ ਡਿੱਠੇ ਦ੍ਰਿਸ਼ ਦਾ ਜ਼ਿਕਰ

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇੱਕ ਅਕਾਲ ਪੁਰਖ ਨਿਰੰਕਾਰ ਦਾ ਨਾਮ ਜਪਣ ਦੀ ਭਰਪੂਰ ਪ੍ਰੇਰਨਾ ਦਿੱਤੀ। ਜਨਤਾ ਵਿੱਚ ਈਸ਼ਵਰ ਦੀ ਭਗਤੀ, ਭ੍ਰਾਤਰੀਭਾਵ, ਸੇਵਾ, ਬੀਰਤਾ ਤੇ ਕੁਰਬਾਨੀ ਦਾ ਜਜ਼ਬਾ ਭਰਿਆ। ਮੁਰਦਾ ਤੇ ਨਿੰਮੋਝੂਣੀ ਹੋਈ ਭਾਰਤੀ ਕੌਮ ਵਿੱਚ ਇੱਕ ਨਵੀਂ ਰੂਹ ਫੂਕੀ। ਜਾਤ ਤੇ ਛੂਤ-ਛਾਤ, ਭਰਮ ਤੇ ਪਾਖੰਡ ਦਾ ਡੱਟ ਕੇ ਮੁਕਾਬਲਾ ਕੀਤਾ। ਪਾਖੰਡ ਨੂੰ ਤਿਆਗਣ ਤੇ ਸਵੱਛ ਸਦਾਚਾਰਕ ਗੁਣ ਗ੍ਰਹਿਣ ਕਰਨ ਦੀ ਪ੍ਰੇਰਨਾ ਦਿੱਤੀ।

ਤੀਜੀ ਪਾਤਸ਼ਾਹੀ ਗੁਰੂ ਅਮਰ ਦਾਸ ਜੀ ਨੇ ਵਿਸਾਖੀ ਦੇ ਪੁਰਬ 'ਤੇ ਸਿੱਖ ਸੰਗਤਾਂ ਦੇ ਇਕੱਠ ਦੀ ਨੀਂਹ ਧਰੀ। ਵਿਸਾਖੀ ਦਾ ਪੁਰਬ ਇਵੇਂ ਸਿੱਖ ਜਥੇਬੰਦੀ ਦੀ ਸਾਲਾਨਾ ਕਾਨਫ਼ਰੰਸ ਦੇ ਰੂਪ 'ਚ ਉਭਰ ਕੇ ਸਾਮ੍ਹਣੇ ਆਇਆ। ਗੁਰੂ ਸਾਹਿਬ ਦੇ ਉਪਦੇਸ਼ ਤੇ ਨਵੀਨ ਵਿਚਾਰਧਾਰਾ ਇਨ੍ਹਾਂ ਮੌਕਿਆਂ 'ਤੇ ਪ੍ਰਚਾਰੀ ਜਾਂਦੀ। ਦੂਰ-ਦੁਰਾਡੇ ਸਿੱਖਾਂ ਦੀ ਸਮੱਸਿਆ ਨੂੰ ਵਿਚਾਰਿਆ ਜਾਂਦਾ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉੱਤਰ-ਅਧਿਕਾਰੀ ਇਸ ਪੁਰਬ ਨੂੰ ਵਿਸ਼ੇਸ਼ ਇਕੱਠ ਦੇ ਰੂਪ ਵਿੱਚ ਮਨਾਉਂਦੇ ਰਹੇ।

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਮਗਰੋਂ ਬਾਬਾ ਬੁੱਢਾ ਜੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਗੁਰਗੱਦੀ ਦਾ ਤਿਲਕ ਲਾਉਣ ਸਮੇਂ ਸੇਲੀ ਟੋਪੀ ਪਹਿਨਾਉਣ ਲੱਗੇ ਤਾਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਬਾਬਾ ਬੁੱਢਾ ਜੀ ਨੂੰ ਆਖਿਆ ਕਿ " 'ਸੇਲੀ ਟੋਪੀ' ਦੀ ਬਜਾਏ 'ਸ੍ਰੀ ਸਾਹਿਬ' ਪਹਿਨਾਈ ਜਾਏ, ਕਿਉਂ ਜੋ ਸਮੇਂ ਦੀ ਵੰਗਾਰ ਸੇਲੀ ਟੋਪੀ ਦੀ ਨਹੀਂ ਹੈ। ਬੀਰਤਾ ਵਿਖਾਉਣ ਤੇ ਯੁੱਧਾਂ 'ਚ ਜੂਝਣ ਦਾ ਸਮਾਂ ਹੈ।" ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਅਕਾਲ ਬੁੰਗੇ (ਅਕਾਲ ਤਖ਼ਤ ਸਾਹਿਬ) ਦੀ ਸਿਰਜਨਾ ਕੀਤੀ। ਸਿੱਖਾਂ ਨੂੰ ਸ਼ਸਤਰਧਾਰੀ ਤੇ ਘੋੜ ਸਵਾਰ ਬਣਾਇਆ। ਛੇਵੀਂ ਪਾਤਸ਼ਾਹੀ ਦੀ ਬੀਰਤਾ ਤੇ ਜਲਾਲ ਵੇਖ ਕੇ ਅਬਦੁੱਲਾ ਢਾਡੀ ਨੇ ਇਹ ਪਉੜੀ ਗਾਇਨ ਕੀਤੀ:

> ਦੋਇ ਤਲਵਾਰੀ ਬਧੀਆਂ, ਇਕ ਮੀਰੀ ਤੇ ਇਕ ਪੀਰੀ ਦੀ।
> ਇਕ ਅਜ਼ਮਤ ਦੀ ਇਕ ਰਾਜ ਦੀ, ਇਕ ਰਾਖੀ ਕਰੇ ਵਜ਼ੀਰ ਦੀ।
> ਹਿੰਮਤ ਰਾਹਾਂ ਕੋਟਿ ਗੜ੍ਹ, ਦਰਵਾਜ਼ਾ ਬਲਖ ਬਖੀਰ ਦੀ।
> ਪੱਗ ਤੇਰੀ ਕੀ ਜਹਾਂਗੀਰ ਦੀ।

ਛੇਵੀਂ ਪਾਤਸ਼ਾਹੀ ਨੇ ਸਿੱਖਾਂ ਵਿੱਚ ਬੀਰ ਰਸ ਪੈਦਾ ਕਰਨ ਲਈ ਪੰਜ ਸਿੱਖਾਂ

ਧਰਮ ਵਿੱਚ ਪ੍ਰਵੇਸ਼ ਕਰਦੇ ਸਨ। ਜਿਉਂ-ਜਿਉਂ ਸਮਾਂ ਬੀਤਦਾ ਗਿਆ, ਮਸੰਦਾਂ ਵਿੱਚ ਕੁਰੀਤੀਆਂ ਆਉਣੀਆਂ ਸ਼ੁਰੂ ਹੋ ਗਈਆਂ। ਮਸੰਦ ਪਿਤਾ ਪੁਰਖੀ ਬਣਦੇ ਸਨ, ਫਲਸਰੂਪ ਉਨ੍ਹਾਂ ਦੀ ਰਹਿਣੀ-ਬਹਿਣੀ ਵਿਗੜ ਗਈ। ਉਹ ਗੁਰੂ ਨਮਿੱਤ ਅਰਪਨ ਮਾਇਆ ਨੂੰ ਵੀ ਹੜੱਪ ਕਰਨ ਲੱਗ ਪਏ।

ਸ੍ਰੀ ਦਸਮੇਸ਼ ਜੀ ਨੇ ਸਿੰਘ ਸਜਾਉਣ ਤੋਂ ਇੱਕ ਸਾਲ ਪਹਿਲਾਂ ਸਾਰੀ ਸੰਗਤ ਨੂੰ ਮਸੰਦਪੁਣੇ ਦਾ ਖ਼ਾਤਮਾ ਕਰਕੇ ਖ਼ਾਲਸਾ ਸਜਾ ਦਿੱਤਾ। ਸਹਿਲੰਗ ਸੰਗਤ ਇਵੇਂ ਖ਼ਾਲਸਾ ਬਣ ਗਈ। ਸਾਰੀ ਸੰਗਤ ਦਾ ਸੰਪਰਕ ਗੁਰੂ ਜੀ ਨਾਲ ਸਿੱਧਾ ਹੋ ਗਿਆ। ਭਾਈ ਗੁਰਦਾਸ ਦੂਜੇ ਨੇ ਆਪਣੀ ੪੧ਵੀਂ ਵਾਰ ਵਿੱਚ ਇਸ ਘਟਨਾ ਦਾ ਇਉਂ ਜ਼ਿਕਰ ਕੀਤਾ ਹੈ:

**ਗੁਰ ਸੰਗਤ ਕੀਨੀ ਖ਼ਾਲਸਾ ਮਨ ਮੁਖੀ ਦੁਹੇਲਾ।**
**ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ।**

ਭਾਵ, ਦਸਮ ਪਾਤਸ਼ਾਹ ਨੇ ਸਾਰੀ ਸੰਗਤ ਨੂੰ ਬਿਨਾਂ ਵਿਚੋਲੇ ਦੇ ਗੁਰੂ ਨਾਲ ਸੰਪਰਕ ਕਾਇਮ ਕਰਕੇ ਮਨਮੁਖ ਮਸੰਦ ਪ੍ਰਥਾ ਨੂੰ ਖ਼ਤਮ ਕਰ ਦਿੱਤਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਉਪਰੰਤ ਛੇਵੀਂ ਪਾਤਸ਼ਾਹੀ ਦੀਆਂ ਸਾਰੀਆਂ ਰਹੁ-ਰੀਤਾਂ ਨੂੰ ਅਪਣਾ ਲਿਆ। ਦੋ ਢਾਡੀ ਮੀਰ ਮੁਸੱਦੀ ਤੇ ਭਾਈ ਛਬੀਲਾ ਨੂੰ ਰੱਖ ਲਿਆ। ਇਹ ਦੋਵੇਂ ਗੁਰੂ ਦਰਬਾਰ ਵਿੱਚ ਬੀਰ ਰਸ ਦੀਆਂ ਵਾਰਾਂ ਗਾਉਂਦੇ ਸਨ। ਦੇਸ ਪ੍ਰਦੇਸ ਤੋਂ ਵਿਦਵਾਨ ਕਵੀਆਂ (ਜਿਨ੍ਹਾਂ ਦੀ ਸੰਖਿਆ ਲਗਭਗ 52 ਦੱਸੀ ਜਾਂਦੀ ਹੈ) ਨੇ ਬੀਰ ਰਸੀ ਕਾਵਿ ਦੀ ਰਚਨਾ ਕੀਤੀ ਤੇ ਪੁਰਾਣੇ ਗ੍ਰੰਥਾਂ ਨੂੰ ਬ੍ਰਿਜ ਭਾਸ਼ਾ ਵਿੱਚ ਉਲਥਾਇਆ।

ਗੁਰੂ ਸਾਹਿਬ ਨੇ ਪਹਾੜੀ ਰਾਜਿਆਂ ਤੇ ਰਾਜਸਥਾਨ ਦੇ ਰਾਜਪੂਤਾਂ ਨੂੰ ਪ੍ਰੇਰਨਾ ਕੀਤੀ ਕਿ ਉਹ ਮੁਗ਼ਲ ਸਾਮਰਾਜ ਦੇ ਵਿਰੁੱਧ ਇਕੱਠੇ ਹੋ ਜਾਣ। ਉਨ੍ਹਾਂ ਉੱਤਰ ਭੇਜਿਆ:

**ਇਹ ਤੋ ਰਹਿਤ ਕਠਨ, ਨਹਿ ਹੋਈ।**
**ਚਾਰ ਵਰਨ ਮਿਲ਼ ਕਰਹਿ ਰਸੋਈ।**

ਭਾਵ, ਚਾਰ ਵਰਨ ਇੱਕ ਥਾਂ ਮਿਲ ਕੇ ਪ੍ਰਸ਼ਾਦ ਛਕਣ, ਇਹ ਗੱਲ ਰਾਜਪੂਤਾਂ ਤੋਂ ਜਰੀ ਨਹੀਂ ਜਾ ਸਕਦੀ। ਕਿਉਂਕਿ ਉਹ ਨੀਵੀਆਂ ਜਾਤਾਂ ਨੂੰ ਆਪਣੇ ਮੁਕਾਬਲੇ ਬਹੁਤ ਨੀਵਾਂ ਮੰਨਦੇ ਸਨ। ਬੇਟੀ ਦੀ ਸਾਂਝ ਤਾਂ ਇੱਕ ਪਾਸੇ ਰਹੀ, ਉਹ ਰੋਟੀ ਦੀ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਨੰਦਪੁਰ ਸਾਹਿਬ ਵਿੱਚ 1699 ਦੀ ਵਿਸਾਖੀ 'ਤੇ ਵਿਸ਼ੇਸ਼ ਇਕੱਠ ਆਯੋਜਿਤ ਕੀਤਾ। ਉਨ੍ਹਾਂ ਨੇ ਜਨਮ ਮਰਨ ਦਾ ਭੈਅ ਮਿਟਾਉਣ ਲਈ ਸਿੰਘਾਂ ਨੂੰ ਵੰਗਾਰਿਆ। ਭਾਈ ਦਇਆ ਰਾਮ ਜੀ, ਭਾਈ ਧਰਮ ਚੰਦ ਜੀ, ਭਾਈ ਹਿੰਮਤ ਰਾਏ ਜੀ, ਭਾਈ ਮੋਹਕਮ ਜੀ ਤੇ ਭਾਈ ਸਾਹਿਬ ਚੰਦ ਜੀ ਨੇ ਧਰਮ ਯੁੱਧ ਲਈ ਆਪਣਾ ਸੀਸ ਅਰਪਿਆ। ਇਨ੍ਹਾਂ ਪੰਜਾਂ ਸਿੱਖਾਂ 'ਚ ਦਇਆ, ਧਰਮ, ਹਿੰਮਤ, ਮਜ਼ਬੂਤੀ ਤੇ ਸਾਹਿਬੀ ਦੇ ਪੰਜ ਵਿਸ਼ੇਸ਼ ਗੁਣ ਪ੍ਰਗਟ ਹੁੰਦੇ ਹਨ।

ਇਹ ਪੰਜ ਗੁਣ ਜਿਸ ਸੈਨਾ ਵਿੱਚ ਹੋਣ, ਉਸਦੀ ਜਿੱਤ ਅਵੱਸ਼ ਹੁੰਦੀ ਹੈ। ਇਹ ਪੰਜੇ ਸਿੱਖ ਵੱਖੋ-ਵੱਖਰੀਆਂ ਜਾਤਾਂ ਤੇ ਪ੍ਰਾਂਤਾਂ ਦੇ ਸਨ। ਇਹ ਸਿੱਖ ਲਾਹੌਰ, ਦਵਾਰਕਾ, ਦਿੱਲੀ, ਮਹਾਰਾਸ਼ਟਰ ਤੇ ਉੜੀਸਾ ਤੋਂ ਸਨ। ਇਨ੍ਹਾਂ 'ਚ ਜੱਟ, ਖੱਤਰੀ, ਝੀਵਰ, ਨਾਈ ਤੇ ਛੀਂਬੇ ਸ਼ਾਮਲ ਹੋਏ। ਸਤਿਗੁਰਾਂ ਦਾ ਘੇਰਾ ਪੰਜਾਬ ਤੱਕ ਸੀਮਤ ਨਹੀਂ ਸੀ। ਇਹ ਸਾਰੇ ਭਾਰਤ ਵਰਸ਼ ਦੇ ਮਹਾਨ ਗੁਣਾਂ ਦਾ ਸੁਮੇਲ ਸੀ।

ਸਤਿਗੁਰਾਂ ਨੇ ਇਨ੍ਹਾਂ ਨੂੰ ਰਾਜ ਰਿਸ਼ੀ ਦੇ ਸਰੂਪ ਵਿੱਚ ਪ੍ਰਗਟ ਕੀਤਾ ਤੇ ਖੰਡੇ ਦੀ ਪਾਹੁਲ ਛਕਾਈ। ਅੰਮ੍ਰਿਤ ਪੀਣਾ ਨਹੀਂ, ਛਕਣਾ ਹੈ। ਖ਼ਾਸ ਚੋਣਵੇਂ ਪੁਰਸ਼ਾਂ ਨੂੰ ਖੰਡੇ ਦੀ ਪਾਹੁਲ ਛਕਾਉਣ ਦਾ ਅਧਿਕਾਰ ਹੈ। ਪੰਜ ਪਿਆਰਿਆਂ ਵਿੱਚ ਅਪਾਹਜ ਜਾਂ ਅੰਗਹੀਣ ਖੰਡੇ ਦਾ ਅੰਮ੍ਰਿਤ ਛਕਾਣ ਦਾ ਅਧਿਕਾਰੀ ਨਹੀਂ ਬਣ ਸਕਦਾ, ਕਿਉਂਕਿ ਸੈਨਾ ਵਿੱਚ ਭਰਤੀ ਹੋਣ ਲਈ ਤੰਦਰੁਸਤ ਸਰੀਰ ਦੀ ਅਵੱਸ਼ਕਤਾ ਹੈ। ਜਤ, ਸਤ, ਸੰਜਮ ਤੇ ਬੀਰਤਾ ਇਸ ਜਥੇਬੰਦੀ ਦੇ ਵਿਸ਼ੇਸ਼ ਗੁਣ ਹਨ।

ਭਾਈ ਨੰਦ ਲਾਲ ਜੀ (ਜੋ ਉਸ ਸਮੇਂ ਦੇ ਮਹਾਨ ਵਿਦਵਾਨ ਗੁਰਸਿੱਖ ਹੋਏ ਹਨ) ਨੇ ਸਤਿਗੁਰਾਂ ਅੱਗੇ ਬੇਨਤੀ ਕੀਤੀ ਕਿ ਉਨ੍ਹਾਂ ਨੂੰ ਖੰਡੇ ਦੀ ਪਾਹੁਲ ਛਕਾਈ ਜਾਏ ਤੇ ਹੱਥ ਵਿੱਚ ਸ੍ਰੀ ਸਾਹਿਬ ਵੀ ਦਿੱਤੀ ਜਾਵੇ। ਦਸਮ ਪਿਤਾ ਨੇ ਮੁਸਕਰਾਉਂਦੇ ਹੋਏ ਭਾਈ ਸਾਹਿਬ ਦੇ ਹੱਥ ਵਿੱਚ ਕਲਮ ਫੜਾ ਦਿੱਤੀ ਤੇ ਆਗਿਆ ਕੀਤੀ—"ਤੇਰੀ ਕਲਮ ਹੀ ਤੇਰੀ ਤਲਵਾਰ ਹੈ।" ਭਾਈ ਘਨੱਈਆ ਜੀ ਨੂੰ ਤਲਵਾਰ ਦੀ ਥਾਂ ਯੁੱਧਾਂ ਵਿੱਚ ਜਲ ਛਕਾਉਣ ਤੇ ਮਲ੍ਹਮ ਪੱਟੀ ਕਰਨ ਦੀ ਬਖ਼ਸ਼ਿਸ਼ ਕੀਤੀ।

ਸੋ ਵਿਸਾਖੀ ਦਾ ਦਿਨ ਖ਼ੁਸ਼ੀਆਂ ਭਰਪੂਰ ਤੇ ਨਵੇਂ ਸਾਲ ਦਾ ਪ੍ਰਤੀਕ ਹੈ। ਇਸੇ ਦਿਨ ਸੋਨ-ਸੁਨਹਿਰੀ ਕਣਕਾਂ ਸਾਡੇ ਵਾਹੀਕਾਰ ਵੀਰ ਕੱਟਣ ਦਾ ਮਹੂਰਤ ਕਰਦੇ ਹਨ। ਉਨ੍ਹਾਂ ਦੀ ਮਹਾਨ ਘਾਲਣਾ ਇਸ ਦਿਨ ਫਲੀ-ਭੂਤ ਹੁੰਦੀ ਹੈ। ਉਹ

# ਖੰਡੇ ਦੀ ਪਾਹੁਲ ਬਾਰੇ ਵਿਚਾਰ

1699 ਦੀ ਵਿਸਾਖੀ ਦਾ ਪੁਰਬ ਸਿੱਖ ਇਤਿਹਾਸ ਵਿੱਚ ਇਕ ਵਿਸ਼ੇਸ਼ ਦਰਜਾ ਰੱਖਦਾ ਹੈ। ਆਨੰਦਪੁਰ ਸਾਹਿਬ ਵਿਖੇ ਦੂਰੋਂ-ਦੂਰੋਂ ਸੰਗਤਾਂ ਪਧਾਰੀਆਂ ਹੋਈਆਂ ਸਨ। ਗੁਰੂ ਦਸਮ ਪਾਤਸ਼ਾਹ ਨੇ ਭਰੇ ਦੀਵਾਨ ਵਿੱਚ ਨੰਗੀ ਤਲਵਾਰ ਉੱਚੀ ਕਰ ਕੇ ਸੀਸ ਦੀ ਮੰਗ ਕੀਤੀ ਜੋ ਪੰਜ ਸਿੱਖਾਂ ਨੇ ਸਵੈ-ਇੱਛਾ ਨਾਲ ਅਰਪਣ ਕੀਤੇ। ਮੁਗ਼ਲਾਂ ਨਾਲ ਵਿਚਾਰਧਾਰਕ ਯੁੱਧ ਤਾਂ ਪਹਿਲਾਂ ਹੀ ਗੁਰੂ ਨਾਨਕ ਦੇਵ ਦੇ ਸਮੇਂ ਤੋਂ ਚੱਲ ਰਿਹਾ ਸੀ, ਪਰ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਇਹ ਸ਼ਸਤਰਧਾਰੀ ਰੂਪ ਧਾਰਨ ਕਰ ਗਿਆ। ਗੁਰੂ ਜੀ ਦਾ ਸਿੱਖ ਫ਼ੌਜ ਕਾਇਮ ਕਰਨ ਪਿੱਛੇ ਮਕਸਦ ਜ਼ਾਲਮ ਮੁਗ਼ਲਾਂ ਦਾ ਨਾਸ ਤੇ ਮਜ਼ਲੂਮਾਂ ਦੀ ਰੱਖਿਆ ਕਰਨਾ ਸੀ। ਇਸ ਲਈ ਗੁਰੂ ਜੀ ਨੇ ਸਿੱਖ ਫ਼ੌਜ ਵਿੱਚ ਸ਼ਾਮਲ ਹੋਣ ਵਾਲੇ ਸਿੱਖਾਂ ਲਈ ਸਿਰ ਅਰਪਣ ਕਰਨ ਵਰਗੀ ਕਰੜੀ ਸ਼ਰਤ ਰੱਖੀ। ਦੇਗ ਨੂੰ ਕੱਚੀ ਜਾਂ ਪੱਕੀ ਦੇਖਣ ਲਈ ਦੇਗ ਵਿੱਚੋਂ ਇੱਕ ਦਾਣਾ ਹੀ ਟੋਹੀਦਾ ਹੈ। ਇਨ੍ਹਾਂ ਪੰਜਾਂ ਨੌਜਵਾਨਾਂ ਨੇ ਸਾਬਤ ਕਰ ਦਿੱਤਾ ਕਿ ਸਿੱਖ ਨੌਜਵਾਨਾਂ ਵਿੱਚ ਆਪਾ ਵਾਰਨ ਵਾਲਿਆਂ ਦੀ ਕੋਈ ਕਮੀ ਨਹੀਂ। ਪੰਜਾਂ ਸਿੰਘਾਂ ਨੂੰ ਨਵੀਨ ਬਸਤਰ ਪਹਿਨਾਅ ਕੇ ਖੰਡੇ ਬਾਟੇ ਦੇ ਇਰਦ-ਗਿਰਦ ਬਿਠਾ ਦਿੱਤਾ। ਕੁੱਝ ਬਾਣੀ ਪੜ੍ਹੀ ਗਈ, ਜਿਸ ਦਾ ਵੇਰਵਾ ਪੂਰੇ ਤੌਰ ’ਤੇ ਇਤਿਹਾਸ ਵਿੱਚੋਂ ਨਹੀਂ ਮਿਲਦਾ। ਇਸ ਬਾਰੇ ਰਹਿਤਨਾਮਿਆਂ ਦੇ ਲਿਖਾਰੀਆਂ ਤੇ ਇਤਿਹਾਸਕਾਰਾਂ ਦੀਆਂ ਵੱਖੋ-ਵੱਖਰੀਆਂ ਰਾਵਾਂ ਹਨ। ਕਈ ਇਤਿਹਾਸਕਾਰਾਂ ਦਾ ਵਿਚਾਰ ਹੈ ਕਿ ਸਰਬਲੋਹ ਦੇ ਬਾਟੇ ਵਿੱਚ ਪਤਾਸੇ ਪਾ ਕੇ, ਖੰਡਾ ਜਾਂ ਤਲਵਾਰ ਫੇਰੀ ਗਈ। ਖੰਡੇ ਦੀ ਪਾਹੁਲ ਤਿਆਰ ਹੋਣ ਮਗਰੋਂ ਪੰਜਾਂ ਸਿੱਖਾਂ ਨੂੰ ਬੀਰ ਆਸਣ ਵਿੱਚ ਬਿਠਾਇਆ ਗਿਆ। ਇਨ੍ਹਾਂ ਪੰਜਾਂ ਸਿੱਖਾਂ ਨੂੰ ਵਾਰੋ-ਵਾਰੀ ਪਾਹੁਲ ਦਿੱਤੀ ਗਈ। ਇਹ ਮੁੱਢਲੇ ਪੰਜ ਸੰਤ ਸਿਪਾਹੀ, ਪੰਜ ਪਿਆਰਿਆਂ ਦੇ ਵਿਸ਼ੇਸ਼ ਲਕਬ ਨਾਲ ਜਾਣੇ ਗਏ। ਮਗਰੋਂ ਹੋਰ ਨੌਜਵਾਨਾਂ ਨੇ ਸਵੈ-ਇੱਛਾ

ਨੂੰ ਵੀ ਨਾ ਦਿੱਤੀ ਗਈ, ਕਿਉਂਕਿ ਉਹ ਲੜਨ ਅਤੇ ਕ੍ਰਿਪਾਨ ਦੀ ਵਰਤੋਂ ਕਰਨ ਦੇ ਅਯੋਗ ਸੀ। ਪੀੜ੍ਹੀਆਂ ਤੱਕ ਭਾਈ ਨੰਦ ਲਾਲ ਦੇ ਸਾਰੇ ਸਾਕ-ਸੰਬੰਧੀ 'ਭਾਈ' ਕਰ ਕੇ ਜਾਣੇ ਜਾਂਦੇ ਸਨ, ਪਰ ਖੰਡੇ ਦੀ ਪਾਹੁਲ ਕਿਸੇ ਨੂੰ ਵੀ ਨਾ ਦਿੱਤੀ ਗਈ। ਇਸੇ ਤਰ੍ਹਾਂ ਭਾਈ ਘਨੱਈਆ ਜੀ ਦੀ ਸੇਵਾ ਭਾਵਨਾ ਕਾਰਨ ਗੁਰੂ ਜੀ ਨੇ ਆਪ ਨੂੰ ਜਲ ਛਕਾਉਣ ਦੀ ਸੇਵਾ ਬਖ਼ਸ਼ੀ, ਪਾਹੁਲ ਛਕਾ ਕੇ ਸਿੰਘਾਂ ਦੀ ਫ਼ੌਜ ਵਿੱਚ ਸ਼ਾਮਲ ਨਹੀਂ ਕੀਤਾ। ਇਨ੍ਹਾਂ ਦੀ ਸੰਪ੍ਰਦਾਇ ਚੱਲੀ। ਇਨ੍ਹਾਂ ਦੀ 9ਵੀਂ ਵੰਸ਼ ਤੱਕ ਕਿਸੇ ਨੇ ਪਾਹੁਲ ਨਹੀਂ ਛਕੀ। ਉਹ ਸਹਿਜਧਾਰੀ ਸਨ। ਇਨ੍ਹਾਂ ਵਿੱਚੋਂ ਭਾਈ ਸੇਵਾ ਰਾਮ, ਅੱਡਣ ਸ਼ਾਹ ਤੇ ਭਾਈ ਜਗਤਾ ਜੀ ਬੜੀ ਪ੍ਰਸਿੱਧੀ ਦੇ ਮਾਲਕ ਹੋਏ ਹਨ। ਕਿਸੇ ਕਵੀ ਦਾ ਕਥਨ ਹੈ:

**ਦਰ ਤੇਰੇ ਤੇ ਸੀਸ ਝੁਕਾਵਣ ਸਿੰਘ ਹਜਾਰ ਅਠਾਰਾਂ।**

ਇਸ ਤੋਂ ਪ੍ਰਤੀਤ ਹੁੰਦਾ ਹੈ ਕਿ ਉਸ ਸਮੇਂ ਵੱਧ ਤੋਂ ਵੱਧ ਅਠਾਰਾਂ ਹਜ਼ਾਰ ਸਿੰਘਾਂ ਦੀ ਫ਼ੌਜ ਤਿਆਰ ਹੋਈ। ਆਨੰਦਪੁਰ ਦੀ ਲੜਾਈ ਦੌਰਾਨ ਕੇਵਲ ਫ਼ੌਜੀ ਸਿੱਖਾਂ ਨੂੰ ਰੁਕਣ ਲਈ ਕਿਹਾ, ਬਾਕੀ ਸਿੱਖਾਂ ਨੂੰ ਗੁਰੂ ਜੀ ਨੇ ਘਰੋ-ਘਰੀ ਪਰਤ ਜਾਣ ਦੀ ਆਗਿਆ ਦਿੱਤੀ। ਬੰਸਾਵਲੀਨਾਮੇ ਦੇ ਪੰਨਾ 174 'ਤੇ ਦਰਜ ਹੈ:

**ਜੋ ਸਿਖ ਪਰਦੇਸੀ ਸੰਗਤਿ ਦਾ ਹੈ ਆਇਆ।**
**ਸੋ ਸਿੱਧ ਕਰਿ ਜਾਓ ਅਪਨੇ ਧਾਮ।...**
**ਸੰਗਤਿ ਦੇ ਲੋਕ ਛਡੇ ਸਭ ਟੋਰ।**
**ਡੋਗਰੇ ਕੱਚੇ ਮਤ ਕਰਨ ਸ਼ੋਰ।**
**ਜੋ ਸਿਖ ਸ਼ਸਤ੍ਰਧਾਰੀ ਹੈ ਸਿਪਾਹੀ।**
**ਸੋ ਰਹੇ ਹਜ਼ੂਰਿ ਕਿਧਰੇ ਜਾਇ ਨਾਹੀ।੫੩੦।**

ਸੰਨ 1944 ਦੀ ਇੱਕ ਘਟਨਾ ਦਾ ਜ਼ਿਕਰ ਇਥੇ ਦੇਣਾ ਯੋਗ ਹੋਵੇਗਾ। ਉਸ ਸਮੇਂ ਮੈਂ ਚੱਕਵਾਲ (ਪਾਕਿਸਤਾਨ) ਦੇ ਸਰਕਾਰੀ ਹਸਪਤਾਲ ਵਿੱਚ ਤਾਇਨਾਤ ਸਾਂ। ਸ: ਹਰਬੰਸ ਸਿੰਘ ਸੀਸਤਾਨੀ ਇੱਕ ਵਿਆਹ-ਸਮਾਗਮ ਵਿੱਚ ਪਹੁੰਚੇ ਹੋਏ ਸਨ। ਸ: ਹਰਬੰਸ ਸਿੰਘ ਜੀ ਸਮੇਂ ਦੇ ਮੰਨੇ-ਪ੍ਰਮੰਨੇ ਸਿੱਖ ਆਗੂ ਸਨ। ਆਨੰਦ-ਕਾਰਜ ਦੀ ਰਸਮ ਦੌਰਾਨ ਉਨ੍ਹਾਂ ਨੇ ਵਿਆਹੁਤਾ ਬੱਚੀ ਨੂੰ ਖੰਡੇ ਦਾ ਅੰਮ੍ਰਿਤ ਛਕਣ ਦੀ ਪ੍ਰੇਰਨਾ ਦਿੱਤੀ। ਮੈਂ ਉਨ੍ਹਾਂ ਦੇ ਨਜ਼ਦੀਕ ਹੀ ਬੈਠਿਆ ਹੋਇਆ ਸਾਂ। ਜਦੋਂ ਭਾਸ਼ਨ ਮਗਰੋਂ ਮੇਰੇ ਕੋਲ ਬੈਠੇ ਤਾਂ ਮੈਂ ਉਨ੍ਹਾਂ ਨੂੰ ਪ੍ਰਸ਼ਨ ਕੀਤਾ, "ਕੀ

ਵਾਲੇ ਨਹੀਂ ਸਨ? ਇਤਨੀ ਵੱਡੀ ਕੁਰਬਾਨੀ ਕਰਨ ਵਾਲੇ ਪੁਰਸ਼ਾਂ ਬਾਰੇ ਇਹ ਸੋਚਣਾ ਹੀ ਘੋਰ ਅਵੱਗਿਆ ਹੈ। ਸੰਨ 1967 ਵਿੱਚ ਪੰਜਾਬ ਯੂਨੀਵਰਸਿਟੀ ਪਟਿਆਲਾ ਵਲੋਂ ਪ੍ਰਕਾਸ਼ਤ ਤੇ ਡਾ. ਗੰਡਾ ਸਿੰਘ ਵਲੋਂ ਸੰਪਾਦਨ ਕੀਤੀ "ਹੁਕਮਨਾਮੇ" ਨਾਮੀ ਪੁਸਤਕ ਵੱਲ ਧਿਆਨ ਦੁਆਉਣਾ ਚਾਹੁੰਦਾ ਹਾਂ। ਇਸ ਪੁਸਤਕ ਦੇ ਪੰਨਾ 181 'ਤੇ ਹੁਕਮਨਾਮਾ ਨੰ: 60 (1704 ਈਸਵੀ ਦਾ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਭਾਈ ਸੁਖੀਆ, ਭਾਈ ਮੁਖੀਆ, ਭਾਈ ਬਰਸਾ ਸਰਬੱਤ ਸੰਗਤ ਗੁਰੂ ਰੱਖੇਗਾ) ਵੇਖਿਆ ਜਾ ਸਕਦਾ ਹੈ। ਇਹ ਤਿੰਨੋ 'ਸਿੱਖ' 'ਸਿੰਘ' ਨਹੀਂ ਸਨ ਸਜੇ, ਪਰ ਗੁਰੂ ਦੇ ਵਿਸ਼ੇਸ਼ ਸਿੱਖ ਸਨ। 1704 ਤੱਕ ਇਨ੍ਹਾਂ ਨੇ ਖੰਡੇ ਦੀ ਪਾਹੁਲ ਨਹੀਂ ਸੀ ਲਈ। ਇਸੇ ਪੁਸਤਕ ਦੇ ਪੰਨਾ 216 'ਤੇ ਹੁਕਮਨਾਮਾ ਨੰਬਰ 78 ਦੇਖਿਆ ਜਾ ਸਕਦਾ ਹੈ। ਇਹ ਹੁਕਮਨਾਮਾ ਮਾਤਾ ਸਾਹਿਬ ਦੇਵੀ ਜੀ ਵਲੋਂ ਬਨਾਰਸ ਦੀ ਸੰਗਤ ਵੱਲ ਹੈ। ਇਹ ਹੁਕਮਨਾਮਾ 19 ਮਾਰਚ 1730 ਦਾ ਹੈ। ਇਸ ਵਿਚਲੇ ਸਿੱਖਾਂ ਦੇ ਨਾਂ ਭਾਈ ਠਾਕੁਰ ਦਾਸ, ਭਾਈ ਸੋਭਾਈ ਮਲ ਚੋਪੜਾ, ਭਾਈ ਸਿੰਭੂ ਨਾਥ, ਭਾਈ ਸਾਹਬ ਆਦਿ ਦਰਜ ਮਿਲਦੇ ਹਨ। ਇਨ੍ਹਾਂ ਸਿੱਖਾਂ ਦੇ ਨਾਵਾਂ ਤੋਂ ਵੀ ਸਪੱਸ਼ਟ ਹੁੰਦਾ ਹੈ ਕਿ ਇਨ੍ਹਾਂ ਨੇ ਖੰਡੇ ਦੀ ਪਾਹੁਲ ਨਹੀਂ ਸੀ ਛਕੀ। ਗੁਰੂ ਗੋਬਿੰਦ ਸਿੰਘ ਜੀ ਤਾਂ 'ਖੰਡੇ ਦੀ ਪਾਹੁਲ' ਦੇ ਅਯੋਗ ਸਿੱਖਾਂ ਨੂੰ ਵੀ 'ਤਿਆਰ ਬਰ ਤਿਆਰ' ਸਿੱਖਾਂ ਦੇ ਬਰਾਬਰ ਰੱਖਦੇ ਸਨ ਤੇ ਦੋਹਾਂ ਵਿੱਚ ਕੋਈ ਫ਼ਰਕ ਨਹੀਂ ਸਨ ਸਮਝਦੇ, ਪਰ ਗੁਰੂ ਦੇ 'ਵਧੇਰੇ ਸਿਆਣੇ' ਸਿੱਖ ਅੱਜ ਆਪ ਕ੍ਰਿਪਾਨ ਗਲ ਵਿੱਚ ਲਟਕਾਉਣ ਮਗਰੋਂ, ਦੂਜੇ ਸਿੱਖਾਂ ਨੂੰ ਬਰਾਬਰੀ ਦਾ ਦਰਜਾ ਦੇਣ ਤੋਂ ਇਨਕਾਰ ਕਰ ਰਹੇ ਹਨ।

ਰਾਧਾ ਸੁਆਮੀ ਮੱਤ ਵਿੱਚ ਕੋਈ ਪੁਰਸ਼-ਇਸਤਰੀ ਸਿੱਧਾ ਦਾਖ਼ਲ ਨਹੀਂ ਹੋ ਸਕਦਾ। ਜੇਕਰ ਕੋਈ ਮੀਟ-ਸ਼ਰਾਬ ਦੀ ਵਰਤੋਂ ਕਰਦਾ ਹੈ ਤਾਂ ਉਸਨੂੰ ਪਹਿਲਾਂ ਇੱਕ ਸਾਲ ਤੱਕ ਉਡੀਕਣਾ ਪੈਂਦਾ ਹੈ। ਹਰ ਐਤਵਾਰ ਰਾਧਾ ਸੁਆਮੀ ਸਤਿਸੰਗ ਵਿੱਚ ਜਾ ਕੇ ਭਾਸ਼ਨ ਸੁਣਨੇ ਪੈਂਦੇ ਹਨ। ਸਾਲ ਬਾਅਦ ਜਦੋਂ ਉਹ ਪੁਰਸ਼ ਪੂਰੀ ਤਰ੍ਹਾਂ ਮੀਟ-ਸ਼ਰਾਬ ਨੂੰ ਤਿਆਗ ਦੇਵੇ ਤਾਂ ਉਸਨੂੰ ਨਾਮ ਦੇ ਕੇ ਰਾਧਾ ਸੁਆਮੀ ਮੱਤ ਵਿੱਚ ਸ਼ਾਮਲ ਕੀਤਾ ਜਾਂਦਾ ਹੈ। ਸਿੱਖਾਂ ਨੂੰ ਵੀ ਕੋਈ ਇਹੋ ਜਿਹਾ ਵਿਧਾਨ ਬਣਾਉਣਾ ਚਾਹੀਦਾ ਹੈ।

# ਗੁਰਮਤਿ ਵਿੱਚ ਸਹਿਜਧਾਰੀ ਸਿੱਖਾਂ ਦੀ ਮਹੱਤਤਾ

ਗੁਰੂ ਨਾਨਕ ਸਾਹਿਬ ਦੇ ਸਮੇਂ ਤੋਂ ਜਿਤਨੇ ਪੁਰਸ਼ ਗੁਰੂ ਸਾਹਿਬ ਦੇ ਉਪਦੇਸ਼ ਧਾਰਨੀ ਬਣੇ, ਉਨ੍ਹਾਂ ਦੀ ਸੰਗਿਆ ਸਿੱਖ, ਸ਼ਿਸ਼, ਵਿਦਿਆਰਥੀ, ਅਥਵਾ ਜਗਿਆਸੂ ਪੈ ਗਈ। ਕਈ ਵਿਦੇਸ਼ੀ ਇਤਿਹਾਸਕਾਰਾਂ ਤੇ ਦੂਜੇ ਮੱਤ-ਮਤਾਂਤਰਾਂ ਦੇ ਮੰਨਣ ਵਾਲਿਆਂ ਨੇ ਸਿੱਖਾਂ ਨੂੰ 'ਨਾਨਕ-ਪੰਥੀ' ਕਹਿ ਕੇ ਸੰਬੋਧਨ ਕੀਤਾ। 'ਸਿੰਘ' ਪਰੰਪਰਾ 1699 ਈ: ਦੀ ਵਿਸਾਖੀ ਵਾਲੇ ਦਿਨ, ਖੰਡੇ ਦਾ ਅੰਮ੍ਰਿਤ ਛਕਣ ਤੋਂ ਮਗਰੋਂ ਆਰੰਭ ਹੋਈ। ਭਾਰਤੀ ਸੰਸਕ੍ਰਿਤੀ ਵਿੱਚ ਇਸ ਤੋਂ ਪਹਿਲਾਂ 'ਸਿੰਘ' ਲਕਬ ਰਾਜਪੂਤ ਆਪਣੇ ਨਾਂ ਨਾਲ ਵਰਤਦੇ ਸਨ ਤੇ ਹਨ। ਇਹ ਲਕਬ ਵਿਸ਼ੇਸ਼ ਕਰਕੇ ਜੰਗੀ ਯੋਧਿਆਂ ਅਤੇ ਰਾਜਪੂਤਾਂ ਦਾ ਉਪਨਾਮ ਹੈ। ਦਸਮ ਪਿਤਾ ਨੇ ਉਨ੍ਹਾਂ ਸਿੱਖਾਂ ਲਈ ਵਰਤਿਆ, ਜਿਨ੍ਹਾਂ ਨੇ ਖੰਡੇ ਦਾ ਅੰਮ੍ਰਿਤ ਛਕਿਆ।

'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' ਕਰਤਾ ਕੇਸਰ ਸਿੰਘ ਛਿੱਬਰ ਸਿੱਖਾਂ ਨੂੰ ਚਾਰ ਸ਼੍ਰੇਣੀਆਂ ਵਿੱਚ ਵੰਡਦਾ ਹੈ:

ਬਚਨ ਕੀਤਾ ਦੀਦਾਰੀ ਸੋ ਰਹਿਨ ਅਸਾਡੇ ਨਾਲ।
ਇਹ ਇਥੇ ਉਥੇ ਸੰਗ ਅਸਾਡੇ ਜਪਨ ਜਾਪ।
ਮੁਕਤੇ ਸੋ ਸੋ ਅਸਾਡੇ ਪਿੱਛੇ ਰਹਿਸਨਿ ਸਿਖ।
ਤੁਰਕਾ ਕਰਨੀ ਹੈ ਪੰਥ ਨਾਲਿ ਖਹੇੜ
ਜਾਗਾ ਜਾਗਾ ਪਰਵਾਨੇ ਲਿਖ।
ਤਿਨਾ ਵਿੱਚੋਂ ਰਖਨਗੇ ਜੋ ਸਿੱਖੀ ਸੋਈ ਮੁਕਤੇ।
ਰਖਨਗੇ ਧਰਮ ਸਿੱਖੀ ਦਾ ਕਰ ਅਨੇਕ ਜਤਨ।
ਇਨ੍ਹਾਂ ਦੁਹਾਂ ਦੇ ਤੱਪ ਕਰਕੇ ਆਵੇਗਾ ਰਾਜ।

ਮੁਗ਼ਲਾਂ ਦੀਆਂ ਫ਼ੌਜਾਂ ਯੁੱਧ ਲੜਨ ਲਈ ਤਿਆਰ ਹੋ ਰਹੀਆਂ ਸਨ ਤਾਂ ਸਤਿਗੁਰਾਂ ਨੇ ਕੇਵਲ ਸੈਨਿਕ ਤੇ ਸ਼ਸਤਰਧਾਰੀ ਸਿੱਖਾਂ ਨੂੰ ਆਨੰਦਪੁਰ ਸਾਹਿਬ ਵਿੱਚ ਟਿਕੇ ਰਹਿਣ ਦਾ ਹੁਕਮ ਦਿੱਤਾ। ਅਸੈਨਿਕ ਸਿੱਖਾਂ ਨੂੰ ਉਥੋਂ ਚਲੇ ਜਾਣ ਦਾ ਹੁਕਮ ਸਾਦਰ ਕੀਤਾ। ਕੇਸਰ ਸਿੰਘ ਛਿੱਬਰ ਬੰਸਾਵਲੀਨਾਮਾ ਵਿੱਚ ਸਿੱਖਾਂ ਦੇ ਕਾਰਜ-ਖੇਤਰ ਅਨੁਸਾਰ ਚਾਰ ਭਾਗਾਂ ਦੀ ਵੰਡ ਕਰਦਾ ਹੈ:

> ਤਬ ਸਤਿਗੁਰੁ ਪੁਰਖ ਐਸੇ ਫ਼ੁਰਮਾਇਆ—
> 'ਜੋ ਸਿੱਖ ਪਰਦੇਸੀ ਸੰਗਤਿ ਦਾ ਹੈ ਆਇਆ।
> ਸੋ ਸਿੱਧ ਕਰਿ ਜਾਓ ਅਪਨੇ ਧਾਮ।
> ਰਾਜਿਆਂ ਨਾਲਿ ਹੋਈ ਹੈ ਅਜੋੜ, ਪਿਆ ਜੁੱਧ ਦਾ ਕਾਮ।
>
> ਸੰਗਤਿ ਦੇ ਲੋਕ ਛਡੇ ਸਭ ਟੋਰ।
> ਡੋਗਰੇ ਕੱਚੇ ਮਤ ਕਰਨ ਸ਼ੋਰ।
> ਜੋ ਸਿਖ ਸ਼ਸਤ੍ਰਧਾਰੀ ਹੈ ਸਿਪਾਹੀ।
> ਸੋ ਰਹੇ ਹਜ਼ੂਰਿ ਕਿਧਰੇ ਜਾਇ ਨਾਹੀ।

1. **ਦੀਦਾਰੀ ਸਿੱਖ:** ਦੀਦਾਰੀ ਸੁੰਦਰ ਸਰੂਪ, ਸਰੀਰਕ ਤੌਰ 'ਤੇ ਅਰੋਗ, ਕੱਦ ਕਾਠ ਦੇ ਸੁਡੌਲ ਅਤੇ ਸਤਿਗੁਰਾਂ ਦੇ ਅੰਗ-ਰਖਸ਼ਕ (ਬਾਡੀਗਾਰਡ)।

2. **ਮੁਕਤੇ ਸਿੱਖ:** ਜਿਨ੍ਹਾਂ ਨੇ ਯੁੱਧਾਂ ਵਿੱਚ ਹਿੱਸਾ ਲੈ ਕੇ ਨਿਰਦਈ ਮੁਗ਼ਲ ਰਾਜ ਦੇ ਖ਼ਾਤਮੇ ਲਈ ਕੁਰਬਾਨੀਆਂ ਦਿੱਤੀਆਂ।

3. **ਮਾਇਕੀ ਸਿੱਖ:** ਰਾਜ ਸੱਤਾ ਆਉਣ ਨਾਲ ਉਨ੍ਹਾਂ ਦੀ ਬਿਰਤੀ ਵਿੱਚ ਵਿਗਾੜ ਪੈ ਗਿਆ।

4. **ਮੁਰੀਦ ਸਿੱਖ:** ਮਾਇਆ ਵਿੱਚ ਰਹਿਣ ਨਿਰਲੇਪ ਅਰਥਾਤ ਸਹਿਜਧਾਰੀ।

ਅਜੋਕੇ ਸਿੰਘਾਂ ਦੇ ਮਨ ਵਿੱਚ ਇਹ ਵਿਚਾਰ ਪ੍ਰਬਲ ਹੈ ਕਿ ਖੰਡੇ ਦੀ ਪਾਹੁਲ ਛਕੇ ਬਿਨਾਂ ਕੋਈ ਵੀ ਪੁਰਸ਼-ਇਸਤਰੀ ਸਿੱਖੀ ਵਿੱਚ ਪ੍ਰਵੇਸ਼ ਹੋਇਆ ਨਹੀਂ ਮੰਨਿਆ ਜਾ ਸਕਦਾ। ਕਕਾਰਾਂ ਤੇ ਵਿਸ਼ੇਸ਼ ਕਰਕੇ ਸਾਬਤ ਕੇਸ ਦਾੜ੍ਹੀ ਅਤੇ ਸਿਰ 'ਤੇ ਦਸਤਾਰ ਦਾ ਪ੍ਰਯੋਗ ਕਰਨ ਨਾਲ ਸਿੰਘਾਂ ਦੀ ਸੰਸਾਰ ਵਿੱਚ ਇੱਕ ਨਿਵੇਕਲੀ ਪਛਾਣ ਬਣਦੀ ਹੈ। ਨੌ ਗੁਰੂ ਸਾਹਿਬਾਨ ਤੱਕ ਤਾਂ ਸਿੱਖਾਂ ਦੀ ਕੋਈ ਨਿਵੇਕਲੀ ਪਛਾਣ ਦਾ ਵਰਣਨ ਇਤਿਹਾਸ 'ਚੋਂ ਨਹੀਂ ਮਿਲਦਾ। ਸ੍ਰੀ ਗੁਰੂ ਤੇਗ ਬਹਾਦਰ ਜੀ

**ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ॥**
**ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ॥੨੭॥** *(ਜ਼ਫ਼ਰਨਾਮਾ)*

ਜਦੋਂ ਅਨੇਕਾਂ ਉਪਾਅ ਕਰਨ 'ਤੇ ਵੀ ਇਨਸਾਫ਼ ਨਾ ਮਿਲੇ ਤਾਂ ਹੱਥ ਵਿੱਚ ਕ੍ਰਿਪਾਨ ਫੜ ਕੇ ਯੁੱਧ ਕਰਨਾ ਸਹੀ ਤੇ ਠੀਕ ਰਸਤਾ ਹੈ। ਇਸ ਵਿਚਾਰ ਮੁਤਾਬਿਕ ਗੁਰੂ ਜੀ ਨੇ 1699 ਈਸਵੀ ਨੂੰ ਵਿਸਾਖੀ ਵਾਲੇ ਦਿਨ ਪੰਜ ਨੌਜੁਆਨ ਤੇ ਜੁਝਾਰੂ ਪੁਰਸ਼ਾਂ ਨੂੰ ਖੰਡੇ ਦੀ ਪਾਹੁਲ 'ਬੀਰ-ਆਸਨ' ਰੱਖਣ ਦਾ ਹੁਕਮ ਦੇ ਕੇ ਛਕਾਈ। 'ਰਣਜੀਤ ਨਗਾਰੇ' 'ਝੂਲਦੇ ਨਿਸ਼ਾਨ' ਜੋ ਆਜ਼ਾਦੀ ਦੇ ਚਿੰਨ੍ਹ ਹਨ, ਨੂੰ ਅਪਨਾਇਆ।

ਭਾਈ ਘਨੱਈਆ ਸਾਹਿਬ, ਭਾਈ ਨੰਦ ਲਾਲ ਜੀ ਤੇ ਬਾਬਾ ਕਲਾਧਾਰੀ ਜੀ ਵਰਗੇ ਸਨਮਾਨਤ ਸਿੱਖਾਂ ਨੂੰ ਸਿੰਘ ਪ੍ਰਥਾ ਵਿੱਚ ਸ਼ਾਮਲ ਨਹੀਂ ਸੀ ਕੀਤਾ। ਇਨ੍ਹਾਂ ਮਹਾਨ ਸਿੱਖਾਂ ਦਾ ਰੋਲ ਸਿੰਘ ਜਥੇਬੰਦੀ ਦੇ ਸਹਾਇਕ ਵਜੋਂ ਹੀ ਨੀਯਤ ਕੀਤਾ ਗਿਆ। ਇਤਿਹਾਸ ਵਿੱਚ ਇਸਤਰੀਆਂ ਨੂੰ ਖੰਡੇ ਦੀ ਪਾਹੁਲ ਛਕਾਉਣ ਦਾ ਪ੍ਰਕਰਣ ਉਪਲਬਧ ਨਹੀਂ। ਭਾਈ ਘਨੱਈਆ ਸਾਹਿਬ ਦੀ ਸੇਵਾਪੰਥੀ ਸੰਪ੍ਰਦਾਇ ਹੋਂਦ ਵਿੱਚ ਆਈ ਜਿਨ੍ਹਾਂ ਦੇ ਵਿਸ਼ੇਸ਼ ਨਾਮ ਇਤਿਹਾਸ ਵਿੱਚੋਂ ਉਪਲਬਧ ਹੁੰਦੇ ਹਨ, ਜਿਵੇਂ ਕਿ ਭਾਈ ਘਨੱਈਆ ਸਾਹਿਬ (1715-1785 ਬਿਕ੍ਰਮੀ), ਭਾਈ ਸੇਵਾ ਰਾਮ ਜੀ (1745-1814 ਬ੍ਰਿਕਮੀ), ਭਾਈ ਅੱਡਣ ਸਾਹਿਬ, ਭਾਈ ਭੱਲਾ ਰਾਮ ਸਾਹਿਬ (1778-1854 ਬਿਕ੍ਰਮੀ), ਭਾਈ ਹਜ਼ਾਰੀ ਰਾਮ ਜੀ (1813-1883 ਬਿਕ੍ਰਮੀ), ਭਾਈ ਸਹਾਈ ਰਾਮ ਜੀ (1825-1901 ਬਿਕ੍ਰਮੀ), ਭਾਈ ਰਲਿਆ ਰਾਮ ਸਾਹਿਬ (1842-1927 ਬਿਕ੍ਰਮੀ), ਭਾਈ ਲਖਮੀ ਦਾਸ ਜੀ (1928-1965 ਬਿਕ੍ਰਮੀ) ਇਨ੍ਹਾਂ ਤੋਂ ਮਗਰੋਂ ਮਹੰਤ ਭਾਈ ਗੁਲਾਬ ਸਿੰਘ ਜੀ ਤੇ ਭਾਈ ਆਸਾ ਸਿੰਘ ਜੀ (19 ਦਸੰਬਰ 1893 ਤੋਂ 1 ਜਨਵਰੀ 1974 ਈ:)। ਇਹ ਪਹਿਲੇ ਦੋ ਮਹੰਤ ਸਨ, ਜਿਨ੍ਹਾਂ ਨੇ ਸਿੰਘ ਪ੍ਰਥਾ ਅਪਨਾਈ। ਅਜੋਕੇ ਸਮੇਂ ਮਹੰਤ ਭਾਈ ਤੀਰਥ ਸਿੰਘ ਜੀ (12 ਫ਼ਰਵਰੀ 1925) ਇਸ ਸੰਪ੍ਰਦਾਇ ਦੇ ਮੁਖੀਆਂ ਵਿੱਚੋਂ ਹਨ। ਉਪਰੋਕਤ ਸਾਰੇ ਸੰਤ ਜੋ ਸਿੰਘ ਨਹੀਂ ਸੀ ਸਜੇ, ਉਹ ਸਿਰ 'ਤੇ ਟੋਪੀਆਂ ਜਾਂ ਦਸਤਾਰ ਦਾ ਪ੍ਰਯੋਗ ਕਰਦੇ ਰਹੇ। ਇਨ੍ਹਾਂ ਵਿੱਚੋਂ ਭਾਵੇਂ ਕੁੱਝ ਕੇਸ਼ਾਧਾਰੀ ਵੀ ਹੋਏ ਹਨ, ਜਿਸਦਾ ਪੂਰਾ ਵੇਰਵਾ ਉਪਲਬਧ ਨਹੀਂ। ਨਵੀਂ ਸੋਚ ਵਾਲਿਆਂ ਨੇ ਸਭ ਨੂੰ ਕੇਸਾਧਾਰੀ ਬਣਾਉਣ ਦਾ ਮਨੋਰਥ ਜਾਰੀ ਕੀਤਾ ਹੈ।

ਲਾਲ, ਮਹੰਤ ਭਾਈ ਤੁਲਸੀ ਦਾਸ ਜੀ ਦੇ ਚਿੱਤਰ ਸਪੱਸ਼ਟ ਤੌਰ 'ਤੇ ਸਹਿਜਧਾਰੀ ਰੂਪ ਵਿੱਚ ਦੇਖੇ ਜਾ ਸਕਦੇ ਹਨ।

ਅਜੋਕੇ ਸਮੇਂ ਕਈ ਨਵੇਂ ਉਭਰ ਰਹੇ ਲੇਖਕ ਮਾਤਾਵਾਂ ਦੇ ਨਾਂ ਦੇ ਨਾਲ 'ਕੌਰ' ਸ਼ਬਦ ਜੋੜ ਕੇ ਇਹ ਪ੍ਰਗਟ ਕਰਨਾ ਚਾਹੁੰਦੇ ਹਨ ਕਿ ਇਹ ਪੂਜ ਮਾਤਾਵਾਂ ਅੰਮ੍ਰਿਤਧਾਰੀ ਸਨ। ਜਿਵੇਂ ਮਾਤਾ ਸਾਹਿਬ ਦੇਵੀ ਨੂੰ ਮਾਤਾ ਸਾਹਿਬ ਕੌਰ ਅਤੇ ਮਾਤਾ ਸੁੰਦਰੀ ਜੀ ਨੂੰ ਮਾਤਾ ਸੁੰਦਰ ਕੌਰ ਲਿਖਦੇ ਹਨ, ਜਿਸਦਾ ਇਨ੍ਹਾਂ ਕੋਲ ਕੋਈ ਇਤਿਹਾਸਕ ਪ੍ਰਮਾਣ ਨਹੀਂ। ਬੜੀ ਖੋਜ ਮਗਰੋਂ ਡਾ. ਗੰਡਾ ਸਿੰਘ ਨੇ 'ਹੁਕਮਨਾਮੇ' ਨਾਂ ਦੀ ਇੱਕ ਪੁਸਤਕ ਸੰਪਾਦਨ ਕੀਤੀ, ਜੋ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ 1965 ਵਿੱਚ ਪ੍ਰਕਾਸ਼ਤ ਹੋਈ। ਇਵੇਂ ਹੀ ਸਰਦਾਰ ਸ਼ਮਸ਼ੇਰ ਸਿੰਘ ਅਸ਼ੋਕ ਨੇ ਵੀ ਇਸੇ ਭਾਵ ਦੀ ਪੁਸਤਕ ਸੰਪਾਦਨ ਕੀਤੀ ਜਿਸਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਨੇ ਪ੍ਰਕਾਸ਼ਤ ਕੀਤਾ। ਇਨ੍ਹਾਂ ਦੋਵਾਂ ਪੁਸਤਕਾਂ ਵਿੱਚ ਪੂਜ ਮਾਤਾਵਾਂ ਵਲੋਂ ਜਾਰੀ ਕੀਤੇ ਹੁਕਮਨਾਮਿਆਂ ਦੀਆਂ ਫ਼ੋਟੋਆਂ ਵੇਰਵੇ ਸਹਿਤ ਮਿਲਦੀਆਂ ਹਨ ਜੋ ਇਸ ਪ੍ਰਕਾਰ ਹੈ:

ਡਾ. ਗੰਡਾ ਸਿੰਘ ਜੀ ਦੀ ਪੁਸਤਕ ਦੇ ਪੰਨਾ 203 'ਤੇ ਮਾਤਾ ਸੁੰਦਰੀ ਜੀ ਦਾ 20 ਸਤੰਬਰ 1722 ਈਸਵੀ (ਅੱਸੂ 19, 1779 ਬਿਕ੍ਰਮੀ) ਦੇ ਹੁਕਮਨਾਮੇ ਵਿੱਚ ਦਰਜ ਹੈ, "ਸ੍ਰੀ ਮਾਤਾ ਜੀ ਦੀ ਆਗਿਆ ਹੈ ਕਿ ਭਾਈ ਨੈਣਸੁੱਖ, ਭਾਈ ਫਤਹਿ ਚੰਦ, ਭਾਈ ਕਾਨ ਜੀ, ਭਾਈ ਗੁਰਮੇਲ, ਭਾਈ ਦੁਨੀਚੰਦ, ਭਾਈ ਬਖ਼ਸ਼ੀ ਮੱਲ, ਭਾਈ ਸਾਹਿਬ ਰਾਏ, ਭਾਈ ਕੁਕੂ ਮੱਲ, ਭਾਈ ਜਗਤ ਰਾਏ, ਭਾਈ ਰੂਪ ਚੰਦ, ਭਾਈ ਕਿਰਪਾ ਰਾਮ ਕੌੜਾ, ਭਾਈ ਮੱਲ, ਭਾਈ ਬਾਬੂ ਰਾਮ, ਭਾਈ ਸੋਨਾ ਮੱਲ, ਭਾਈ ਦਇਆ ਰਾਮ, ਭਾਈ ਬਾਘ ਰਾਏ, ਭਾਈ ਚਤੁਰ ਭੁਜ ਸਰਬੱਤ ਸੰਗਤ ਸ੍ਰੀ ਅਕਾਲ ਪੁਰਖ ਜੀ ਕਾ ਖ਼ਾਲਸਾ। ਇਨ੍ਹਾਂ ਸਭ ਨਾਵਾਂ ਦੇ ਨਾਲ 'ਸਿੰਘ' ਸ਼ਬਦ ਉਪਲਬਧ ਨਹੀਂ, ਜਿਸ ਤੋਂ ਭਲੀਭਾਂਤ ਸਿੱਧ ਹੁੰਦਾ ਹੈ ਕਿ ਇਹ ਗੁਰੂ ਜੀ ਦੀ ਲਾਡਲੀ ਫ਼ੌਜ ਵਿੱਚ ਸ਼ਾਮਲ ਨਹੀਂ ਸੀ ਹੋਏ। ਗੁਰੂ ਜੀ ਨੇ 1699 ਵਿੱਚ ਖ਼ਾਲਸਾ ਫ਼ੌਜ ਦੀ ਸਥਾਪਨਾ ਕੀਤੀ ਸੀ ਤੇ ਉਪਰੋਕਤ ਹੁਕਮਨਾਮਾ 1722 ਈਸਵੀ (ਲਗਭਗ 23 ਸਾਲ ਬਾਅਦ) ਦਾ ਹੈ। ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਉਪਰੋਕਤ ਸਿੱਖਾਂ ਨੇ 23 ਸਾਲਾਂ ਵਿੱਚ ਵੀ ਖੰਡੇ ਦੀ ਪਾਹੁਲ ਨਹੀਂ ਸੀ ਛਕੀ। ਜੇ ਦਸਮ ਪਾਤਸ਼ਾਹ ਦਾ ਸਾਰੇ ਸਿੱਖਾਂ ਨੂੰ ਖੰਡੇ ਦੀ ਪਾਹੁਲ ਛਕਣ ਦਾ ਹੁਕਮ ਹੁੰਦਾ ਤਾਂ ਇਹ ਸਾਰੇ ਸਿੱਖ ਜੋ ਖ਼ਾਲਸੇ ਸਨ, ਇਹ ਵੀ 'ਸਿੰਘ' ਹੁੰਦੇ ਤੇ ਇਨ੍ਹਾਂ ਦੇ ਨਾਂ

ਇਹ ਹੁਕਮਨਾਮਾ ਚੇਤਰ ਸੁਦੀ 11, 1786 ਬਿਕ੍ਰਮੀ ਅਰਥਾਤ 19 ਮਾਰਚ 1730 ਈਸਵੀ ਦਾ ਹੈ। ਭਾਈ ਠਾਕੁਰ ਦਾਸ, ਭਾਈ ਸੋਭਾ ਸੁਭਾਈ ਜੀ ਆਦਿ ਸ੍ਰੀ ਅਕਾਲ ਪੁਰਖ ਜੀ ਕੇ ਖਾਲਸਿਆਂ ਨੇ ਖੰਡੇ ਦੀ ਪਾਹੁਲ 31 ਸਾਲ ਮਗਰੋਂ ਵੀ ਨਹੀਂ ਸੀ ਪ੍ਰਾਪਤ ਕੀਤੀ। ਮਾਤਾਵਾਂ ਦੇ ਨਾਂ ਨਾਲ 'ਕੌਰ' ਸ਼ਬਦ ਉਪਲਬਧ ਨਹੀਂ। ਅਜੋਕੇ ਲਿਖਾਰੀਆਂ ਨੂੰ ਕੋਈ ਹੱਕ ਨਹੀਂ ਕਿ ਉਹ ਇਤਿਹਾਸਕ ਹਸਤੀਆਂ ਦੇ ਨਾਵਾਂ ਨੂੰ ਆਪਣੀ ਮਨ-ਮਰਜ਼ੀ ਨਾਲ ਬਦਲ ਦੇਣ।

ਇਥੇ ਕੁੱਝ ਨਾਂ ਪ੍ਰਸਿੱਧ ਸਹਿਜਧਾਰੀ ਸਿੱਖਾਂ ਦੇ ਦਿੱਤੇ ਜਾ ਰਹੇ ਹਨ ਜਿਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਆਗਿਆ ਅਨੁਸਾਰ ਗੁਰੂ ਘਰ ਦੀ ਅਨੇਕ ਪ੍ਰਕਾਰ ਦੀ ਸੇਵਾ ਵਿੱਚ ਆਪਣਾ ਯੋਗਦਾਨ ਪਾਇਆ।

(1) **ਭਾਈ ਨੰਦ ਲਾਲ ਜੀ** : ਗੁਰੂ ਗੋਬਿੰਦ ਸਿੰਘ ਜੀ ਦੇ ਸਨਮਾਨਿਤ ਸਿੱਖ ਤੇ ਦਰਬਾਰੀ ਕਵੀ ਸਨ ਜਿਨ੍ਹਾਂ ਨੇ ਫ਼ਾਰਸੀ ਵਿੱਚ 'ਬੰਦਗੀਨਾਮਾ' ਅਤੇ 'ਗ਼ਜ਼ਲਾਂ' ਲਿਖੀਆਂ, ਜੋ ਇੱਕ ਉੱਚ ਕੋਟੀ ਦੇ ਕਾਵਿ ਗ੍ਰੰਥ ਹਨ।

(2) **ਭਾਈ ਘਨੱਈਆ ਜੀ** : ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸਿੱਖ ਹੋਏ ਹਨ। ਇਹ ਲੰਗਰ ਲਈ ਜਲ ਢੋਣ ਦੀ ਸੇਵਾ ਕਰਦੇ ਸਨ। ਦਸਵੇਂ ਪਾਤਸ਼ਾਹ ਦੇ ਸਮੇਂ ਇਨ੍ਹਾਂ ਨੇ ਜ਼ਖ਼ਮੀ ਸਿੱਖਾਂ ਤੇ ਮੁਸਲਮਾਨਾਂ ਨੂੰ ਸਮਭਾਵ ਨਾਲ ਜਲ ਛਕਾ ਕੇ ਤੇ ਮਲ੍ਹਮ ਪੱਟੀ ਕਰ ਕੇ ਸਤਿਗੁਰਾਂ ਦੀ ਪ੍ਰਸ਼ੰਸਾ ਪ੍ਰਾਪਤ ਕੀਤੀ। ਆਪ ਜੀ ਦੀ ਸੰਪ੍ਰਦਾਇ ਸੇਵਾਪੰਥੀ ਬਾਰੇ ਲੇਖ ਦੇ ਆਰੰਭ ਵਿੱਚ ਵਿਸਥਾਰ ਪੂਰਵਕ ਜ਼ਿਕਰ ਕੀਤਾ ਗਿਆ ਹੈ।

(3) **ਬਾਬਾ ਕਲਾਧਾਰੀ ਜੀ** : ਗੁਰੂ ਨਾਨਕ ਸਾਹਿਬ ਜੀ ਦੀ ਸੰਤਾਨ ਵਿੱਚੋਂ ਗੁਰਮੁਖ ਸਿੱਖ ਹੋਏ ਹਨ। ਆਪ ਗੁਰੂ ਅੰਸ਼ ਹੋਣ ਕਰਕੇ ਸਤਿਗੁਰੂ ਦੇ ਦਰਬਾਰ ਵਿੱਚ ਸਤਿਕਾਰੇ ਜਾਂਦੇ ਸਨ। ਦਸਮ ਪਾਤਸ਼ਾਹ ਦੀਆਂ ਇਨ੍ਹਾਂ 'ਤੇ ਵਿਸ਼ੇਸ਼ ਬਰਕਤਾਂ ਸਨ, ਜਿਸਦੇ ਸਦਕਾ ਆਪ ਜੀ ਦੇ ਪੋਤਰੇ ਬਾਬਾ ਸਾਹਿਬ ਸਿੰਘ ਜੀ ਬੇਦੀ ਸਿੱਖ ਰਾਜ ਦੇ ਬਾਨੀਆਂ ਵਿੱਚੋਂ ਗਿਣੇ ਜਾਂਦੇ ਹਨ।

(4) **ਸ੍ਰੀ ਗੁਰਬਖ਼ਸ਼ ਜੀ ਉਦਾਸੀ** : ਸ੍ਰੀ ਆਨੰਦਪੁਰ ਸਾਹਿਬ ਤਿਆਗਣ ਸਮੇਂ ਆਪ ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਡੇਰੇ ਤਥਾ ਬਾਕੀ ਗੁਰ ਅਸਥਾਨਾਂ ਦਾ ਸੇਵਾਦਾਰ ਥਾਪਿਆ। ਗ੍ਰੰਥ 'ਸੂਰਜ ਪ੍ਰਕਾਸ਼' ਕਿਰਤ ਮਹਾਂ-ਕਵੀ ਭਾਈ ਸੰਤੋਖ ਸਿੰਘ ਵਿੱਚ ਇਵੇਂ ਅੰਕਿਤ ਮਿਲਦਾ ਹੈ:

(6) **ਭਾਈ ਕੌੜਾ ਮੱਲ :** ਮੀਰ ਮੰਨੂ ਦਾ ਦੀਵਾਨ ਸੀ ਤੇ ਗੁਰੂ ਘਰ ਦਾ ਭਗਤ ਸਹਿਜਧਾਰੀ ਸਿੱਖ। ਸਿੰਘਾਂ ਦਾ ਸਹਾਇਕ ਹੋਣ ਕਰਕੇ ਖ਼ਾਲਸਾ ਪੰਥ ਵਿੱਚ ਇਸਦਾ ਨਾਂ ਮਿੱਠਾ ਮੱਲ ਪ੍ਰਸਿੱਧ ਹੋਇਆ।

(7) **ਭਾਈ ਦੇਸ ਰਾਜ (ਸੁਰਸਿੰਘ ਨਗਰ ਵਾਲੇ):** ਅਬਦਾਲੀ ਦੀਆਂ ਫ਼ੌਜਾਂ ਨੇ ਹਰਿਮੰਦਰ ਸਾਹਿਬ ਨੂੰ ਤੋਪਾਂ ਨਾਲ ਢਹਿ-ਢੇਰੀ ਕਰ ਦਿੱਤਾ ਤੇ ਪਵਿੱਤਰ ਸਰੋਵਰ ਨੂੰ ਕੂੜੇ ਨਾਲ ਭਰ ਦਿੱਤਾ। ਇਸ ਤੋਂ ਬਾਅਦ ਖ਼ਾਲਸੇ ਨੇ ਸੰਮਤ 1825 ਵਿੱਚ ਭਾਈ ਦੇਸ ਰਾਜ ਜੀ ਨੂੰ ਅੱਠ ਲੱਖ ਰੁਪਿਆ ਹਰਿਮੰਦਰ ਸਾਹਿਬ ਦੀ ਨਵ ਉਸਾਰੀ ਲਈ ਦਿੱਤਾ। ਭਾਈ ਦੇਸ ਰਾਜ ਜੀ ਨੇ ਆਪਣੀ ਸਾਰੀ ਜ਼ਮੀਨ-ਜਾਇਦਾਦ ਵੇਚ ਕੇ ਇੱਕ ਲੱਖ ਰੁਪਿਆ ਇਸ ਵਿੱਚ ਮਿਲਾ ਦਿੱਤਾ। ਹਰਿਮੰਦਰ ਸਾਹਿਬ ਦੀ ਪੂਰਨ ਉਸਾਰੀ ਆਪ ਦੀ ਦੇਖ-ਰੇਖ ਵਿੱਚ ਹੋਈ ਜੋ ਖ਼ਾਲਸਾ ਪੰਥ ਲਈ ਇਸ ਸਿੱਖ ਦੀ ਮਹਾਨ ਦੇਣ ਹੈ।

(8) **ਮਹਾਤਮਾ ਪ੍ਰੀਤਮ ਦਾਸ ਤੇ ਸੰਤੋਖ ਦਾਸ ਉਦਾਸੀ:** ਉਦਾਸੀ ਸੰਤਾਂ ਨੇ ਗੁਰੂ ਨਾਨਕ ਸਾਹਿਬ ਦੇ ਉਪਦੇਸ਼ਾਂ ਦਾ ਦੇਸ਼-ਦੇਸ਼ਾਂਤਰਾਂ ਵਿੱਚ ਪ੍ਰਚਾਰ ਕੀਤਾ, ਜਿਸਦੇ ਫਲਸਰੂਪ ਲੱਖਾਂ ਪੁਰਸ਼-ਇਸਤਰੀਆਂ ਨਾਨਕਪੰਥੀ ਬਣੇ। ਇਨ੍ਹਾਂ ਦੋਵਾਂ ਸੰਤਾਂ ਨੇ ਸੰਮਤ 1836 (ਸੰਨ 1779) ਵਿੱਚ ਹਰਿਮੰਦਰ ਸਾਹਿਬ ਵਿਖੇ ਜਲ ਪਹੁੰਚਾਉਣ ਦਾ ਬੜਾ ਮਹਾਨ ਕਾਰਜ ਕੀਤਾ। ਇਨ੍ਹਾਂ ਨੇ ਰਾਵੀ ਦਰਿਆ ਤੋਂ ਨਹਿਰ ਖੋਦ ਕੇ ਜਲ ਨੂੰ ਹਰਿਮੰਦਰ ਸਾਹਿਬ ਦੇ ਸਰੋਵਰ ਵਿੱਚ ਪਾਇਆ। ਇਹ ਸੰਤ ਅਖਾੜਾ ਬ੍ਰਹਮ-ਬੂਟਾ ਅਤੇ ਅਖਾੜਾ ਸੰਗਲਵਾਲਾ ਦੇ ਮਹੰਤ ਸਨ।

(9) **ਸਾਹਿਬ ਬਾਬਾ ਦਿਆਲ ਜੀ ਨਿਰੰਕਾਰੀ:** ਬਾਬਾ ਦਿਆਲ ਜੀ ਨਿਰੰਕਾਰੀ ਲਹਿਰ ਦੇ ਬਾਨੀ ਸਨ। ਇਨ੍ਹਾਂ ਨੇ ਦੇਵੀ-ਦੇਵਤਿਆਂ, ਮੂਰਤੀ ਪੂਜਾ, ਪੱਥਰ ਪੂਜਾ ਅਤੇ ਜੜ੍ਹ ਪੂਜਾ ਵਿਰੁੱਧ ਇੱਕ ਤਕੜਾ ਜਹਾਦ ਛੇੜਿਆ ਤੇ ਗੁਰਦੇਵ ਦੇ ਨਿਰੋਲ ਨਿਰੰਕਾਰ ਸ਼ਬਦ ਦੀ ਵਿਸ਼ੇਸ਼ਤਾ ਨੂੰ ਮੁੜ ਉਜਾਗਰ ਕੀਤਾ। 40 ਸਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਥਾ ਕਰ ਕੇ ਸੰਗਤਾਂ ਨੂੰ ਗੁਰਬਾਣੀ ਦੇ ਲੜ ਲਾਇਆ। ਜਨਮ ਤੋਂ ਲੈ ਕੇ ਅੰਤ ਤੱਕ ਦੀਆਂ ਸਭ ਰਹੁ-ਰੀਤਾਂ ਗੁਰਬਾਣੀ ਅਨੁਸਾਰ ਪ੍ਰਚੱਲਤ ਕੀਤੀਆਂ। ਆਨੰਦ ਕਾਰਜ ਵਿਆਹ ਦੀ ਰੀਤੀ ਇਨ੍ਹਾਂ ਦੀ ਸਿੱਖ ਸਮਾਜ ਨੂੰ ਇੱਕ ਮਹਾਨ ਦੇਣ ਹੈ। ਸਾਹਿਬ ਰੱਤਾ ਜੀ ਨਿਰੰਕਾਰੀ ਜੋ ਇਨ੍ਹਾਂ ਦੇ ਸਭ ਤੋਂ ਛੋਟੇ ਸਪੁੱਤਰ ਸਨ, ਨੇ ਸਾਹਿਬ ਦਿਆਲ ਜੀ ਵਲੋਂ ਚਲਾਈ ਗੁਰਮਤਿ ਪ੍ਰਚਾਰ ਦੀ ਰੀਤੀ ਦਾ ਪ੍ਰਚਾਰ ਕਰ ਕੇ ਥਾਂ-ਥਾਂ ਆਨੰਦ ਕਾਰਜ ਦੀ ਪ੍ਰਥਾ ਨੂੰ

ਵਿਆਹ ਸਿੰਘ ਸਭਾ ਦੀ ਸਟੇਜ ਤੋਂ ਪਹਿਲੀ ਵਾਰ ਭਾਈ ਮੰਨਾ ਸਿੰਘ ਨਿਰੰਕਾਰੀ ਜੀ ਦੀ ਦੇਖ-ਰੇਖ ਵਿੱਚ ਸੰਪੰਨ ਹੋਇਆ। ਨਿਰੰਕਾਰੀ ਆਗੂਆਂ ਦੇ ਸਿੰਘ ਸਭਾ ਲਹਿਰ ਦੇ ਪ੍ਰਚਾਰ ਵਿੱਚ ਪਾਏ ਯੋਗਦਾਨ ਦਾ ਵੇਰਵਾ ਭਗਤ ਲਛਮਣ ਸਿੰਘ ਜੀ ਦੀ ਅੰਗਰੇਜ਼ੀ ਵਿੱਚ ਲਿਖੀ ਤੇ ਡਾ. ਗੰਡਾ ਸਿੰਘ ਵਲੋਂ ਸੰਪਾਦਨ ਸਵੈ-ਜੀਵਨੀ ਦੇ ਪੰਨਾ 107 'ਤੇ ਵੇਖਿਆ ਜਾ ਸਕਦਾ ਹੈ।

ਹਿੰਦੂਆਂ ਅਤੇ ਮੁਸਲਮਾਨਾਂ ਦੀਆਂ ਵਿਆਹ ਸਮੇਂ ਦੀਆਂ ਰਸਮਾਂ ਨੂੰ ਕਾਨੂੰਨੀ ਮਾਨਤਾ ਪ੍ਰਾਪਤ ਸੀ। ਆਨੰਦ ਵਿਆਹ ਦੀ ਪ੍ਰਥਾ ਨਵੀਂ ਨਵੀਂ ਹੋਂਦ ਵਿੱਚ ਆਈ ਸੀ, ਜਿਸ ਕਰਕੇ ਇਸਨੂੰ ਕਾਨੂੰਨੀ ਮਾਨਤਾ ਹਾਸਲ ਨਹੀਂ ਸੀ। ਇਸ ਦੁਬਿਧਾ ਨੂੰ ਦੂਰ ਕਰਨ ਲਈ ਨਿਰੰਕਾਰੀ ਆਗੂਆਂ ਨੇ ਨਾਭਾ ਦੇ ਮਹਾਰਾਜ ਕੁਮਾਰ ਰਿਪੁਦਮਨ ਸਿੰਘ (ਜੋ ਉਸ ਸਮੇਂ ਵਾਇਸਰਾਇ ਇੰਪੀਰੀਅਲ ਕੌਂਸਲ ਦੇ ਮੈਂਬਰ ਸਨ) ਨੂੰ ਆਨੰਦ ਮੈਰਿਜ ਐਕਟ ਪਾਸ ਕਰਵਾਉਣ ਲਈ ਪ੍ਰੇਰਿਆ। 8 ਅਕਤੂਬਰ 1909 ਈਸਵੀ ਨੂੰ ਲੈਫ਼: ਗਵਰਨਰ ਪੰਜਾਬ (ਜੋ ਇੰਪੀਰੀਅਲ ਕੌਂਸਲ ਦੇ ਮੈਂਬਰ ਸਨ) ਨੇ ਆਪਣੇ ਭਾਸ਼ਣ ਵਿੱਚ ਕਿਹਾ, "ਸਿੱਖ ਉਹ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਨਿਸਚਾ ਰੱਖਦਾ ਹੈ ਅਤੇ ਆਪਣੇ ਧਾਰਮਿਕ ਤੇ ਭਾਈਚਾਰਕ ਰਹੁ-ਰੀਤਾਂ ਗੁਰੂ ਗ੍ਰੰਥ ਸਾਹਿਬ ਦੇ ਅਨੁਸਾਰ ਕਰਦਾ ਹੈ। ਟਿੱਕਾ ਰਿਪੁਦਮਨ ਸਿੰਘ ਦੇ ਵਧੇਰੇ ਹਮਾਇਤੀ ਸਹਿਜਧਾਰੀ ਸਿੱਖ ਸਨ। ਹਰਿਮੰਦਰ ਸਾਹਿਬ ਦੇ ਗ੍ਰੰਥੀਆਂ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪੁਜਾਰੀਆਂ ਤੇ ਤਰਨ ਤਾਰਨ ਦੇ ਗ੍ਰੰਥੀਆਂ ਨੇ ਇਸ ਬਿੱਲ ਦੀ ਭਰਪੂਰ ਮੁਖ਼ਾਲਫ਼ਤ ਕੀਤੀ। ਜੇ ਸਹਿਜਧਾਰੀ ਸਿੱਖ ਇਸਦੀ ਪ੍ਰੋੜ੍ਹਤਾ ਨਾ ਕਰਦੇ ਤਾਂ ਸ਼ਾਇਦ ਇਹ ਬਿੱਲ ਪਾਸ ਹੋ ਕੇ ਐਕਟ ਨਾ ਬਣ ਸਕਦਾ। ਮਗਰੋਂ ਸਰ ਸੁੰਦਰ ਸਿੰਘ ਮਜੀਠੀਆ ਦੇ ਯਤਨਾਂ ਸਦਕਾ ਇਹ ਬਿੱਲ 'ਮੈਰਿਜ ਐਕਟ' ਦੇ ਰੂਪ 'ਚ ਪਾਸ ਹੋ ਗਿਆ। ਅੱਜ ਸਹਿਜਧਾਰੀਆਂ ਦੀਆਂ ਸਿੱਖ ਪੰਥ ਲਈ ਕੀਤੀਆਂ ਘਾਲਨਾਵਾਂ ਨੂੰ ਅੱਖੋਂ ਪਰੋਖੇ ਕੀਤਾ ਜਾ ਰਿਹਾ ਹੈ। ਸਹਿਜਧਾਰੀਆਂ ਦੇ ਸਿੱਖੀ ਦੇ ਪ੍ਰਚਾਰ ਵਿੱਚ ਪਾਏ ਯੋਗਦਾਨ ਨੂੰ ਅਣਗੌਲਿਆਂ ਕਰਨਾ ਕਿਥੋਂ ਤੱਕ ਜਾਇਜ਼ ਹੈ? ਇਸਦਾ ਉੱਤਰ ਅੱਜ ਪੰਥ ਦੇ ਅਖੌਤੀ ਆਗੂਆਂ ਤੋਂ ਪੁੱਛਣਾ ਬਣਦਾ ਹੈ।

## ਗਿਆਨੀ ਬਲਵੰਤ ਸਿੰਘ ਕੋਠਾ ਗੁਰੂ ਵੱਲੋਂ ਸਹਿਜਧਾਰੀਆਂ

ਹੋਏ ਜਨਰਲ ਹਾਊਸ ਦੇ ਮਤਾ ਨੰ: 220 ਦੇ ਆਧਾਰ 'ਤੇ ਚੋਣਾਂ ਕਰਾਈਆਂ ਜਾਣ। ਇਹ ਉਹ ਮਤਾ ਹੈ ਜੋ 30 ਨਵੰਬਰ 2000 ਨੂੰ ਪਾਸ ਕੀਤਾ ਗਿਆ ਸੀ। ਮੁੜ 30 ਮਾਰਚ 2001 ਨੂੰ ਕੁੱਝ ਸੋਧਾਂ ਕਰ ਕੇ ਪਾਸ ਕੀਤਾ ਗਿਆ। 13 ਅਗਸਤ 2001 ਨੂੰ ਕਾਰਜਕਾਰਨੀ ਨੇ ਉਪਰੋਕਤ ਮਤਿਆਂ ਦੀ ਪ੍ਰੋੜ੍ਹਤਾ ਕਰ ਕੇ ਸਹਿਜਧਾਰੀ ਸਿੱਖਾਂ ਤੋਂ ਗੁਰਦੁਆਰਾ ਚੋਣਾਂ ਵਿੱਚ ਵੋਟ ਪਾਉਣ ਦਾ ਅਧਿਕਾਰ ਖੋਹ ਲਿਆ ਹੈ।

ਭਾਵੇਂ ਸ਼੍ਰੋ: ਗੁ: ਪ੍ਰ: ਕਮੇਟੀ ਦਾ ਅਧਿਕਾਰ ਖੇਤਰ ਪੰਜਾਬ (ਹਰਿਆਣਾ ਅਤੇ ਹਿਮਾਚਲ) ਤੱਕ ਹੀ ਸੀਮਤ ਹੈ। ਪੰਜਾਬ ਹਰਿਆਣਾ ਅਤੇ ਹਿਮਾਚਲ ਵਿੱਚ ਸਹਿਜਧਾਰੀ ਸਿੱਖ ਹਜ਼ਾਰਾਂ ਦੀ ਸੰਖਿਆ ਵਿੱਚ ਵੱਸਦੇ ਹਨ। ਸ਼੍ਰੋਮਣੀ ਕਮੇਟੀ ਦੀ ਇਸ ਕੱਟੜਤਾ ਦਾ ਇਨ੍ਹਾਂ ਦੇ ਮਨ 'ਤੇ ਦੁਰ-ਪ੍ਰਭਾਵ ਪੈਣਾ ਸੁਭਾਵਕ ਹੈ। ਸਹਿਜਧਾਰੀ ਪ੍ਰੇਮੀ ਕੇਵਲ ਪੰਜਾਬ, ਹਰਿਆਣਾ ਅਤੇ ਹਿਮਾਚਲ ਵਿੱਚ ਹੀ ਨਹੀਂ, ਸਾਰੇ ਹਿੰਦੁਸਤਾਨ ਵਿੱਚ ਕਈ ਕਰੋੜਾਂ ਦੀ ਸੰਖਿਆ ਵਿੱਚ ਹਨ। ਸ਼੍ਰੋ: ਗੁ: ਪ੍ਰ: ਕਮੇਟੀ ਦੇ ਉਪਰੋਕਤ ਮਤੇ ਇਨ੍ਹਾਂ ਗੁਰਮਤਿ ਪ੍ਰੇਮੀਆਂ ਨੂੰ ਸਿੱਖੀ ਤੋਂ ਦੂਰ ਕਰਨ ਵਿੱਚ ਸਹਾਈ ਹੋ ਸਕਦੇ ਹਨ। ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋ: ਗੁ: ਪ੍ਰ: ਕਮੇਟੀ ਦੇ ਆਗੂ ਸਦਾ ਹੀ ਸਭ ਕੰਮ ਧਾਰਮਕ ਦ੍ਰਿਸ਼ਟੀਕੋਣ ਦੀ ਬਜਾਏ ਰਾਜਨੀਤੀ ਤੋਂ ਪ੍ਰੇਰਤ ਹੋ ਕੇ ਕਰਦੇ ਆਏ ਹਨ, ਜਿਸ ਕਰਕੇ ਸਿੱਖੀ ਦੇ ਸਤਿਕਾਰ ਦੀ ਥਾਂ ਅਪਮਾਨ ਵਿੱਚ ਦਿਨ ਪ੍ਰਤੀ ਦਿਨ ਵਾਧਾ ਹੋਇਆ ਹੈ। ਜਿਸ ਸਹਿਜਧਾਰੀ ਸਿੱਖ ਦੀ ਫੁਲਵਾੜੀ ਨੂੰ ਨਿਰਮਲੇ, ਉਦਾਸੀ, ਸੇਵਾਪੰਥੀ ਅਤੇ ਅਨਯ ਮਹਾਂਪੁਰਸ਼ਾਂ ਨੇ ਕਸ਼ਮੀਰ ਤੋਂ ਲੈ ਕੇ ਕੰਨਿਆ ਕੁਮਾਰੀ ਤੱਕ ਬਿਖੜੇ ਰਸਤੇ, ਜੰਗਲਾਂ, ਪਹਾੜਾਂ ਵਿੱਚ ਦੀ ਹਿੰਸਕ ਜੀਵਾਂ ਤੋਂ ਨਿਰਭੈ ਹੋ ਕੇ, ਨਦੀਆਂ ਨਾਲੇ ਪਾਰ ਕਰ ਕੇ ਅਨੇਕ ਤਰ੍ਹਾਂ ਦੇ ਕਸ਼ਟ ਸਹਿ ਕੇ ਸਿੰਜਿਆ ਸੀ, ਉਸ ਨੂੰ ਸ਼੍ਰੋ: ਗੁ: ਪ੍ਰ: ਕਮੇਟੀ ਨੇ ਕੇਵਲ ਕਲਮ ਦੀ ਨੋਕ ਨਾਲ ਕੱਟਣਾ ਆਰੰਭ ਕਰ ਦਿੱਤਾ ਹੈ। ਇਨ੍ਹਾਂ ਦੀ ਕੁਰਸੀ ਦੀ ਭੁੱਖ ਨੇ ਸਿੱਖੀ ਵਿੱਚ ਦਿਨ ਪ੍ਰਤੀ ਦਿਨ ਨਵੇਂ-ਨਵੇਂ ਵਿਵਾਦ ਖੜੇ ਕੀਤੇ ਹਨ, ਜਿਨ੍ਹਾਂ ਵਿੱਚੋਂ ਸਹਿਜਧਾਰੀ ਸਿੱਖੀ 'ਤੇ ਹਮਲਾ ਵੀ ਇੱਕ ਹੈ। ਅਸੀਂ ਸਾਰੇ ਦੇਸ ਦੇ ਸਹਿਜਧਾਰੀ ਪ੍ਰੇਮੀਆਂ ਦੀ ਸ਼ਰਧਾ, ਭਗਤੀ ਨਿਮ੍ਰਤਾ, ਰਸਮੋ-ਰਿਵਾਜ, ਜਨਸੰਖਿਆ, ਸਿੱਖੀ ਸਰੂਪ, ਸਹਿਜਧਾਰੀ (ਨਾਨਕ ਪੰਥੀ) ਦੀ ਪਰਿਭਾਸ਼ਾ ਬਾਰੇ ਪਾਠਕਾਂ ਨੂੰ ਦਿਸ਼ਾ ਦਰਸ਼ਨ ਕਰਵਾਉਂਦੇ ਹਾਂ। ਅਸੀਂ ਸ਼੍ਰੋ: ਗੁ: ਪ੍ਰ: ਕਮੇਟੀ ਦੇ ਇਨ੍ਹਾਂ

ਹਨ। ਪੁੰਨਿਆ, ਮੱਸਿਆ ਅਤੇ ਸੰਗਰਾਂਦ ਨੂੰ ਨੇਮ ਨਾਲ ਗੁਰਦੁਆਰੇ ਜਾਂਦੇ ਹਨ। ਸਤਿਗੁਰਾਂ ਦੇ ਗੁਰਪੁਰਬ ਉਤਸ਼ਾਹ ਨਾਲ ਮਨਾਉਂਦੇ ਅਤੇ ਸੇਵਾ ਕਰਦੇ ਹਨ।

ਸਹਿਜਧਰੀ ਸਿੱਖਾਂ ਬਾਰੇ ਭਾਈ ਕਾਨ੍ਹ ਸਿੰਘ ਨਾਭਾ ਜੀ ਦੇ ਵਿਚਾਰ ਪੜ੍ਹਨ ਅਤੇ ਯਾਦ ਰੱਖਣ ਯੋਗ ਹਨ:

"ਸਿੱਖਾਂ ਦਾ ਇੱਕ ਅੰਗ ਜੋ ਖੰਡੇ ਦਾ ਅੰਮ੍ਰਿਤਪਾਨ ਨਹੀਂ ਕਰਦਾ ਅਤੇ ਕਛ ਕ੍ਰਿਪਾਨ ਦੀ ਰਹਿਤ ਨਹੀਂ ਰੱਖਦਾ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਬਿਨਾਂ ਆਪਣਾ ਹੋਰ ਧਰਮ ਪੁਸਤਕ ਨਹੀਂ ਮੰਨਦਾ।"

ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਸਹਿਜਧਾਰੀ ਸਿੱਖ ਦੀ ਇਹ ਵਿਆਖਿਆ ਹੋਰ ਫੁੱਟਨੋਟ ਲਿਖ ਕੇ ਜ਼ੋਰ ਦੇ ਕੇ ਕਿਹਾ ਹੈ:

"ਪੰਜਾਬ ਅਤੇ ਸਿੰਧ ਵਿੱਚ ਸਹਿਜਧਾਰੀ ਬਹੁਤ ਗਿਣਤੀ ਦੇ ਹਨ, ਖ਼ਾਸ ਕਰਕੇ ਸਿੰਧ ਦੇ ਸਹਿਜਧਾਰੀ ਬੜੇ ਪ੍ਰੇਮੀ ਅਤੇ ਸ਼ਰਧਾਵਾਨ ਹਨ। ਜੋ ਸਿੰਘ ਸਹਿਜਧਾਰੀਆਂ ਨੂੰ ਨਫ਼ਰਤ ਦੀ ਨਿਗਾਹ ਨਾਲ ਵੇਖਦੇ ਹਨ, ਉਹ ਸਿੱਖ ਧਰਮ ਤੋਂ ਅੰਵਾਣ ਹਨ।"

*(ਮਹਾਨ ਕੋਸ਼, ਪੰਨਾ 103, ਕਾਲਮ 3, ਭਾਸ਼ਾ ਵਿਭਾਗ, ਪਹਿਲੀ ਛਾਪ)*

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿੱਖੀ ਦੇ ਦੂਰ ਦੂਰ ਲਾਏ ਬੂਟੇ ਨੂੰ ਆਪਣੇ ਤਪ, ਤਿਆਗ, ਤੇਜ ਪ੍ਰਤਾਪ ਨਾਲ ਉਦਾਸੀ ਸੰਤਾਂ ਨੇ ਕਾਇਮ ਰੱਖਿਆ। ਇਸ ਕਰਕੇ ਸਾਰੇ ਦੇਸ਼ ਵਿੱਚ ਸਹਿਜਧਾਰੀ ਗੁਟ ਬ੍ਰਿਕਸ਼ ਦੀ ਤਰ੍ਹਾਂ ਫੈਲ ਕੇ ਸੀਤਲ ਛਾਇਆ ਦੇਣ ਲੱਗੇ। ਅਸੀਂ ਪ੍ਰਾਂਤਵਾਰ ਸੰਖੇਪ ਸਾਰ ਰੂਪ ਵਿੱਚ ਸਹਿਜਧਾਰੀ ਪ੍ਰੇਮੀਆਂ ਬਾਰੇ ਜਾਣਕਾਰੀ ਅੰਕਿਤ ਕਰਦੇ ਹਾਂ।

**ਸਿੰਧ :** ਦੇਸ਼ ਵੰਡ ਤੋਂ ਪਹਿਲਾਂ ਸੂਬਾ ਸਿੰਧ ਸਾਰਾ ਹੀ ਸਹਿਜਧਾਰੀ ਸਿੱਖੀ ਨਾਲ ਜੁੜਿਆ ਹੋਇਆ ਸੀ। ਪਾਕਿਸਤਾਨ ਬਣਨ ਸਮੇਂ ਇਹ ਲੋਕ ਰਾਜਸਥਾਨ, ਗੁਜਰਾਤ, ਦਿੱਲੀ ਅਤੇ ਮਹਾਂਰਾਸ਼ਟਰ ਆਦਿ ਪ੍ਰਾਤਾਂ ਵਿੱਚ ਵੱਸ ਗਏ। ਇਹ ਆਪਣੀ ਕਰੋੜਾਂ ਰੁਪਏ ਦੀ ਸੰਪੱਤੀ ਨੂੰ ਪਾਕਿਸਤਾਨ ਵਿੱਚ ਹੀ ਛੱਡ ਆਏ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪਾਂ ਨੂੰ ਅਦਬ-ਸਤਿਕਾਰ ਸਹਿਤ ਆਪਣੇ ਨਾਲ ਭਾਰਤ ਲੈ ਆਏ। ਭਾਰਤ ਵਿੱਚ ਜਿਥੇ-ਜਿਥੇ ਇਹ ਆਬਾਦ ਹੋਏ, ਵੱਡੇ-ਵੱਡੇ ਗੁਰਦੁਆਰੇ ਕਾਇਮ ਕੀਤੇ।

ਲੱਖਾਂ ਸਹਿਜਧਾਰੀ ਪਾਕਿਸਤਾਨ ਵਿੱਚ ਰਹਿ ਗਏ ਹਨ। ਇਨ੍ਹਾਂ ਦੀ ਗੁਰੂ

ਹਿਰਦੇ ਰਾਮ, ਸੰਤ ਰੰਗਾ ਰਾਮ, ਸਾਈਂ ਚਾਂਡੂ ਰਾਮ, ਸਾਧੂ ਨਵਲ ਰਾਏ, ਸ੍ਰੀ ਦਇਆ ਰਾਮ, ਸਿਧੂ ਮਲ ਅਤੇ ਭਾਈ ਜੇਠਾ ਨੰਦ ਆਦਿਕ ਨਾਮ ਪ੍ਰਸਿੱਧ ਹਨ। ਇਨ੍ਹਾਂ ਵਿੱਚੋਂ ਦਾਦਾ ਚੇਲਾ ਰਾਮ ਨੇ ਕੀਰਤਨ ਨਾਲ ਮਹਾਨ ਪ੍ਰਸਿੱਧੀ ਪ੍ਰਾਪਤ ਕੀਤੀ। ਸਿੰਧ ਪ੍ਰਾਂਤ ਦੇ ਇਹ ਸਾਰੇ ਪੁਰਖ ਆਪਣੀ-ਆਪਣੀ ਥਾਂ ਮਹਾਨ ਸਨ।

ਦਾਦਾ ਚੇਲਾ ਰਾਮ ਜੀ ਨੇ ਗੁਰਮਤਿ ਪ੍ਰਚਾਰ ਦੀ ਇਕੱਲਿਆਂ ਇੱਕ ਸੰਸਥਾ ਜਿੰਨੀ ਸੇਵਾ ਕੀਤੀ ਹੈ। ਕੇਵਲ ਇਕੱਲੇ ਆਪ ਹੀ ਨਹੀਂ, ਆਪਣਾ ਪੂਰਾ ਪਰਿਵਾਰ ਗੁਰਬਾਣੀ ਪ੍ਰਚਾਰ ਨੂੰ ਸਮਰਪਣ ਕਰ ਦਿੱਤਾ।

ਦਾਦਾ ਚੇਲਾ ਰਾਮ ਜੀ ਦੇ ਸਪੁੱਤਰ ਸ੍ਰੀ ਲਕਸ਼ਮਨ ਚੇਲਾ ਰਾਮ ਆਪਣੇ ਪਿਤਾ ਵਲੋਂ ਆਰੰਭ ਕੀਤੀ ਕੀਰਤਨ ਦੀ ਪਰੰਪਰਾ ਨੂੰ ਸ਼ਰਧਾ-ਪ੍ਰੇਮ ਨਾਲ ਨਿਭਾ ਰਹੇ ਹਨ। ਕੇਵਲ ਕੀਰਤਨ ਹੀ ਨਹੀਂ, ਅਨੇਕ ਭਾਸ਼ਾਵਾਂ ਵਿੱਚ ਗੁਰਬਾਣੀ ਦੇ ਟੀਕੇ ਵੀ ਕਰ ਰਹੇ ਹਨ। ਆਪ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਟੀਕਾ ਹਿੰਦੀ ਅਤੇ ਸਿੰਧੀ ਵਿੱਚ ਪ੍ਰਕਾਸ਼ਤ ਕੀਤਾ ਹੈ, ਜਿਸ ਨੂੰ ਛੇਤੀ ਹੀ ਅੰਗਰੇਜ਼ੀ, ਗੁਜਰਾਤੀ, ਮਰਾਠੀ ਅਤੇ ਪੰਜਾਬੀ ਵਿੱਚ ਪ੍ਰਕਾਸ਼ਤ ਕਰਨ ਦੇ ਯਤਨ ਵਿੱਚ ਹਨ। ਗੁਰੂ ਤੇਗ ਬਹਾਦਰ ਜੀ ਦੀ ਬਾਣੀ ਅੰਗਰੇਜ਼ੀ, ਬੰਗਾਲੀ, ਸਿੰਧੀ, ਗੁਜਰਾਤੀ, ਅਸਾਮੀ, ਤੇਲਗੂ, ਮਰਾਠੀ, ਉਰਦੂ ਅਤੇ ਪੰਜਾਬੀ ਵਿੱਚ ਪ੍ਰਕਾਸ਼ਤ ਕੀਤੀ ਹੈ।

**ਉੱਤਰ ਪ੍ਰਦੇਸ਼ :** ਸਾਰੇ ਉੱਤਰ ਪ੍ਰਦੇਸ਼ ਵਿੱਚ ਸਹਿਜਧਾਰੀ ਬਹੁ-ਸੰਖਿਆ ਵਿੱਚ ਰਹਿ ਰਹੇ ਹਨ। ਇਨ੍ਹਾਂ ਦਾ ਮੁੱਖ ਸਥਾਨ ਪੀਲੀ ਭੀਤ ਵਿੱਚ ਨਾਨਕ ਮੱਤਾ ਹੈ। ਇਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ਼ਬਦ ਨਾਲ ਸਿੱਧ ਮੰਡਲੀ ਨੂੰ ਜਿੱਤਿਆ ਸੀ।

ਇਸ ਇਲਾਕੇ ਵਿੱਚ 50 ਮੀਲ ਦੇ ਘੇਰੇ ਅੰਦਰ ਥਾਰੂ ਜਾਤੀ ਦੇ ਲੋਕ ਵੱਸਦੇ ਹਨ। ਪਿੰਡਾਂ ਦੇ ਪਿੰਡ ਇਨ੍ਹਾਂ ਦੇ ਆਪਣੇ ਹਨ। ਇਹ ਮੰਗੋਲ ਨਸਲ ਵਿੱਚੋਂ ਹਨ ਜਿਨ੍ਹਾਂ ਦੇ ਨੱਕ ਫੀਨੇ, ਵੇਸ ਭੂਸ਼ਾ ਪਹਾੜੀ ਗੁਜਰਾਂ ਦੀ ਤਰ੍ਹਾਂ ਹੈ। ਇਹ ਦੋ ਤਿੰਨ ਲੱਖ ਦੀ ਸੰਖਿਆ ਵਿੱਚ ਸਾਰੇ ਨਾਨਕਪੰਥੀ ਹਨ।

ਜ਼ਿਲ੍ਹਾ ਮੇਰਠ, ਮੁਜ਼ੱਫ਼ਰ ਨਗਰ ਅਤੇ ਮੁਰਾਦਾਬਾਦ ਵਿੱਚ 700 ਪਿੰਡ ਸਹਿਜਧਾਰੀ ਜੱਟਾਂ ਦੇ ਹਨ। ਵਾਸਤਵ ਵਿੱਚ ਇਹ ਪੁਰਾਣੇ ਸਮੇਂ ਤੋਂ ਪੰਜਾਬ ਵਿੱਚੋਂ ਗਏ ਹਨ। ਇਹ ਸਾਰੇ ਸਿੱਖੀ ਮਰਯਾਦਾ ਦਾ ਪਾਲਣ ਕਰਦੇ ਹਨ। ਗ਼ਮੀ-ਸ਼ਾਦੀ ਦੀਆਂ ਰਸਮਾਂ ਵੀ ਸਿੱਖ ਮਰਯਾਦਾ ਅਨੁਸਾਰ ਕਰਦੇ ਹਨ। ਘਰਾਂ ਵਿੱਚ ਪੰਜਾਬੀ ਬੋਲਦੇ ਹਨ।

ਪਟਨਾ ਸਾਹਿਬ, ਦਰਭੰਗਾ, ਮੁਘੇਰ, ਮੁਜ਼ਫ਼ਰਪੁਰ ਅਤੇ ਸਿਲੀ ਗੁੜੀ ਤੱਕ ਇਸ ਬਖ਼ਸ਼ੀਸ਼ ਦੀਆਂ ਗੱਦੀਆਂ ਹਨ। ਭਗਤ ਭਗਵਾਨ, ਉਨ੍ਹਾਂ ਦੇ ਚੇਲਿਆਂ ਅਤੇ ਉੱਤਰ-ਅਧਿਕਾਰੀਆਂ ਨੇ ਬਿਹਾਰ ਦੀ ਜਨਤਾ ਨੂੰ ਗੁਰੂ ਨਾਨਕ ਦੇ ਘਰ ਨਾਲ ਜੋੜਿਆ। ਬਿਹਾਰ ਦਾ ਪਿੰਡ ਵਾਰ ਵੇਰਵਾ ਦੇਣ ਦੀ ਲੋੜ ਨਹੀਂ। ਸਾਰੇ ਬਿਹਾਰ ਵਿੱਚ 70-80 ਪ੍ਰਤੀਸ਼ਤ ਲੋਕ ਨਾਨਕ ਪੰਥੀ ਹਨ। ਕਿਸੇ ਨਾਲ ਵੀ ਗੱਲ ਕਰੋ ਉਹ 'ਸਤਿਨਾਮੁ/ਵਾਹਿਗੁਰੂ' ਕਹਿ ਕੇ ਅਗੋਂ 'ਮੂਲ ਮੰਤ੍ਰ' ਦਾ ਪਠ ਸੁਣਾ ਦੇਵੇਗਾ।

ਭਾਰਤ ਦੇ ਪਹਿਲੇ ਰਾਸ਼ਟਰਪਤੀ ਡਾ. ਰਾਜਿੰਦਰਾ ਪ੍ਰਸ਼ਾਦ ਪੱਕੇ ਨਾਨਕ ਪੰਥੀ ਸਨ। ਇਨ੍ਹਾਂ ਨਾਨਕ ਪੰਥੀ ਗੁਰਸਿੱਖਾਂ ਵਿੱਚ ਦੋ ਦੋ, ਚਾਰ ਚਾਰ ਘਰ ਕੇਸਾਧਾਰੀ ਅਤੇ ਅੰਮ੍ਰਿਤਧਾਰੀ ਵੀ ਹਨ। ਵਾਰਾਨਸੀ (ਕਾਸ਼ੀ ਜੀ) ਨੇੜੇ ਪਿੰਡਾਂ ਦੇ ਪਿੰਡ ਨਾਨਕ ਪੰਥੀ ਹਨ।

**ਆਸਾਮ** : ਆਸਾਮ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਬਾਅਦ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਸਿੱਖੀ ਦਾ ਪ੍ਰਚਾਰ ਕੀਤਾ। ਹਜ਼ਾਰਾਂ ਪ੍ਰੇਮੀ ਗੁਰਬਾਣੀ ਦੇ ਨਿਤਨੇਮੀ ਅਤੇ ਗੁਰਮਤਿ ਦੇ ਧਾਰਨੀ ਬਣੇ। ਬਹੁਤ ਸਾਰੇ ਪੰਜਾਬ ਦੇ ਸਿੱਖ ਸ੍ਰੀ ਗੁਰੂ ਤੇਗ ਬਹਾਦਰ ਜੀ ਨਾਲ ਗਏ ਅਤੇ ਆਸਾਮ ਵਿੱਚ ਹੀ ਆਬਾਦ ਹੋ ਗਏ ਸਨ।

**ਬੰਗਾਲ** : ਬੰਗਾਲ ਵਿੱਚ ਰਿਆਸਤ ਬਰਦਵਾਨ ਦਾ ਰਾਜ ਵੰਸ਼ ਨਾਨਕ ਪੰਥੀ ਹੈ। ਇਹ ਪੰਜਾਬ ਦੇ ਖੱਤਰੀਆਂ ਵਿੱਚੋਂ ਹੈ। ਬੰਗਾਲ ਵਿੱਚ ਵੀ ਉਦਾਸੀ ਸੰਤਾਂ ਦੇ ਸਥਾਨ ਹਨ। ਜਿਥੇ-ਜਿਥੇ ਉਦਾਸੀ ਸੰਤ ਹਨ, ਉਥੇ ਉਥੇ ਨਾਨਕਪੰਥੀ ਬਹੁਤ ਗਿਣਤੀ ਵਿੱਚ ਹਨ ਅਤੇ ਗੁਰੂ ਘਰ ਵਿੱਚ ਵੀ ਅਥਾਹ ਸ਼ਰਧਾ ਰੱਖਦੇ ਹਨ।

**ਦੱਖਣੀ ਭਾਰਤ ਅਤੇ ਬਨਜਾਰੇ ਸਿੱਖ** : ਬਨਜਾਰੇ ਨਾਨਕ ਪੰਥੀਆਂ ਦੀ ਗਿਣਤੀ ਸਾਰੇ ਦੇਸ਼ ਵਿੱਚ ਇੱਕ ਕਰੋੜ ਤੋਂ ਉਪਰ ਹੈ ਅਤੇ ਇਨ੍ਹਾਂ ਦਾ ਸਿੱਖ ਇਤਿਹਾਸ ਨਾਲ ਅਤਿਅੰਤ ਗੂੜ੍ਹਾ ਸਬੰਧ ਹੈ।

# ਸਿੱਖ ਧਰਮ ਦੀਆਂ ਰਵਾਇਤਾਂ ਤੇ ਮਰਯਾਦਾਵਾਂ

ਸਿੱਖ ਧਰਮ ਦੀਆਂ ਰਵਾਇਤਾਂ, ਪਿਰਤਾਂ, ਮਰਯਾਦਾਂਵਾਂ ਲੋਕਤੰਤਰੀ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅੰਤਮ ਸਮੇਂ ਤਿੰਨ ਬਚਨ ਸਿੱਖਾਂ ਪ੍ਰਤੀ ਉਚਾਰੇ:

1. ਪੂਜਾ ਅਕਾਲ ਦੀ।
2. ਦੀਦਾਰ ਖ਼ਾਲਸੇ ਦਾ।
3. ਪਰਚਾ ਸ਼ਬਦ ਦਾ (ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਤ ਬਾਣੀ)।

ਸਿੱਖ ਧਰਮ ਦਾ ਮੁਕੰਮਲ ਰਹਿਤਨਾਮਾ ਦਾਰਸ਼ਨਿਕ, ਅਧਿਆਤਮਿਕ ਤੇ ਸਮਾਜਿਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ। ਦਸਵੇਂ ਪਾਤਸ਼ਾਹ ਨੇ ਹੋਰ ਕੋਈ ਰਹਿਤਨਾਮਾ ਜਾਰੀ ਨਹੀਂ ਸੀ ਕੀਤਾ। ਪ੍ਰਚੱਲਤ ਰਹਿਤਨਾਮੇ 15-16 ਦੇ ਕਰੀਬ ਹਨ। ਇਹ ਬਹੁਤ ਸਮਾਂ ਮਗਰੋਂ ਵਿਦਵਾਨਾਂ ਨੇ ਆਪਣੀ ਬੁੱਧੀ ਤੇ ਹਾਲਾਤ ਅਨੁਸਾਰ ਗੁਰੂ ਦਸਵੇਂ ਪਿਤਾ ਦੇ ਹਜ਼ੂਰੀ ਸਿੱਖਾਂ ਵੱਲੋਂ ਲਿਖੇ ਅਤੇ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਲਿਖਵਾਏ ਆਖ ਕੇ ਪ੍ਰਚਲਤ ਕਰ ਦਿੱਤੇ। ਇਹ ਦੋਵੇਂ ਜਾਣਕਾਰੀਆਂ ਫ਼ਰਜ਼ੀ ਹਨ, ਸਹੀ ਨਹੀਂ। ਇਹ ਰਹਿਤਨਾਮੇ ਵਿਚਾਰਾਂ ਦੇ ਹਿਸਾਬ ਨਾਲ ਇੱਕ ਦੂਜੇ ਨਾਲ ਮੇਲ ਨਹੀਂ ਖਾਂਦੇ।

ਸ਼੍ਰੋ: ਗੁ: ਪ੍ਰ: ਕਮੇਟੀ ਦੇ ਵਿਦਵਾਨਾਂ ਦੀ ਸਲਾਹ ਨਾਲ, ਸਹਾਇਤਾ ਲੈ ਕੇ ਰਹਿਤ-ਮਰਯਾਦਾ ਦਾ ਖਰੜਾ 1945 ਵਿੱਚ ਪਹਿਲੀ ਵਾਰ ਪ੍ਰਕਾਸ਼ਤ ਕੀਤਾ ਅਤੇ ਚੀਫ਼ ਖ਼ਾਲਸਾ ਦੀਵਾਨ ਨੇ ਤੀਹ ਵਰ੍ਹੇ ਪਹਿਲਾਂ ਸੰਨ 1915 ਵਿੱਚ ਇਹੋ ਕਾਰਜ ਕੀਤਾ। ਨਿਰੰਕਾਰੀ ਲਹਿਰ ਦੇ ਮੋਢੀ ਸ੍ਰੀ ਸਾਹਿਬ ਬਾਬਾ ਦਿਆਲ ਜੀ ਦੇ ਉਪਦੇਸ਼ਾਂ ਅਨੁਸਾਰ ਆਪ ਜੀ ਦੇ ਉੱਤਰ-ਅਧਿਕਾਰੀ ਸਾਹਿਬ ਬਾਬਾ ਦਰਬਾਰਾ ਸਿੰਘ ਜੀ ਨੇ ਬਾਬਾ ਦਿਆਲ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਇੱਕ ਵਰ੍ਹਾ

ਜਦੋਂ ਉੱਚੀਆਂ ਪਦਵੀਆਂ 'ਤੇ ਬਿਰਾਜਮਾਨ ਆਗੂ ਅਖ਼ਬਾਰਾਂ ਰਾਹੀਂ ਨੈਤਿਕ ਨਿਘਾਰ ਦੀ ਪ੍ਰਦਰਸ਼ਨੀ ਕਰਦੇ ਹਨ ਤਾਂ ਗੁਰੂ ਘਰ ਨੂੰ ਮੰਨਣ ਵਾਲਾ ਹਰ ਵਿਅਕਤੀ ਦੁੱਖ ਮਹਿਸੂਸ ਕਰਦਾ ਹੈ। ਪੰਜ ਪਿਆਰੇ ਦਇਆ, ਧਰਮ, ਹਿੰਮਤ, ਦ੍ਰਿੜ੍ਹਤਾ ਦੀ ਮੂਰਤ ਸਨ। ਇਨ੍ਹਾਂ ਚੌਵਾਂ ਵਿਸ਼ੇਸ਼ ਗੁਣਾਂ ਦੇ ਧਾਰਨੀ ਹੋਣ ਕਾਰਨ ਸਾਹਿਬੀ ਦੇ ਦਰਜੇ ਨੂੰ ਪ੍ਰਾਪਤ ਹੋਏ। ਹਰ ਰੋਜ਼ ਸਿੱਖ ਆਪਣੀ ਅਰਦਾਸ ਵਿੱਚ ਇਨ੍ਹਾਂ ਪੰਜਾਂ ਮਹਾਨ ਗੁਰਸਿੱਖਾਂ ਨੂੰ ਚਿਤਾਰਦੇ ਤੇ ਸ਼ਰਧਾ ਦਾ ਪ੍ਰਗਟਾਵਾ ਕਰਦੇ ਹਨ। ਗੁਰੂ ਦੇ ਇਹ ਲਾਲ ਗੁਰੂ ਸਾਹਿਬ ਦੀ ਲਲਕਾਰ 'ਤੇ ਬਿਨਾਂ ਝਿਜਕ ਸੀਸ ਭੇਟ ਕਰਨ ਲਈ ਹਾਜ਼ਰ ਹੋਏ। ਜਿਸ ਨੇ ਸੀਸ ਭੇਟ ਕਰ ਦਿੱਤਾ, ਪਿੱਛੇ ਬਕਾਇਆ ਕੀ ਰਹਿ ਜਾਂਦਾ ਹੈ? ਇਹ ਕੋਈ ਸੌਖੀ ਕਾਰ ਨਹੀਂ ਸੀ। ਮੌਤ ਦਾ ਜਿਸ ਨੇ ਡਰ ਤਿਆਗ ਦਿੱਤਾ, ਉਹ ਅਮਰ ਹੋ ਨਿਬੜਿਆ। ਗੁਰਮਤਿ ਵਿੱਚ ਵਿਖਾਵੇ ਦੇ ਚਿੰਨ੍ਹਾਂ ਨੂੰ ਕੋਈ ਮਹਾਨਤਾ ਨਹੀਂ ਦਿੱਤੀ ਗਈ। ਜੇ ਵਰਤਣੇ ਹਨ ਤਾਂ ਇਨ੍ਹਾਂ ਨਾਲ ਦੈਵੀ ਗੁਣਾਂ ਦਾ ਸੁਮੇਲ ਅਵੱਸ਼ਕ ਹੈ। ਨਹੀਂ ਤਾਂ ਇਹੋ ਕਿਹਾ ਜਾਵੇਗਾ ਕਿ ਸਿੱਖ ਗਲਾਸ (ਸ਼ੀਸ਼ੇ) ਦੇ ਘਰ ਵਿੱਚ ਬੈਠ ਕੇ ਦੂਜਿਆਂ ਨੂੰ ਵੱਟੇ ਮਾਰ ਰਹੇ ਹਨ।

ਜੋ ਹਸ਼ਰ ਇਹੋ ਜਿਹੇ ਸੱਜਣ ਦਾ ਅੰਤ ਵਿੱਚ ਹੋਣਾ ਹੈ, ਉਸ ਤੋਂ ਉਸਨੂੰ ਬੇਖ਼ਬਰ ਨਹੀਂ ਹੋਣਾ ਚਾਹੀਦਾ। ਗੁਰੂ ਨਾਨਕ ਸਾਹਿਬ ਨੇ ਖੁੱਲ੍ਹੇ ਸ਼ਬਦਾਂ ਵਿੱਚ ਅਧਿਆਤਮਿਕ ਜਨੇਊ, ਜਪ ਮਾਲੀ (ਮਾਲਾ), ਟਿੱਕੇ ਬਾਰੇ ਵਿਚਾਰ ਪ੍ਰਗਟਾਏ ਹਨ। ਰੋਜ਼ਾ, ਨਮਾਜ਼, ਮੁਸੱਲਾ ਆਦਿ ਬਾਰੇ ਅਤੇ ਜੋਗੀਆਂ ਦੀਆਂ ਮਿਥਾਂ, ਮੁੰਦਰਾਂ ਆਦਿ ਚਿੰਨ੍ਹਾਂ ਬਾਰੇ ਉਚਾਰੇ ਵਿਚਾਰਾਂ 'ਤੇ ਸਿੱਖ ਬੁੱਧੀਜੀਵੀਆਂ ਨੂੰ ਡੂੰਘੀ ਦ੍ਰਿਸ਼ਟੀ ਨਾਲ ਵਿਸ਼ਲੇਸ਼ਣ ਕਰਨਾ ਬਣਦਾ ਹੈ।

> **ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥** *(੪੭੧)*
>
> **ਮੁੰਦਾ (ਮੁੰਦਰਾਂ) ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ॥**
> **ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ॥** *(੬)*
>
> **ਸਚੁ ਨਿਵਾਜ ਯਕੀਨ ਮੁਸਲਾ॥**
> **ਮਨਸਾ ਮਾਰਿ ਨਿਵਾਰਿਹੁ ਆਸਾ॥**
> **ਦੇਹ ਮਸੀਤਿ ਮਨੁ ਮਉਲਾਣਾ ਕਲਮ ਖੁਦਾਈ ਪਾਕੁ ਖਰਾ॥** *(੧੦੮੩)*

ਬਾਹਰਲੇ ਚਿੰਨ੍ਹ ਕੇਵਲ ਵਿਖਾਵੇ ਲਈ ਨਹੀਂ ਧਾਰਨ ਕਰਨੇ। ਇਨ੍ਹਾਂ ਦਾ ਅਧਿਆਤਮਿਕ ਗੁਣਾਂ ਨਾਲ ਸੁਮੇਲ ਹੋਣਾ ਜ਼ਰੂਰੀ ਹੈ, ਤਾਂ ਹੀ ਇਨ੍ਹਾਂ ਚਿੰਨ੍ਹਾਂ ਦਾ

**ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥**
**ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥** *(੧੩੮੪)*

ਨਿਵ ਕੇ ਚੱਲਣਾ, ਨਿਮਰਤਾ ਦੇ ਗੁਣ ਨੂੰ ਗ੍ਰਹਿਣ ਕਰਨਾ, ਭੁੱਲ ਨੂੰ ਮੰਨ ਲੈਣਾ, ਖਿਮਾ ਦੀ ਯਾਚਨਾ ਕਰਨੀ, ਮਿੱਠਾ ਬੋਲਣਾ, ਇਨ੍ਹਾਂ ਤਿੰਨਾਂ ਗੁਣਾਂ ਨੂੰ ਅਪਨਾਉਣ ਨਾਲ ਸਾਰੇ ਕਾਰਜ ਰਾਸ ਆਉਂਦੇ ਹਨ। ਸਿੱਖ ਖ਼ਾਸ ਕਰਕੇ ਉੱਚ-ਪਦਵੀਆਂ 'ਤੇ ਬਿਰਾਜਮਾਨ ਸੱਜਣ ਸੱਚੇ ਸੁੱਚੇ ਇਖ਼ਲਾਕ ਦੀ ਮੂਰਤ ਬਣ ਕੇ ਉਭਰਨ। ਸੰਗਤਾਂ ਦੀਆਂ ਬੇਸ਼ੁਮਾਰ ਅੱਖਾਂ ਉੱਚੇ ਅਸਥਾਨਾਂ ਦੇ ਕਰਮਚਾਰੀਆਂ ਵੱਲ ਕੇਂਦ੍ਰਤ ਹਨ। ਕੋਈ ਵੀ ਅਣਸੁਖਾਵੀਂ ਘਟਨਾ ਕਾਰਨ ਚਿੰਤਾ ਹੁੰਦੀ ਹੈ। ਕੰਨ ਖੜੇ ਹੋ ਜਾਂਦੇ ਹਨ। ਇਨ੍ਹਾਂ ਮਹਾਨ ਵਿਅਕਤੀਆਂ ਨੂੰ ਧ੍ਰੂ-ਤਾਰੇ ਵਾਂਗ ਮਾਰਗ-ਦਰਸ਼ਕ ਦੇਣਾ, ਜੀਵਨ-ਪੰਧ ਨੂੰ ਸਹੀ ਮਾਰਗ 'ਤੇ ਤੋਰਨ ਦਾ ਫ਼ਰਜ਼ ਪਾਲਣਾ ਚਾਹੀਦਾ ਹੈ।

# ਸਿੱਖ ਧਰਮ ਦੀਆਂ ਮਰਯਾਦਾਵਾਂ ਲੋਕਤੰਤਰੀ, ਉਦਾਰਵਾਦੀ ਹਨ

ਸ੍ਰੀ ਗੁਰੂ ਨਾਨਕ ਦੇਵ ਜੀ, ਹਿੰਦੂ ਮੁਸਲਮਾਨਾਂ ਵਿੱਚ ਕੋਈ ਵਿਤਕਰਾ ਨਹੀਂ ਸੀ ਕਰਦੇ, ਇਸ ਲਈ ਆਪ ਜੀ ਦਾ ਮੁੱਢਲਾ ਨਾਅਰਾ ਸੀ, "ਨਾ ਹਮ ਹਿੰਦੂ ਨ ਮੁਸਲਮਾਨ"। ਆਪ ਨੇ ਦੇਸ਼-ਵਿਦੇਸ਼ ਰਟਨ ਸਮੇਂ ਆਪਣਾ ਸਾਥੀ ਭਾਈ ਮਰਦਾਨੇ ਨੂੰ ਚੁਣਿਆ। ਭਾਈ ਮਰਦਾਨੇ ਨੇ ਉਹ ਸਾਰੀਆਂ ਔਕੜਾਂ ਖ਼ੁਸ਼ੀ ਨਾਲ ਬਰਦਾਸ਼ਤ ਕੀਤੀਆਂ, ਜਿਹੜੀਆਂ ਗੁਰੂ ਸਾਹਿਬ ਨੂੰ ਉਦਾਸੀਆਂ ਸਮੇਂ ਸਹਿਣੀਆਂ ਪਈਆਂ। ਭਾਈ ਮਰਦਾਨਾ ਮੁਸਲਮਾਨ ਭਾਈਚਾਰੇ 'ਚੋਂ ਹੁੰਦਿਆਂ ਹੋਇਆਂ ਵੀ ਆਤਮਿਕ ਤੌਰ 'ਤੇ ਮਹਾਰਾਜ ਦੇ ਵਿਚਾਰਾਂ ਅਤੇ ਸ਼ਬਦਾਂ ਦਾ ਸਮਰਥਕ ਅਤੇ ਅਨੁਯਾਈ ਸੀ।

ਭਾਈ ਗੁਰਦਾਸ ਜੀ ਨੇ ਆਪਣੀ ਵਾਰ ਵਿੱਚ ਭਾਈ ਮਰਦਾਨੇ ਨੂੰ ਗੁਰੂ ਜੀ ਦਾ ਵਿਸ਼ੇਸ਼ ਸਿੱਖ ਮੰਨਿਆ ਹੈ। ਅੰਕਿਤ ਹੈ:

**ਭਲਾ ਰਬਾਬ ਵਜਾਇੰਦਾ ਮਜਲਸ ਮਰਦਾਨਾ ਮੀਰਾਸੀ।** *(ਵਾਰ ੧੧/੧੩)*

ਗੁਰੂ ਜੀ ਦਾ ਦੂਜਾ ਮੁਸਲਮਾਨ ਸਿੱਖ ਦੌਲਤ ਖ਼ਾਨ ਲੋਧੀ ਪਠਾਣ ਸੀ। ਫ਼ੁਰਮਾਨ ਹੈ:

**ਦਉਲਤ ਖਾਂ ਲੋਦੀ ਭਲਾ ਹੋਆ ਜਿੰਦ ਪੀਰੁ ਅਬਿਨਾਸੀ।**

*(ਵਾਰ ੧੧/੧੩)*

ਭਾਈ ਮਰਦਾਨੇ ਨੇ ਗੁਰਦੇਵ ਦਾ ਸਾਥ ਇੱਕ ਪੂਰੇ ਸਿੱਖ ਵਾਂਗ ਨਿਭਾਹਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਮਰਦਾਨੇ ਦੇ ਨਾਂ ਹੇਠ ਸਲੋਕ ਅੰਕਿਤ ਹਨ। ਮਰਦਾਨੇ ਦੇ ਖ਼ਾਨਦਾਨ ਵਿੱਚ ਰਬਾਬੀ ਪ੍ਰਥਾ ਚੱਲੀ। ਭਾਰਤ-ਪਾਕਿਸਤਾਨ ਦੀ ਵੰਡ ਤੋਂ ਪਹਿਲਾਂ ਸ੍ਰੀ ਦਰਬਾਰ ਸਾਹਿਬ ਦੇ ਨੇੜੇ ਇੱਕ ਰਬਾਬੀਆਂ ਦਾ ਮੁਹੱਲਾ

ਦੇਣ ਦਾ ਉਹ ਮਹਾਨ ਵਿਦਵਾਨ ਸੀ। ਇਨ੍ਹਾਂ ਗੁਰੂ ਘਰ ਦੇ ਕੀਰਤਨੀਆਂ ਦੇ ਨਾਂ ਵੀ ਵਿਸ਼ੇਸ਼ ਹਨ ਅਤੇ ਇਨ੍ਹਾਂ ਦੀ ਸੰਗਿਆ ਵੀ ਭਾਈ ਹੈ ਜੋ ਸਿੱਖਾਂ ਵਿੱਚ ਇੱਕ ਆਦਰ ਬੋਲ ਸ਼ਬਦ ਹੈ।

ਅਜੋਕੇ ਸਮੇਂ ਕਈ ਨਾ-ਸਮਝ ਸੱਜਣ ਸ੍ਰੀ ਹਰਿਮੰਦਰ ਸਾਹਿਬ ਵਿਖੇ ਉਪਰੋਕਤ ਮਹਾਨ ਸਿੱਖਾਂ ਦੇ ਜਾਨਸ਼ੀਨਾਂ ਨੂੰ ਕੀਰਤਨ ਕਰਨ-ਸੁਨਣ ਦੀ ਮਨਾਹੀ ਕਰ ਕੇ ਸਿੱਖੀ ਦੇ ਵਿਸ਼ਾਲ ਵਿਚਾਰਾਂ ਨੂੰ ਸੁਘੇੜਨਾ ਚਾਹੁੰਦੇ ਹਨ। ਇਸ ਸੰਕੀਰਣਤਾ ਦਾ ਭਵਿੱਖ ਵਿੱਚ ਜੋ ਨਤੀਜਾ ਨਿਕਲੇਗਾ, ਉਸ ਤੋਂ ਸਿੱਖ ਵਿਦਵਾਨਾਂ ਨੂੰ ਬੇਖ਼ਬਰ ਨਹੀਂ ਹੋਣਾ ਚਾਹੀਦਾ। ਸ੍ਰੀ ਹਰਿਮੰਦਰ ਸਾਹਿਬ ਵਿਖੇ ਸਭ ਨੂੰ ਕੀਰਤਨ ਕਰਨ ਦੀ ਇਜਾਜ਼ਤ ਹੋਣੀ ਚਾਹੀਦੀ ਹੈ। ਗੁਰਬਾਣੀ ਦਾ ਫ਼ੁਰਮਾਨ ਹੈ:

ਕੋਈ ਗਾਵੈ ਕੋ ਸੁਣੈ ਕੋਈ ਕਰੈ ਬੀਚਾਰੁ ॥
ਕੋ ਉਪਦੇਸੈ ਕੋ ਦ੍ਰਿੜੈ ਤਿਸ ਕਾ ਹੋਇ ਉਧਾਰੁ ॥ *(੩੦੦)*

ਕੋਈ ਗਾਵੈ ਕੋ ਸੁਣੈ ਹਰਿ ਨਾਮਾ ਚਿਤੁ ਲਾਇ ॥
ਕਹੁ ਕਬੀਰ ਸੰਸਾ ਨਹੀ ਅੰਤਿ ਪਰਮ ਗਤਿ ਪਾਇ ॥ *(੩੩੫)*

ਕੋਈ ਗਾਵੈ ਕੋ ਸੁਣੈ ਕੋ ਉਚਰਿ ਸੁਨਾਵੈ ॥
ਜਨਮ ਜਨਮ ਕੀ ਮਲੁ ਉਤਰੈ ਮਨ ਚਿੰਦਿਆ ਪਾਵੈ ॥ *(੧੩੧੮)*

# ਸਿੱਖ ਧਰਮ-ਸ਼ਾਸਤਰ ਕਦੋਂ ਤੇ ਕਿਵੇਂ ਹੋਂਦ ਵਿੱਚ ਆਇਆ

ਗੁਰੂ ਨਾਨਕ ਸਾਹਿਬ ਦੇ ਸਮੇਂ ਤੋਂ ਹੀ ਮੁਗ਼ਲ ਸਾਮਰਾਜ ਨਾਲ ਵਿਚਾਰਧਾਰਕ ਸੰਘਰਸ਼ ਆਰੰਭ ਹੋ ਚੁੱਕਿਆ ਸੀ। ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਮਗਰੋਂ ਇਸ ਸੰਘਰਸ਼ ਵਿੱਚ ਉੱਤੇਜਤਾ ਆਈ, ਸਿੱਟੇ ਵਜੋਂ ਇਹ ਹਥਿਆਰਬੰਦ ਸੰਘਰਸ਼ ਵਿੱਚ ਤਬਦੀਲ ਹੋ ਗਿਆ। ਇਹ ਸੰਘਰਸ਼ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤੱਕ ਚੱਲਦਾ ਰਿਹਾ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸਮਾਜਿਕ ਪਰਿਵਰਤਨ ਬਾਰੇ ਸੰਕੇਤ ਦਿੱਤੇ ਹਨ ਲੇਕਿਨ ਸਿੱਖਾਂ ਦੇ ਮੁਗ਼ਲਾਂ ਨਾਲ ਸੰਘਰਸ਼ ਕਾਰਨ ਇਹ ਲਾਗੂ ਨਾ ਹੋ ਸਕੇ। ਗੁਰੂ ਨਾਨਕ ਸਾਹਿਬ ਜੀ ਦੇ ਸੱਚੇ ਸੇਵਕ ਸ੍ਰੀ ਸਾਹਿਬ ਬਾਬਾ ਦਿਆਲ ਜੀ ਨੇ ਗੁਰੂ ਆਸ਼ੇ ਅਨੁਸਾਰ ਸਿੱਖ ਧਰਮ-ਸ਼ਾਸਤਰ ਦੀ ਨੀਂਹ ਰੱਖੀ। ਸਾਰੀਆਂ ਰਹੁ-ਰੀਤਾਂ ਗੁਰੂ ਗ੍ਰੰਥ ਸਾਹਿਬ ਵਿੱਚ ਦਿੱਤੇ ਆਸ਼ੇ ਤੇ ਗੁਰਮਤਿ ਅਨੁਸਾਰ ਆਰੰਭੀਆਂ। ਸਹੀ ਅਰਥਾਂ ਵਿੱਚ ਸ੍ਰੀ ਸਾਹਿਬ ਬਾਬਾ ਦਿਆਲ ਜੀ ਸਿੱਖ ਧਰਮ-ਸ਼ਾਸਤਰ ਦੇ ਬਾਨੀ ਮੰਨੇ ਜਾਂਦੇ ਹਨ। ਆਪ ਜੀ ਨੇ ਬਰਾਦਰੀ 'ਚੋਂ ਛੇਕੇ ਜਾਣ ਦੀ ਪ੍ਰਵਾਹ ਨਾ ਕੀਤੀ। ਆਪ ਨੇ ਸਭ ਔਕੜਾਂ, ਮੁਸੀਬਤਾਂ ਦਾ ਖੁੱਲ੍ਹੇ ਮੱਥੇ ਟਾਕਰਾ ਕੀਤਾ। ਆਪ ਜੀ ਤੇ ਆਪ ਜੀ ਦੇ ਗਿਣਤੀ ਦੇ ਸਮਰਥਕਾਂ ਲਈ ਗੁਰ-ਅਸਥਾਨਾਂ ਦੇ ਬੂਹੇ ਬੰਦ ਹੋ ਗਏ। ਖੂਹਾਂ ਤੋਂ ਜਲ ਭਰਨ ਦੀ ਮਨਾਹੀ ਤੇ ਮ੍ਰਿਤਕ ਸਰੀਰਾਂ ਦੇ ਸੰਸਕਾਰ ਜਨਤਕ ਸ਼ਮਸ਼ਾਨ ਭੂਮੀ 'ਤੇ ਕਰਨ 'ਤੇ ਪਾਬੰਦੀ ਲੱਗ ਗਈ। ਆਪ ਨਾਲ ਹਰ ਭਾਂਤ ਦੀ ਵਰਤੋਂ-ਵਿਹਾਰ ਕਰਨ 'ਤੇ ਬੰਦਿਸ਼ ਲੱਗ ਗਈ।

ਗੁਰਮਤਿ ਅਨੁਸਾਰ ਸਾਰੀਆਂ ਰਹੁ-ਰੀਤਾਂ ਉਨ੍ਹਾਂ ਦੇ ਉੱਤਰ-ਅਧਿਕਾਰੀ ਸ੍ਰੀ

ਬੀਤੇ ਸਮੇਂ ਵਿੱਚ ਪ੍ਰਪੱਕ ਹੋ ਚੁੱਕੇ ਸਨ, ਸਿੱਖਾਂ ਨੇ ਉਨ੍ਹਾਂ ਨੂੰ ਪੂਰਾ ਆਦਰ ਸਤਿਕਾਰ ਦਿੱਤਾ ਅਤੇ ਲੋਕਾਂ ਨੂੰ ਭਰੋਸਾ ਦਵਾਇਆ ਕਿ ਸਰਕਾਰ ਵਲੋਂ ਉਨ੍ਹਾਂ ਦੀਆਂ ਪ੍ਰਥਾਵਾਂ ਵਿੱਚ ਕਿਸੇ ਪ੍ਰਕਾਰ ਦਾ ਦਖ਼ਲ ਨਹੀਂ ਦਿੱਤਾ ਜਾਵੇਗਾ। ਬਾਵਾ ਪ੍ਰੇਮ ਸਿੰਘ ਹੋਤੀ ਦੀ ਪੁਸਤਕ "ਖ਼ਾਲਸਾ ਰਾਜ ਕਾਲ ਸਮੇਂ ਪੰਜਾਬ ਦਾ ਸਮਾਜਿਕ ਇਤਿਹਾਸ" (ਸੰਪਾ: ਡਾ. ਫ਼ੌਜਾ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ) ਵਿੱਚ ਦਰਜ ਹੈ:

"ਹਿੰਦੂ ਸਮਾਜ ਵਿੱਚ (ਜਿਸਦਾ ਸਿੱਖ ਸਮਾਜ ਅਨਿਖੜਵਾਂ ਅੰਗ ਸੀ) ਅਣਗਿਣਤ ਜਾਤਾਂ ਬਰਾਦਰੀਆਂ ਮੌਜੂਦ ਸਨ। ਲਗਭਗ ਹਰ ਜਾਤ ਬਰਾਦਰੀ ਦੀ ਪੰਚਾਇਤ ਹੁੰਦੀ ਸੀ, ਜੋ ਬਰਾਦਰੀ ਨਾਲ ਸਬੰਧਤ ਮਾਮਲਿਆਂ ਦੀ ਦੇਖ ਭਾਲ ਕਰਦੀ ਸੀ। ਉਸਨੇ ਵੇਖਣਾ ਹੁੰਦਾ ਸੀ ਕਿ ਬਰਾਦਰੀ ਵਿੱਚ ਜਨਮ, ਵਿਆਹ, ਮੌਤ ਆਦਿ ਸਬੰਧੀ ਜੋ ਰੀਤਾਂ, ਰਸਮਾਂ ਕੀਤੀਆਂ ਜਾਂਦੀਆਂ ਹਨ, ਉਨ੍ਹਾਂ ਦੇ ਪ੍ਰਵਾਨਿਤ ਨਿਯਮਾਂ ਦੇ ਅਨੁਸਾਰ ਹਨ ਜਾਂ ਨਹੀਂ। ਨਿਯਮਾਂ ਦੀ ਉਲੰਘਣਾ ਕਰਨ ਵਾਲਿਆਂ ਨੂੰ ਅਜਿਹਾ ਕਰਨ ਤੋਂ ਰੋਕਿਆ ਜਾਂਦਾ ਸੀ ਅਤੇ ਜੇ ਲੋੜ ਪਵੇ ਤਾਂ ਦੋਸ਼ੀਆਂ ਨੂੰ ਸਖ਼ਤ ਸਜ਼ਾ ਵੀ ਦਿੱਤੀ ਜਾਂਦੀ ਸੀ। ਜੇ ਦੋਸ਼ ਗੰਭੀਰ ਹੋਵੇ ਤਾਂ ਬਰਾਦਰੀ ਵਿੱਚੋਂ ਖ਼ਾਰਜ ਕਰ ਦਿੱਤਾ ਜਾਂਦਾ ਸੀ, ਜੋ ਉਸ ਸਮੇਂ ਸਖ਼ਤ ਸਜ਼ਾ ਸਮਝੀ ਜਾਂਦੀ ਸੀ। (ਪੰਨਾ XVI-XVII)"

ਜਾਤਪਾਤ ਦੀਆਂ ਗੰਢਾਂ ਹੋਰ ਵੀ ਪੀਢੀਆਂ ਹੋ ਗਈਆਂ। ਬ੍ਰਾਹਮਣਾਂ ਨੂੰ ਹੋਰ ਸ਼ਹਿ ਮਿਲੀ। ਜਾਦੂ ਟੂਣਿਆਂ, ਜੰਤਰਾਂ-ਮੰਤਰਾਂ, ਫੋਕਟ ਰੀਤਾਂ, ਰਸਮਾਂ, ਸ਼ਰਾਧਾਂ, ਵਰਤਾਂ, ਪਿੱਤਰ-ਪੂਜਾ, ਤੀਰਥ-ਯਾਤਰਾ ਆਦਿ ਵਿੱਚ ਵਿਸ਼ਵਾਸ ਹੋਰ ਪੱਕਾ ਹੋ ਗਿਆ। ਔਰਤਾਂ ਦੀ ਦਿਸ਼ਾ ਵਿੱਚ ਹੋਰ ਗਿਰਾਵਟ ਆ ਗਈ। ਬਾਲ-ਵਿਆਹ ਵਧੇਰੇ ਪ੍ਰਚੱਲਤ ਹੋ ਗਿਆ। ਜੰਮਦੀਆਂ ਕੁੜੀਆਂ ਨੂੰ ਮਾਰਨ, ਵਿਧਵਾ ਨੂੰ ਮੁੜ ਵਿਆਹ ਨਾ ਕਰਨ ਦੇਣ, ਪਤਨੀ ਨੂੰ ਪਤੀ ਦੇ ਮ੍ਰਿਤਕ ਸਰੀਰ ਨਾਲ ਸਤੀ ਹੋਣ ਲਈ ਮਜਬੂਰ ਕਰਨ, ਔਰਤਾਂ ਨੂੰ ਘਰ ਦੀ ਚਾਰ-ਦੀਵਾਰੀ ਵਿੱਚ ਬੰਦ ਰੱਖਣ, ਬਾਹਰ ਨਾ ਨਿਕਲਣ ਤੇ ਪੂਰਨ ਪਰਦਾ ਕਰਵਾਉਣ ਦੀਆਂ ਪਰੰਪਰਾਵਾਂ ਨੂੰ ਹੋਰ ਸ਼ਕਤੀ ਮਿਲੀ। ਇੱਕ ਤੋਂ ਵੱਧ ਪਤਨੀਆਂ ਰੱਖਣ ਦਾ ਰਿਵਾਜ ਵੀ ਵਧਿਆ ਤੇ ਜਾਗੀਰਦਾਰੀ ਪ੍ਰਬੰਧ ਨੇ ਇਸਨੂੰ ਹੋਰ ਤਕੜਾ ਕੀਤਾ। ਨੀਵੀਆਂ ਜਾਤੀਆਂ ਦੀ ਸਮਾਜਿਕ ਸਥਿਤੀ ਅੱਗੇ ਨਾਲੋਂ ਵਧੇਰੇ ਵਿਗੜ ਗਈ। ਸਿੱਖ ਧਰਮ ਵਿੱਚ

ਵਿੱਚ ਨੀਵੀਆਂ ਜਾਤਾਂ ਨਾਲ ਹੁੰਦਾ ਸੀ। ਸੋਢੀਆਂ ਤੇ ਬੇਦੀਆਂ ਨੂੰ ਗੁਰੂ ਵਾਂਗ ਪੂਜਿਆ ਜਾਣ ਲੱਗ ਪਿਆ।

ਨਿਰਸੰਦੇਹ ਰਾਜ ਦੀਆਂ ਨੀਤੀਆਂ ਦਾ ਉਦੇਸ਼ ਪੁਰਾਣੇ ਸਮੇਂ ਦੇ ਵੇਗ ਵਿੱਚ ਪਰਪੱਕ ਹੋਈਆਂ ਸੰਸਥਾਵਾਂ ਤੇ ਪਰੰਪਰਾਵਾਂ ਨੂੰ ਸੁਰੱਖਿਅਤ ਕਰਨਾ ਸੀ ਨਾ ਕਿ ਉਨ੍ਹਾਂ ਵਿੱਚ ਕੋਈ ਪਰਿਵਰਤਨ ਲਿਆਉਣਾ।

**[ਨਾਮਧਾਰੀ ਲਹਿਰ ਦਾ ਆਰੰਭ 1857 ਵਿੱਚ ਕੰਪਨੀ ਰਾਜ ਸਮੇਂ ਤੇ ਨਿਰੰਕਾਰੀ ਲਹਿਰ ਦਾ ਆਰੰਭ 1808 ਵਿੱਚ ਖ਼ਾਲਸਾ ਰਾਜ ਸਮੇਂ ਹੋਇਆ।]** ਨਿਰੰਕਾਰੀ ਤੇ ਨਾਮਧਾਰੀ ਲਹਿਰਾਂ ਦਾ ਲਕਸ਼ ਇਹ ਸੀ ਕਿ ਸਿੱਖ ਧਰਮ ਵਿੱਚ ਆਈਆਂ ਜਾਂ ਆ ਰਹੀਆਂ ਕੁਰੀਤੀਆਂ ਤੇ ਤੁਰੱਟੀਆਂ ਨੂੰ ਪ੍ਰਚਾਰ ਦੁਆਰਾ ਦੂਰ ਕੀਤਾ ਜਾਵੇ। ਨਿਰੰਕਾਰੀ ਲਹਿਰ ਦੇ ਮੁਖੀ ਬਾਬਾ ਦਿਆਲ ਜੀ ਸਨ। ਇਨ੍ਹਾਂ ਨੇ ਲੋਕਾਂ, ਖ਼ਾਸ ਕਰਕੇ ਸਿੱਖਾਂ ਨੂੰ ਬੁੱਤ-ਪੂਜਾ, ਬਹੁ-ਦੇਵਵਾਦ ਪੂਜਾ, ਜਾਤ ਪਾਤ, ਤੀਰਥ-ਯਾਤਰਾ ਅਤੇ ਹੋਰ ਅਜਿਹੀਆਂ ਕੁਰਾਹੇ ਪਾਉਣ ਵਾਲੀਆਂ ਚੀਜ਼ਾਂ ਨੂੰ ਛੱਡ ਕੇ ਸਿੱਖ ਗੁਰੂ ਸਾਹਿਬ ਦੀ ਸਿੱਖਿਆ ਅਨੁਸਾਰ ਇੱਕ ਨਿਰੰਕਾਰ ਦੀ ਆਰਾਧਨਾ ਲਈ ਪ੍ਰੇਰਨਾ ਦਾ ਉੱਦਮ ਕੀਤਾ। (XXV-XXVI)

ਦਸਮ ਪਾਤਸ਼ਾਹ ਦੇ ਪ੍ਰਲੋਕ ਗਮਨ ਮਗਰੋਂ ਸਿੰਘਾਂ ਦੇ ਘਰ-ਘਾਟ ਮੁਗ਼ਲਾਂ ਨੇ ਨਸ਼ਟ ਕੀਤੇ। ਇਨ੍ਹਾਂ ਸੁਤੰਤ੍ਰਤਾ ਸੰਗਰਾਮੀਏ ਸਿੰਘਾਂ ਨੂੰ ਮਜਬੂਰ ਹੋ ਕੇ 60-60 ਵਰ੍ਹੇ ਜੰਗਲਾਂ ਵਿੱਚ ਰਹਿਣਾ ਪਿਆ। ਉਸ ਸਮੇਂ ਤੇਗ਼ ਤਾਂ ਚੱਲਦੀ ਹੀ ਸੀ, ਪਰ ਕੁੱਝ ਲਿਖਤੀ ਕਾਰਜ ਵੀ ਕੀਤਾ, ਜਿਸ ਦੇ ਸਿੱਟੇ ਵਜੋਂ ਰਹਿਤਨਾਮੇ ਹੋਂਦ ਵਿੱਚ ਆਏ।

## ਰਹਿਤਨਾਮੇ

ਪਿਆਰਾ ਸਿੰਘ ਪਦਮ ਦੀ "ਰਹਿਤਨਾਮੇ" ਨਾਮੀ ਪੁਸਤਕ ਵਿੱਚ 15 ਦੇ ਕਰੀਬ "ਰਹਿਤਨਾਮੇ" ਮਿਲਦੇ ਹਨ। ਇਨ੍ਹਾਂ ਰਹਿਤਨਾਮਿਆਂ ਵਿੱਚ ਚੌਥਾ ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ ਦਾ ਹੈ। ਇਸ ਵਿੱਚ ਦਰਜ ਮਿਲਦਾ ਹੈ:

**ਅਬਚਲ ਨਗਰ ਬੈਠੇ ਗੁਰੂ, ਮਨਿ ਮਹਿ ਕੀਆ ਬੀਚਾਰ।**
**ਬੋਲਿਆ ਪੂਰਾ ਸਤਿਗੁਰੂ, ਕਰਿ ਨਮਸਕਾਰ ਕਰਤਾਰ।੧।**

ਪਾਠਕ-ਜਨ ਨੋਟ ਕਰਨ ਕਿ ਗੁਰੂ ਦਸਮ ਪਾਤਸ਼ਾਹ ਦੇ ਸਮੇਂ ਅਬਚਲ

ਇਹ ਗੱਲ ਗੁਰੂ ਸਾਹਿਬ ਦੇ ਆਸ਼ੇ ਦੇ ਵਿਰੁੱਧ ਹੈ ਜਦ ਕਿ ਗੁਰੂ ਸਾਹਿਬ ਦਾ ਬਚਨ ਹੈ:

**ਮਾਨਸ ਕੀ ਜਾਤ ਸਭੈ ਏਕੋ ਪਹਚਾਨਬੋ॥**

ਗੁਰੂ ਦਸਮ ਪਾਤਸ਼ਾਹ ਦੇ ਸਮੇਂ ਕੋਈ ਰਹਿਤਨਾਮੇ ਨਹੀਂ ਲਿਖੇ ਗਏ। ਇਹ ਬੜੇ ਚਿਰ ਮਗਰੋਂ ਵਿਦਵਾਨ ਸਿੱਖਾਂ ਨੇ ਉਸ ਸਮੇਂ ਪ੍ਰਚੱਲਤ ਪ੍ਰਸਥਿਤੀਆਂ ਦੇ ਅਨੁਸਾਰ ਲਿਖੇ ਤੇ ਇਨ੍ਹਾਂ ਨੂੰ ਦਸਮ ਪਾਤਸ਼ਾਹ ਦੇ ਨਜ਼ਦੀਕੀ ਸਿੱਖਾਂ ਦੇ ਨਾਮ 'ਤੇ ਪ੍ਰਚੱਲਤ ਕੀਤਾ। ਇਨ੍ਹਾਂ ਰਹਿਤਨਾਮਿਆਂ ਵਿੱਚ ਵੱਖੋ-ਵੱਖਰੇ ਵਿਚਾਰ ਦਿੱਤੇ ਹੋਏ ਹਨ, ਜਿਸ ਤੋਂ ਭਲੀਭਾਂਤ ਪ੍ਰਤੀਤ ਹੁੰਦਾ ਹੈ ਕਿ ਇਹ ਰਹਿਤਨਾਮੇ ਗੁਰੂ ਸਾਹਿਬ ਵਲੋਂ ਨਹੀਂ। ਜੇਕਰ ਗੁਰੂ ਸਾਹਿਬ ਵਲੋਂ ਕੋਈ ਰਹਿਤਨਾਮਾ ਹੁੰਦਾ ਤਾਂ ਇਹ ਇੱਕੋ ਹੀ ਹੁੰਦਾ ਜਿਸਨੂੰ ਗੁਰੂ ਸਾਹਿਬ "ਦਸਮ ਗ੍ਰੰਥ" ਜਾਂ "ਗੁਰੂ ਗ੍ਰੰਥ ਸਾਹਿਬ" ਨਾਲ ਜੋੜ ਜਾਂਦੇ। ਦਸਮ ਪਾਤਸ਼ਾਹ ਸਮਝਦੇ ਸਨ ਕਿ ਗੁਰੂ ਗ੍ਰੰਥ ਸਾਹਿਬ ਵਿੱਚ ਸਾਰੀਆਂ ਰਹਿਤਾਂ ਅੰਕਿਤ ਹਨ, ਇਸ ਲਈ ਕੋਈ ਵੱਖਰਾ ਰਹਿਤਨਾਮਾ ਲਿਖਣ ਦੀ ਲੋੜ ਨਹੀਂ।

ਬਹੁਤੇ ਵਿਸਥਾਰ ਵਿੱਚ ਨਾ ਜਾਂਦੇ ਹੋਏ ਅਸੀਂ ਦਸਮ ਪਾਤਸ਼ਾਹ ਦੇ ਪੰਜਾਂ ਪਿਆਰਿਆਂ ਵਿੱਚੋਂ ਭਾਈ ਦਯਾ ਸਿੰਘ ਜੀ ਦਾ ਰਹਿਤਨਾਮਾ ਦਰਜ ਕਰ ਰਹੇ ਹਾਂ ਜਿਸਨੂੰ ਪੜ੍ਹ ਕੇ ਹੈਰਾਨੀ ਹੁੰਦੀ ਹੈ:

> **"ਦਯਾ ਸਿੰਘ ਜੀ ਪ੍ਰਸ਼ਨ ਕੀਆ, ਜੁ ਮਹਾਰਾਜ ਜੀ! ਰਹਿਤਨਾਮਾ ਕਹੀਏ ਜਿਸ ਕੇ ਸੁਨਨੇ ਸੇ ਮੁਕਤ ਹੋਇ। (ਸੁਣਨ ਨਾਲ ਮੁਕਤੀ ਨਹੀਂ ਹੁੰਦੀ) ਉੱਤਰ: ਜਬ ਦੇਵੀ ਪ੍ਰਗਟ ਭਈ ਔਰ ਪਾਂਚ ਪਿਆਰੇ ਸਾਵਧਾਨ ਹੁਏ, ਤਬ ਸਬ ਦੇਵਤਾ ਆਏ। ੧ੴ ਸਤਿਨਾਮ ਉਪਦੇਸ ਮੰਤ੍ਰ ਸ੍ਰੀ ਗੁਰੂ ਨਾਨਕ ਜੀ ਕੀ ਸ਼ਕਤਿ ਨੇ ਦੀਆ, ਔਰ ਜੰਤ੍ਰ ਵਾਹਿਗੁਰੂ ਮੋਹਨ ਬਸੀਕਰਨ ਨੇ ਦੀਆ, ਤੰਤ੍ਰ ਜਲ ਅਮਰ ਬਰੁਣ ਵਾਸਤੇ ਚਿਤ ਦ੍ਰਿੜਤਾ ਦੇ ਦੀਆ, ਮਿਸਟਾਨ ਇੰਦ੍ਰ ਨੇ ਦੀਆ, ਬੁਧੀ ਮੀਠੀ ਰਹਨ ਨਮਿਤ ਅਰ ਲੋਹ ਪਾਤਰ ਯਮਰਾਜ ਅੰਮ੍ਰਿਤ ਪਾਵਣੇ ਨਿਮਿਤ ਦੀਆ, ਸਰਬਲੋਹ ਕੀ ਕਰਦ ਕਾਲ ਜੀ ਦਈ, ਯੁਧ ਕੇ ਵਾਸਤੇ, ਕੇਸ ਚੰਡੀ ਜੀ ਦੀਏ, ਬਾਹਨੀ ਕੱਛ ਹਨੂ ਜੀ ਦਈ, ਜਪੁਜੀ ਮੁਕਤ ਕੋ ਧਾਠ ਦੀਆ, ਅਨੰਦ ਚਿਤ ਸ਼ਾਂਤ ਲੀਏ ਗੁਰ ਅਮਰ ਜੀ ਦੀਨਾ, ਚੌਪਈ ਬੈਰੀ ਕੀ ਪਸ਼ ਜਿਤ ਜਿਤ ਨੇ**

ਨਹੀਂ ਸੀ ਹੋਇਆ। ਰਹਿਤਨਾਮਿਆਂ ਵਿੱਚ ਇਨ੍ਹਾਂ ਦਾ ਵਿਸਥਾਰ ਨਹੀਂ। 1898 ਵਿੱਚ ਭਾਈ ਕਾਨ੍ਹ ਸਿੰਘ ਜੀ ਨੇ 'ਗੁਰਮਤਿ ਸੁਧਾਕਰ' ਵਿੱਚ ਕੁੱਝ ਰਹਿਤਨਾਮਿਆਂ ਦੇ ਚੋਣਵੇਂ ਬਚਨ ਸੰਕਲਿਤ ਕੀਤੇ। 1908 ਵਿੱਚ ਬਾਬੂ ਤੇਜਾ ਸਿੰਘ ਜੀ ਨੇ 'ਖ਼ਾਲਸਾ ਰਹਿਤ ਪ੍ਰਕਾਸ਼' ਵਿੱਚ ਰਹਿਤ ਬਾਰੇ ਨਿਰਣੇਜਨਕ ਵਿਚਾਰ ਦਿੱਤੇ। ਸੰਨ 1914 ਵਿੱਚ ਸੋਢੀ ਰਾਮ ਨਰੈਣ ਸਿੰਘ ਆਨੰਦਪੁਰ ਵਾਲਿਆਂ ਦੀ ਪ੍ਰੇਰਨਾ ਨਾਲ ਭਾਈ ਅਵਤਾਰ ਸਿੰਘ ਵਹੀਰੀਏ ਨੇ "ਖ਼ਾਲਸਾ ਧਰਮ-ਸ਼ਾਸਤ੍ਰ (828 ਪੰਨੇ) ਲਿਖ ਕੇ ਰਹਿਤ-ਮਰਯਾਦਾ ਬਾਰੇ ਵਿਸਤ੍ਰਿਤ ਚਰਚਾ ਕੀਤੀ। 1932 ਵਿੱਚ ਸ਼੍ਰੋ: ਗੁ: ਪ੍ਰ: ਕਮੇਟੀ ਨੇ ਧਾਰਮਿਕ ਸਲਾਹਕਾਰ ਕਮੇਟੀ ਦੀ ਮਦਦ ਨਾਲ ਰਹਿਤ ਮਰਯਾਦਾ ਛਪਵਾਈ ਤੇ 1915 ਵਿੱਚ ਚੀਫ਼ ਖ਼ਾਲਸਾ ਦੀਵਾਨ ਨੇ ਵੀ ਇਸ ਪਾਸੇ ਕੁੱਝ ਕਦਮ ਪੁੱਟੇ।

'ਖ਼ਾਲਸਾ ਧਰਮ-ਸ਼ਾਸਤ੍ਰ' ਦੇ ਕਰਤਾ ਭਾਈ ਅਵਤਾਰ ਸਿੰਘ ਵਹੀਰੀਆ ਨੇ ਇਸ ਪੁਸਤਕ ਦੇ ਮੁਖਬੰਧ ਵਿੱਚ ਜਾਣਕਾਰੀ ਦਿੱਤੀ ਹੈ ਕਿ ਕਿਵੇਂ ਉਨ੍ਹਾਂ ਨੇ ਬੜੀ ਘਾਲਣਾ ਘਾਲ ਕੇ "ਖ਼ਾਲਸਾ ਧਰਮ-ਸ਼ਾਸਤ੍ਰ" ਦਾ ਖਰੜਾ ਤਿਆਰ ਕੀਤਾ ਸੀ। ਉਹ ਲਿਖਦੇ ਹਨ:

"ਇਸ ਪ੍ਰਕਾਰ ਸਾਲਾਂ ਦੇ ਸਾਲ ਬੀਤਦਿਆਂ ਸ੍ਰੀ ਅੰਮ੍ਰਿਤਸਰ ਦੀ ਪਹਿਲੀ ਸਿੰਘ ਸਭਾ ਕਾਇਮ ਹੋ ਕੇ ਸੰਮਤ ਨਾਨਕਸ਼ਾਹੀ 404 ਤੋਂ 434 ਤੱਕ 30 ਵਰ੍ਹੇ ਗੁਜ਼ਰ ਗਏ। ਖ਼ਾਲਸਾ ਧਰਮ-ਸ਼ਾਸਤ੍ਰ ਤਿਆਰ ਨਾ ਹੋ ਸਕਿਆ। ਇਸਦੀ ਦਿਨ ਪਰ ਦਿਨ ਲੋੜ ਵਧਦੀ ਗਈ। ਪੁਰਾਤਨ ਸਮੇਂ ਦੇ ਗੁਰੂ ਘਰ ਦੀ ਰੀਤ ਮਰਯਾਦਾ ਜਾਨਣ ਵਾਲੇ ਪ੍ਰਲੋਕ ਗਾਮੀ ਹੁੰਦੇ ਗਏ।" ਭਾਈ ਸਾਹਿਬ ਅੱਗੇ ਚੱਲ ਕੇ ਲਿਖਦੇ ਹਨ:

ਇਹ ਸ਼ੰਕਾ ਨਾ ਹੋਵੇ ਕਿ ਪੰਥ ਪ੍ਰਗਟ ਹੋ ਕੇ ਸੰਪੂਰਨ ਹੋਇਆ। ਦੋ ਸਦੀਆਂ ਤੋਂ ਅਧਿਕ ਬਤੀਤ ਹੋ ਗਏ ਹਨ। ਇਤਨੇ ਚਿਰ ਮਗਰੋਂ ਧਰਮ-ਸ਼ਾਸਤ੍ਰ ਬਣਦਾ ਹੈ। ਇਸ ਦਾ ਉੱਤਰ ਇਹ ਹੈ ਕਿ ਜਿਤਨੇ ਮਜ਼ਹਬ (ਪੰਥ) ਚੱਲੇ ਹਨ, ਆਰੰਭ ਵਿੱਚ ਹੀ ਧਰਮ-ਸ਼ਾਸਤ੍ਰ ਕਿਸੇ ਦੇ ਵੀ ਨਹੀਂ ਬਣੇ, ਪਿੱਛੋਂ ਬਣਦੇ ਰਹੇ ਹਨ। ਵੇਦਾਂ ਤੋਂ ਬਹੁਤ ਦੇਰ ਮਗਰੋਂ ਸਿਮਰਤੀਆਂ ਬਣੀਆਂ। ਮੁਹੰਮਦ ਜੀ ਤੋਂ ਬਹੁਤ ਸਮਾਂ ਪਿੱਛੋਂ ਸ਼ਰ੍ਹਾ ਮੁਹੰਮਦੀ ਲਿਖੀ ਗਈ। ਇਹੀ ਹਾਲ ਈਸਾਈ ਮੱਤ ਦਾ ਹੈ। ਜਦ ਵਸਤੂ ਦੀ ਲੋੜ ਪੈਂਦੀ ਹੈ ਤਦ ਤਿਆਰ ਹੁੰਦੀ ਹੈ। ਪੁਸਤਕ ਨੌਂ ਭਾਗਾਂ ਵਿੱਚ ਵੰਡੀ ਹੋਈ ਹੈ ਤੇ ਪਹਿਲੇ ਭਾਗ ਦੇ ਦੋਵੇਂ ਪਕਰਣ ਵਿੱਚ [illegible]

ਨਿਰੰਕਾਰੀ ਪ੍ਰਚਾਰਕ ਭਾਈ ਮੰਨਾ ਸਿੰਘ ਜੀ ਨਿਰੰਕਾਰੀ ਨੇ ਕੀਤਾ। ਪਰ ਸਿੰਘ ਸਭਾ ਦੀਆਂ ਲਿਖਤਾਂ ਵਿੱਚ 1856 ਵਿੱਚ ਲਿਖੇ **"ਹੁਕਮਨਾਮਾ ਸ੍ਰੀ ਅਕਾਲ ਪੁਰਖ ਜੀ ਕਾ ਸਭ ਸਿੱਖਾਂ ਪ੍ਰਤੀ"** ਦਾ ਕੋਈ ਵਰਣਨ ਨਾ ਹੋਵੇ। ਇਵੇਂ ਸਵੀਕਾਰ ਕਰਨ ਨਾਲ ਆਗੂਆਂ ਦੀ ਹਉਮੈ ਨੂੰ ਸੱਟ ਵੱਜਦੀ ਹੈ। "ਹੁਕਮਨਾਮਾ ਸ੍ਰੀ ਅਕਾਲ ਪੁਰਖ ਜੀ" ਦਾ ਕੁੱਝ ਸੰਖੇਪ ਵਰਣਨ ਕਰਨਾ ਮੁਨਾਸਬ ਸਮਝਦੇ ਹਾਂ:

ਸਾਹਿਬ ਬਾਬਾ ਦਿਆਲ ਜੀ ਦੀ ਪਾਵਨ ਹਸਤੀ ਸਿੱਖ-ਜਗਤ ਲਈ ਇੱਕ ਮਹੱਤਵਪੂਰਣ ਸੰਦੇਸ਼ਾ ਧੁਰ ਦਰਗਾਹ ਤੋਂ ਲੈ ਕੇ ਆਈ। ਆਪ ਜੀ ਦੀ ਅੰਤਰ-ਆਤਮਾ ਨੇ ਭੌਤਿਕ ਸਰੀਰ ਦੀਆਂ ਹੱਦਾਂ ਨੂੰ ਪਾਰ ਕਰਕੇ ਸਚਖੰਡ ਮੰਡਲ 'ਚ ਪ੍ਰਵੇਸ਼ ਕੀਤਾ। ਦਸਾਂ ਪਾਤਸ਼ਾਹੀਆਂ ਦੀ ਨਿਰੰਕਾਰੀ ਜੋਤਿ ਨੇ ਆਪ ਜੀ ਨੂੰ ਮਹਾਨ ਕਾਰਜ ਦੀ ਸੌਂਪਣਾ ਕੀਤੀ, ਜਿਸਨੇ ਸਿੱਖ ਪੰਥ ਨੂੰ ਨਵੀਆਂ ਗੁਰਮਤੀ ਲੀਹਾਂ 'ਤੇ ਚੱਲਣ ਦਾ ਬਲ ਬਖ਼ਸ਼ਿਆ, "ਹੁਕਮ ਹੋਇਆ ਨਿਰੰਕਾਰ ਜੀ ਦੇ ਪੁਰਖਾ ਸਭ ਸਿੱਖਾਂ ਤਾਂਈ ਰਹਿਤ ਦੱਸ, ਸਮੂਹ ਸਿੱਖ ਤੇਰੇ ਹਵਾਲੇ—ਬੇਨਤੀ ਕੀਤੀ ਮੇਰੀ ਕੀ ਸ਼ਕਤ ਹੈ—ਤਾਂ ਫ਼ੁਰਮਾਨ ਹੋਇਆ ਜੋ ਤੇਰਾ ਹੁਕਮ ਮੰਨੇਗਾ ਉਹ ਮੋਖ ਪਦਵੀ ਨੂੰ ਪ੍ਰਾਪਤ ਹੋਵੇਗਾ, ਸਚਖੰਡ ਵਿੱਚ ਵਾਸਾ ਪਾਵੇਗਾ।"

ਸ੍ਰੀ ਸਾਹਿਬ ਬਾਬਾ ਦਰਬਾਰਾ ਸਿੰਘ ਜੀ ਦੀਵਾਨ ਵਿੱਚ ਸੁਸ਼ੋਭਤ ਸਨ। ਸ਼ਬਦ ਦਾ ਵੀਚਾਰ ਹੋ ਰਿਹਾ ਸੀ। ਪੰਜਾਬ ਦੇਸ ਦਾ (ਚੜ੍ਹਦੇ ਪੰਜਾਬ) ਇੱਕ ਸਿੱਖ ਦੀਵਾਨ ਵਿੱਚ ਹਾਜ਼ਰ ਸੀ। ਇਸ ਸਿੱਖ ਨੇ ਅਰਦਾਸ ਕੀਤੀ, "ਮਹਾਰਾਜ ਜੀ, ਬ੍ਰਾਹਮਣ ਮਤਿ ਵਾਲੇ ਕਰਮਕਾਂਡ ਵਿੱਚ ਫਸਾਉਂਦੇ ਹਨ, ਕ੍ਰਿਪਾ ਕਰਕੇ ਗੁਰ-ਸ਼ਬਦ ਅਨੁਸਾਰ ਜਨਮ, ਮਰਨ, ਵਿਆਹ, ਸ਼ਾਦੀ ਦੀਆਂ ਰੀਤਾਂ ਬਾਰੇ ਚਾਨਣ ਪਾਈਐ। ਸਾਹਿਬ ਦਰਬਾਰਾ ਸਿੰਘ ਜੀ ਨੇ ਬਚਨ ਕੀਤਾ:

1. ਨਿਰੰਕਾਰ ਦਾ ਜਾਪ ਜਪਣਾ ਜਪੁਜੀ ਵਿੱਚ ਅੰਕਿਤ ਹੈ:

**ਸਚ ਖੰਡਿ ਵਸੈ ਨਿਰੰਕਾਰੁ॥**
**ਕਰਿ ਕਰਿ ਵੇਖੈ ਨਦਰਿ ਨਿਹਾਲ॥** *(੮)*

ਸੁਖਮਨੀ ਸਾਹਿਬ ਵਿੱਚ ਅੰਕਿਤ ਹੈ:

**ਇਸ ਤੇ ਊਪਰਿ ਨਹੀ ਬੀਚਾਰੁ॥**
**ਜਾ ਕੈ ਮਨਿ ਬਸਿਆ ਨਿਰੰਕਾਰੁ॥** *(੨੯੨)*

ਸ਼ਬਦ ਵਿੱਚੋਂ ਗੁਰੂ ਖੋਜ ਲੈਣਾ—ਗੁਰੂ ਨਿਰੰਕਾਰ ਹੈ।

ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ॥
ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ॥
ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ॥
ਨਾਨਕ ਜਿਨ੍ਹੀ ਗੁਰਮੁਖਿ ਬੁਝਿਆ ਤਿਨ੍ਹਾ ਸੂਤਕੁ ਨਾਹਿ॥ *(੪੭੨)*

ਪਿੱਛੋਂ ਦਿਨਾਂ ਚਾਲ੍ਹੀਆਂ ਨੂੰ ਮਾਤਾ ਬਾਲਕ ਸਮੇਤ ਦਰਬਾਰ ਸਾਹਿਬ ਵਿੱਚ ਆਉਂਦੀ ਹੈ। ਕੜਾਹ ਪ੍ਰਸ਼ਾਦ ਗੁਰੂ ਜੀ ਦਾ ਕਰਵਾਂਦੇ ਹਾਂ। ਬਾਲਕ ਦਾ ਨਾਮ ਗੁਰੂ ਗ੍ਰੰਥ ਸਾਹਿਬ ਵਿੱਚੋਂ ਰੱਖਦੇ ਹਾਂ।

ਜਦੋਂ ਬਾਲਕ ਖ਼ਬਰਦਾਰ ਹੁੰਦਾ ਹੈ ਤਾਂ ਬਾਲਕ ਦਾ ਮੰਗੇਵਾ ਕਰਦੇ ਹਾਂ, ਤਾਂ ਸ਼ਬਦ ਪੜ੍ਹਦੇ ਹਾਂ।

ਰਾਮਕਲੀ ਮ: ੫
ਸਾਧ ਸੰਗਤ ਇਕਤ੍ਰ ਬਾਲਕ ਕਰੋ ਮੰਗੇਵਾ
ਲਧੇ ਸੋ ਜਨ ਕੁੜਮ ਭਲੇ ਵੰਡੋ ਅੰਮ੍ਰਿਤ ਮੇਵਾ॥ *(ਭਾਈ ਬੰਨੋ ਦੀ ਬੀੜ)*

ਕੜਾਹ ਪ੍ਰਸ਼ਾਦ ਕਰਵਾਉਂਦੇ ਹਾਂ:

ਸਤੁ ਸੰਤੋਖੁ ਕਰਿ ਭਾਉ ਕੁੜਮੁ ਕੁੜਮਾਈ ਆਇਆ
ਬਲਿ ਰਾਮ ਜੀਉ॥
ਸੰਤ ਜਨਾ ਕਰਿ ਮੇਲੁ ਗੁਰਬਾਣੀ
ਗਾਵਾਈਆ ਬਲਿ ਰਾਮ ਜੀਉ॥ *(੭੭੩)*

ਹੋਰ ਸਾਹਾ ਨਹੀਂ ਪੁੱਛਦੇ ਜੋ ਬ੍ਰਾਹਮਣ ਆਪਣੇ ਲੋਭ ਵਾਸਤੇ ਭਰਮ ਪਾਇ ਦੇਂਦੇ ਹਨ:

ਲੈ ਭਾੜਿ ਕਰੇ ਵੀਆਹੁ॥
ਕਢਿ ਕਾਗਲੁ ਦਸੇ ਰਾਹੁ॥
ਸੁਣਿ ਵੇਖਹੁ ਲੋਕਾ ਏਹੁ ਵਿਡਾਣੁ॥
ਮਨਿ ਅੰਧਾ ਨਾਉ ਸੁਜਾਣੁ॥ *(੪੭੧)*

ਸਸੈ ਸੰਜਮੁ ਗਇਓ ਮੂੜੇ ਏਕੁ ਦਾਨੁ ਤੁਧੁ ਕੁਥਾਇ ਲਇਆ॥
ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ
ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ॥ *(੪੩੫)*

ਭਾਈ ਜੀ, ਗੁਰੂ ਜੀ ਨੇ ਸਭ ਕੁੱਝ ਗੁਰੂ ਗ੍ਰੰਥ ਸਾਹਿਬ ਵਿੱਚ ਰਖਿਆ ਹੈ। ਜਦ ਜੰਞ ਚੜ੍ਹਦੀ ਹੈ ਤਾਂ ਦਸ ਦਿਨ ਅੱਗੇ ਹੀ ਘਰ ਵਿੱਚ ਮੰਗਲਾਚਾਰ ਹੁੰਦਾ ਹੈ।

**ਅਨੰਦ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥** *(੯੧੭)*

ਤੇ ਜੰਞ ਚੜ੍ਹਦੀ ਹੈ, ਗੁਰੂ ਗ੍ਰੰਥ ਸਾਹਿਬ ਪਾਲਕੀ ਵਿੱਚ ਪੈ ਕੇ ਚੜ੍ਹਦੇ ਹਨ, ਨਾਲ ਸਿੱਖ ਸੰਗਤ ਇਕੱਠੇ ਹੋ ਕੇ ਸ਼ਬਦ ਗਾਂਵਦੇ ਹਨ:

**ਮੰਗਲ ਸਾਜੁ ਭਇਆ ਪ੍ਰਭੁ ਅਪਨਾ ਗਾਇਆ ਰਾਮ॥**
**ਅਬਿਨਾਸੀ ਵਰੁ ਸੁਣਿਆ ਮਨਿ ਉਪਜਿਆ ਚਾਇਆ ਰਾਮ॥** *(੮੪੫)*

ਜਿਹੜਾ ਗੁਰੂ ਗ੍ਰੰਥ ਸਾਹਿਬ ਨਾਲ ਚੜ੍ਹਿਆ ਬੇਟੀ ਵਾਲੇ ਦੇ ਘਰ ਜਾਇਕੇ ਤਲੇ ਕਲੀਚੇ ਢਾਹਿਕੇ ਉੱਤੇ ਚੰਦੋਆ ਕਨਾਤ ਲਾਇ ਦਿੱਤਾ। ਅਰਦਾਸ ਕਰਕੇ ਨਢੇ ਤਥਾ ਕਾਕੀ ਦੀ ਚੂਕ ਬੰਨ ਕਰ ਗੁਰੂ ਗ੍ਰੰਥ ਸਾਹਿਬ ਦੀਆਂ ਚਾਰ ਪਰਿਕਰਮਾ ਦੇਣ 'ਤੇ ਇਹ ਸ਼ਬਦ ਪੜ੍ਹਦੇ ਹਾਂ:

**ਸੰਤਾ ਕੇ ਕਾਰਜਿ ਆਪ ਖਲੋਇਆ**
**ਹਰਿ ਕੰਮੁ ਕਰਾਵਣ ਆਇਆ ਰਾਮ॥** *(੭੮੩)*

*(ਚਾਰ ਪਉੜੀਆਂ ਹਨ ਛੰਤ ਦੀਆਂ, ਸਾਰੀਆਂ ਪ੍ਰਦਖਣਾ ਨਾਲ ਪੜ੍ਹਨੀਆਂ)*

ਫੇਰ ਕਾਕੀ ਤਥਾ ਨਢੇ ਨੂੰ ਬਿਠਾਇ ਕੇ ਲਾਵਾਂ ਪੜ੍ਹਨੀਆਂ।

**ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ**
**ਬਲਿ ਰਾਮ ਜੀਉ॥** *(੭੭੩)*

*(ਚਾਰ ਲਾਵਾਂ ਦੇ ਛੰਤ ਪੜ੍ਹਨੇ)*

**ਜਿਨਿ ਕੀਆ ਤਿਨਿ ਦੇਖਿਆ ਜਗੁ ਧੰਧੜੈ ਲਾਇਆ॥** *(੭੬੫)*

ਇਸ ਸ਼ਬਦ ਦੇ ਚਾਰ ਛੰਤ ਇਨ੍ਹਾਂ ਦੀ ਵਿਆਖਿਆ ਕਰਨੀ, ਅਨੰਦੁ ਸਾਹਿਬ ਦਾ ਪਾਠ ਕਰਕੇ ਅਰਦਾਸ ਕਰਕੇ ਹੁਕਮ ਲੈ ਕੇ ਪ੍ਰਸ਼ਾਦ ਵਰਤਾ ਕੇ ਬੱਚੇ ਬੱਚੀ ਨੂੰ ਸ਼ਬਦਾਂ ਦੀ ਧੁਨੀ ਨਾਲ ਘਰ ਪਹੁਚਾਇ ਆਉਂਦੇ ਹਾਂ।

ਦਾਜ ਰੱਖ ਕੇ ਦੱਸਦੇ ਨਹੀਂ।

**ਹਰ ਪ੍ਰਭੁ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ॥**
**ਹਰਿ ਕਪੜੋ ਹਰਿ ਸੋਭਾ ਦੇਵਹੁ ਜਿਤੁ ਸਵਰੈ ਮੇਰਾ ਕਾਜੋ॥** *(੭੮)*

**ਹੋਰਿ ਮਨਮੁਖ ਦਾਜੁ ਜਿ ਰਖਿ ਦਿਖਾਲਹਿ**

ਇਹ ਫ਼ੁਰਮਾਨ ਹੈ:

**ਸਗੁਨ ਅਪਸਗੁਨ ਤਿਸ ਕਉ ਲਗਹਿ ਜਿਸੁ ਚੀਤਿ ਨ ਆਵੈ॥**

(੪੦੧)

ਉਮਰ ਭੋਗੀ ਤੇ ਜਦੋਂ ਸੱਦਾ ਆਇਆ ਤੇ ਸਿੱਖ ਚੜ੍ਹਦਾ ਹੈ—ਤਾਂ ਉਸ ਉਪਰ ਸਫ਼ੈਦ ਕੱਪੜਾ ਪਾਇਕੇ ਨਾਲ ਸ਼ਬਦ ਪੜ੍ਹਦੇ ਪੜ੍ਹਦੇ ਜਾਇ ਕੇ ਸਸਕਾਰ ਅਥਵਾ ਜਲ ਪ੍ਰਵਾਹ ਕਰ ਦੇਂਦੇ ਹਾਂ। ਸੋਗ ਨਹੀਂ ਕਰਦੇ, ਭਾਵੇਂ ਬਾਲਕ, ਭਾਵੇਂ ਜਵਾਨ ਤੇ ਭਾਵੇਂ ਬਿਰਧ। ਅਨੰਦੁ ਸਾਹਿਬ ਤਥਾ ਕੀਰਤਨ ਸੋਹਿਲਾ ਪੜ੍ਹ ਕੇ ਕੜਾਹ ਪ੍ਰਸ਼ਾਦ ਤਥਾ ਲੁਚੀਆਂ ਯਥਾਸ਼ਕਤ ਵਰਤਾਂਦੇ ਹਾਂ। ਆ ਕੇ ਦਰਬਾਰ ਸਾਹਿਬ ਦਾ ਪਾਠ ਰਖਾਉਂਦੇ ਹਾਂ। ਹੋਰ ਭਾਈ ਜੀ ਜੀਵਦਿਆਂ ਦਾ ਮੇਲਾ ਹੈ— ਨਾਮ ਜਪੁ ਲਈਏ।

**ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ॥**
**ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ॥** (੩੫੮)

ਭਾਈ ਜੀ ਹੋਰ ਦੀਵੇ ਪਿੰਡ ਪਤਲ ਵਡਿਆਈਆਂ ਸਭ ਝੂਠੀਆਂ ਹਨ। ਪੁਨਾ:

**ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ**
**ਪਤਿਤ ਪਵਿਤ ਭਏ ਰਾਮੁ ਕਹਤ ਹੀ॥** (੭੧੮)

ਉਪਰੰਤ ਤੀਰਥਾਂ ਦਾ ਵਿਚਾਰ ਭਾਈ ਜੀ ਏਹ ਹੈ:

**ਕਬੀਰ ਗੰਗਾ ਤੀਰ ਜੁ ਘਰੁ ਕਰਹਿ ਪੀਵਹਿ ਨਿਰਮਲ ਨੀਰੁ॥**
**ਬਿਨੁ ਹਰਿ ਭਗਤਿ ਨ ਮੁਕਤਿ ਹੋਇ ਇਉ ਕਹਿ ਰਮੇ ਕਬੀਰ॥**

(੧੩੬੭)

**ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ॥**
**ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ॥** (੬੮੭)

ਅੱਗੇ ਉਪਦੇਸ਼ ਤ੍ਰੈ ਹੈਨ:

**ਭਜਨ ਨਿਰੰਕਾਰ ਜੀ ਦਾ ਕਰਨਾ ੧**
**ਮਾਤਾ ਪਿਤਾ ਦੀ ਟਹਿਲ ੨**
**ਕਿਰਤ ਕਰਕੇ ਖਾਵਣਾ ਤੇ**

ਲਿਖਾਰੀ ਭਾਈ ਰੂਪ ਸਿੰਘ ਰਾਜੜ ਨਿਵਾਸੀ।
ਸਾਹਿਬ ਦਿਆਲ ਜੀ ਦਾ ਬੋਲਾ ਸੀ/ਹੈ:

ਜਪੋ ਪਿਆਰਿਓ ਧੰਨ ਨਿਰੰਕਾਰ,
ਜੋ ਦੇਹਧਾਰੀ ਸਭ ਖੁਆਰ।

ਦੂਜਾ ਨਾਅਰਾ:

"ਸੱਚ ਬੋਲੋ ਪੂਰਾ ਤੋਲੋ।"

# ਚਿੰਤਾ ਚਿਖਾ ਬਰਾਬਰੀ...

ਚਿੰਤਾ-ਫ਼ਿਕਰ ਜਾਂ ਤੌਖਲਾ ਅਥਵਾ ਬੇਚੈਨੀ ਦੀ ਉਤਪਤੀ ਦਾ ਸਬੰਧ ਮਨ ਵਿੱਚ ਡਰ ਅਤੇ ਭੈ ਰੂਪੀ ਵੇਗ ਦਾ ਹੋਣਾ ਹੈ। ਸਿਆਣਿਆਂ ਨੇ ਭੈ ਨੂੰ ਚਿਖਾ ਦੀ ਅੱਗ ਨਾਲ ਤੁਲਨਾ ਦਿੱਤੀ ਹੈ। ਇਹ ਗੱਲ ਹੈ ਵੀ ਠੀਕ। ਆਮ ਕਹਾਵਤ ਹੈ:

> **ਚਿੰਤਾ ਚਿਖਾ ਬਰਾਬਰੀ ਕੇਲੇ ਮੁਢ ਕਰੀਰ।**
> **ਉਹ ਹਿਲੇ ਉਹ ਪਛੀਐ ਚੋਟਾਂ ਸਹੈ ਸਰੀਰ।**

ਪਰਮਾਤਮਾ ਨੇ ਮਨੁੱਖ ਜਾਤੀ ਨੂੰ ਬੁੱਧੀ ਬਖ਼ਸ਼ੀ ਹੈ, ਜੋ ਸੂਝਵਾਨ, ਚਿੰਤਕ ਅਤੇ ਵਿਦਵਾਨ ਬਣਨ ਵਿੱਚ ਸਹਾਈ ਹੁੰਦੀ ਹੈ।

ਜੀਵ-ਜੰਤੂ ਮਨੁੱਖ ਦੇ ਇਨ੍ਹਾਂ ਗੁਣਾਂ ਤੋਂ ਵਿਰਵੇ ਹਨ। ਉਨ੍ਹਾਂ ਵਿੱਚ ਇਹੋ ਜਿਹੇ ਸੂਖਮ ਗੁਣ ਸੀਮਤ ਹੱਦ ਤੱਕ ਹੀ ਹੁੰਦੇ ਹਨ।

ਜੋ ਮਨੁੱਖ ਬੀਤੇ ਸਮੇਂ ਵਿੱਚ ਹੋਈਆਂ ਘਟਨਾਵਾਂ ਅਤੇ ਆਉਣ ਵਾਲੇ ਸਮੇਂ ਵਿੱਚ ਹੋਣ ਵਾਲੀਆਂ ਦੁਰ-ਘਟਨਾਵਾਂ ਦੀ ਸੰਭਾਵਨਾ ਤੋਂ ਹਰ ਸਮੇਂ ਭੈਅ-ਭੀਤ ਰਹਿੰਦਾ ਹੈ, ਉਹ ਅਵੱਸ਼ ਹੀ ਚਿੰਤਾ ਰੋਗ ਨਾਲ ਗ੍ਰਸਿਆ ਜੀਵ ਹੈ। ਮਨ ਨੂੰ ਭੈਅ ਤੋਂ ਨਿਰਲੇਪ ਰੱਖਣ ਨਾਲ ਚਿੰਤਾ ਰੋਗ ਨੇੜੇ ਨਹੀਂ ਆ ਸਕਦਾ। ਭੈਅ ਨੂੰ ਨਾਸ ਕਰਨ ਦਾ ਇੱਕੋ ਇੱਕ ਸਾਧਨ ਪ੍ਰਭੂ ਵਿਸ਼ਵਾਸੀ ਹੋਣਾ ਹੀ ਹੈ:

> **ਭੈ ਨਾਸਨ ਦੁਰਮਤਿ ਹਰਨ ਕਲਿ ਮੈ ਹਰਿ ਕੋ ਨਾਮੁ॥**
> **ਨਿਸਿ ਦਿਨੁ ਜੋ ਨਾਨਕ ਭਜੈ ਸਫਲ ਹੋਹਿ ਤਿਹ ਕਾਮ॥** *(੧੪੨੭)*

ਗੁਰਬਾਣੀ ਵਿੱਚ ਸੰਸਾਰ ਨੂੰ ਭਵ-ਸਾਗਰ ਨਾਲ ਤੁਲਨਾ ਦਿੱਤੀ ਹੈ। ਮਨੁੱਖ ਨੇ ਗੁਰੂ ਦੀ ਕ੍ਰਿਪਾ ਦੁਆਰਾ ਹੀ ਸੰਸਾਰ ਰੂਪੀ ਸਾਗਰ ਨੂੰ ਪਾਰ ਕਰਨਾ ਹੈ। ਗੁਰੂ ਮਲਾਹ ਵੀ ਹੈ ਤੇ ਜਹਾਜ਼ ਵੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਇਸ ਪ੍ਰਥਾਇ ਫ਼ੁਰਮਾਨ ਹੈ:

ਇਸੇ ਕਾਰਨ ਗੁਰੂ ਨੂੰ ਅੱਜ ਦੀ ਸ਼ਬਦਾਵਲੀ ਵਿੱਚ ਵੈਦ ਅਥਵਾ ਡਾਕਟਰ ਮੰਨਿਆ ਹੈ :

**ਮੇਰਾ ਬੈਦੁ ਗੁਰੂ ਗੋਵਿੰਦਾ॥**
**ਹਰਿ ਹਰਿ ਨਾਮੁ ਅਉਖਧੁ ਮੁਖਿ ਦੇਵੈ ਕਾਟੈ ਜਮ ਕੀ ਫੰਧਾ॥**

*(੬੧੮)*

ਬੀਤੇ ਸਮੇਂ ਵਿੱਚ ਹੋਈਆਂ ਘਟਨਾਵਾਂ ਤੇ ਆਉਣ ਵਾਲੇ ਸਮੇਂ ਵਿੱਚ ਕਿਸੇ ਅਣਸੁਖਾਵੀਂ ਹੋਣੀ ਦੇ ਭੈਅ ਦਾ ਭਾਰ ਮੋਢਿਆਂ 'ਤੇ ਨਾ ਚੁੱਕੋ। ਜੇਕਰ ਘਟਨਾਵਾਂ ਦਾ ਭਾਰ ਮੋਢਿਆਂ 'ਤੇ ਪਾਓਗੇ ਤਾਂ ਤੁਰਨਾ ਕਠਿਨ ਹੋ ਜਾਵੇਗਾ। ਜੋ ਬੀਤ ਗਿਆ ਸੋ ਬੀਤ ਗਿਆ, ਇਸੇ ਨੂੰ ਮੰਨਣ ਵਿੱਚ ਸੁੱਖ ਹੈ। ਜਿਵੇਂ ਦਰਿਆਵਾਂ ਦੇ ਪਾਣੀ, ਜੋ ਵਗ ਗਏ ਸੋ ਵਗ ਗਏ, ਉਨ੍ਹਾਂ ਮੁੜ ਨਹੀਂ ਪਰਤਣਾ। ਜਿਸ ਦਰਿਆ ਦੇ ਕੰਢੇ 'ਤੇ ਮਨੁੱਖ ਖੜੋਤਾ ਹੈ, ਉਸੇ ਵਿੱਚੋਂ ਪਾਣੀ ਦੀ ਬੁੱਕ ਭਰ ਕੇ ਪਿਆਸ ਮਿੱਟ ਸਕਦੀ ਹੈ। ਜੋ ਪਾਣੀ ਕੱਲ੍ਹ ਨੂੰ ਦਰਿਆ ਵਿੱਚੋਂ ਲੰਘਣਾ ਹੈ, ਉਸ ਨਾਲ ਅੱਜ ਬੁੱਕ ਨਹੀਂ ਭਰੀ ਜਾਣੀ ਤੇ ਨਾ ਹੀ ਉਸਦੀ ਉਡੀਕ ਨਾਲ ਪਿਆਸ ਬੁਝਦੀ ਹੈ। ਹੱਥਲੇ ਕੰਮ ਨੂੰ ਯੋਗਤਾ ਨਾਲ ਕਰਨਾ ਹੀ ਕੱਲ੍ਹ ਦੇ ਸੰਭਵ ਕਾਰਜ ਨੂੰ ਨੇਪਰੇ ਚਾੜ੍ਹਨ ਦੀ ਮੁਕੰਮਲ ਤਿਆਰੀ ਹੈ। ਮਨੁੱਖ ਪਲ-ਪਲ ਸੁਆਸ ਲੈ ਕੇ ਜਿਊਂਦਾ ਹੈ:

**ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ**
**ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ॥** *(੫੪੦)*

ਕੀ ਪਤਾ ਹੈ ਜੋ ਸੁਆਸ ਅਸਾਂ ਲਿਆ ਹੈ, ਸ਼ਾਇਦ ਇਹੀ ਸਾਡਾ ਅਖ਼ੀਰਲਾ ਸੁਆਸ ਹੋਵੇ। ਜ਼ਿੰਦਗੀ ਇੱਕ ਕੱਚੀ ਤੰਦ ਹੈ, ਕਿਸੇ ਸਮੇਂ ਵੀ ਟੁੱਟ ਸਕਦੀ ਹੈ। ਇਸੇ ਲਈ ਜਿਊਣ ਦਾ ਕੋਈ ਪੱਕਾ ਭਰੋਸਾ ਨਹੀਂ। ਜੇ ਅਸੀਂ ਇਸ ਤੱਥ ਨੂੰ ਗੰਭੀਰਤਾ ਨਾਲ ਵਿਚਾਰੀਏ ਤੇ ਇਸ ਉੱਤੇ ਅਮਲ ਕਰੀਏ ਤਾਂ ਫ਼ਿਕਰ ਚਿੰਤਾ ਦਾ ਕੀ ਕਾਰਨ ? ਸਤਿਗੁਰੂ ਤੇਗ ਬਹਾਦਰ ਸਾਹਿਬ ਜੀ ਫ਼ੁਰਮਾਉਂਦੇ ਹਨ :

**ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ॥**
**ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ॥** *(੧੪੨੯)*

ਸਾਡੇ ਇੱਕ ਅਜ਼ੀਜ਼ ਮਿੱਤਰ ਦੇ ਪਰਿਵਾਰ ਦਾ ਇੱਕ ਸੁਨੱਖਾ ਤੇ ਨੌਜਵਾਨ, ਜਿਸਨੇ ਸਾਰੇ ਘਰ ਨੂੰ ਸਾਂਭਿਆ ਹੋਇਆ ਸੀ, ਉਸਦੀ ਅਚਾਨਕ ਪਿਛਲੇ ਸਾਲ ਆਪਣੇ ਫ਼ਾਰਮ ਉੱਤੇ ਮੌਤ ਹੋ ਗਈ। ਉਨ੍ਹਾਂ ਦੇ ਤਿੰਨ ਲੜਕੇ ਸਨ। ਆਇਨ

ਨਾਲ ਬੇਹੋਸ਼ ਹੋ ਗਿਆ ਹੈ, ਤੁਸੀਂ ਜਲਦੀ ਪਹੁੰਚੋ। ਅਸੀਂ ਛੇਤੀ ਹੀ ਉਨ੍ਹਾਂ ਦੇ ਘਰ ਪੁੱਜ ਗਏ ਤਾਂ ਬਾਹਰੋਂ ਹੀ ਖ਼ਬਰ ਮਿਲੀ ਕਿ ਬੱਚੇ ਨੂੰ ਗੁਰੂ ਤੇਗ ਬਹਾਦਰ ਹਸਪਤਾਲ ਦੀ ਐਮਰਜੈਂਸੀ ਵਿੱਚ ਲੈ ਗਏ ਹਨ। ਫੌਰਨ ਅਸੀਂ ਉਥੇ ਪਹੁੰਚ ਗਏ। ਬੱਚਾ ਤਾਂ ਖ਼ਤਮ ਹੋ ਚੁੱਕਾ ਸੀ, ਪਰ ਫਿਰ ਵੀ ਸ਼ਾਇਦ ਕੁੱਝ ਬਣ ਜਾਏ, ਅਸੀਂ ਉਸਨੂੰ ਇੱਕ ਹੋਰ ਹਸਪਤਾਲ ਲੈ ਗਏ। ਜਿਥੇ ਕਿ ਮਾਹਿਰ ਡਾਕਟਰਾਂ ਨੇ ਆਕਸੀਜਨ ਲਾ ਦਿੱਤੀ ਤੇ ਦਿਲ 'ਚ ਵੀ ਕਈ ਟੀਕੇ ਲਾਏ। ਇਲੈਕਟੋ-ਕਾਰਡੀਓਗਰਾਮ ਵੀ ਲਿਆ ਗਿਆ। ਦਿਲ ਦੀ ਮਾਲਸ਼ ਕੀਤੀ ਗਈ। ਇਤਨਾ ਕਰਨ ਦੇ ਬਾਵਜੂਦ ਵੀ ਭੌਰ ਉੱਡ ਚੁੱਕਾ ਸੀ। ਜ਼ਿੰਦਗੀ ਇੱਕ ਬੁਝਾਰਤ ਹੈ, ਜਿਸਨੂੰ ਕੋਈ ਸਮਝ ਨਹੀਂ ਸਕਿਆ। ਗੁਰੂ ਸਾਹਿਬ ਫ਼ੁਰਮਾਉਂਦੇ ਹਨ:

**ਹਰਿ ਕੀ ਗਤਿ ਨਹਿ ਕੋਊ ਜਾਨੈ॥**
**ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ॥** *(੫੩੭)*

ਪਰਮੇਸ਼ਰ ਦੀ ਅਗਾਧ ਗਤੀ ਹੈ, ਉਸਦੀ ਗਤੀ ਦਾ ਕੋਈ ਭੇਦ ਨਹੀਂ ਪਾ ਸਕਦਾ।

'ਮੌਤ ਦੀ ਚਿੰਤਾ' ਇਨਸਾਨ ਦਾ ਪਿੱਛਾ ਕਰ ਰਹੀ ਹੈ। ਇਸ ਪ੍ਰਸੰਗ ਵਿੱਚ ਮਹਾਤਮਾ ਬੁੱਧ ਜੀ ਦੀ ਇੱਕ ਪ੍ਰਸਿੱਧ ਵਾਰਤਾ ਦਾ ਇਥੇ ਵਰਣਨ ਕਰਨਾ ਯੋਗ ਹੋਵੇਗਾ। ਇੱਕ ਵਿਧਵਾ ਇਸਤਰੀ ਦਾ ਇਕਲੌਤਾ ਪੁੱਤਰ ਕਾਲ ਵੱਸ ਹੋ ਗਿਆ। ਇਸਤਰੀ ਬਿਹਬਲ ਹੋ ਉਠੀ। ਬੜਾ ਕੁਰਲਾਈ ਅਤੇ ਅਤਿਅੰਤ ਵੈਰਾਗਮਈ ਹਾਲਤ ਵਿੱਚ ਮਹਾਤਮਾ ਬੁੱਧ ਜੀ ਦੇ ਚਰਨਾਂ ਵਿੱਚ ਜੋਦੜੀ ਕੀਤੀ: "ਮਹਾਰਾਜ! ਆਪ ਮੇਰੇ 'ਤੇ ਦਇਆ ਕਰੋ ਤੇ ਮੇਰੇ ਪੁੱਤਰ ਨੂੰ ਜੀਵਨ-ਦਾਨ ਬਖ਼ਸ਼ੋ। ਆਪ ਸਮਰੱਥ ਹੋ, ਆਪ ਦੀ ਸਿਫ਼ਤਿ-ਸਾਲਾਹ ਮੈਨੂੰ ਆਪ ਦੇ ਚਰਨਾਂ ਵਿੱਚ ਖਿੱਚ ਲਿਆਈ ਹੈ।"

ਮਹਾਤਮਾ ਬੁੱਧ ਜੀ ਕੁੱਝ ਸਮਾਂ ਚੁੱਪ ਰਹੇ ਤੇ ਫਿਰ ਫ਼ੁਰਮਾਨ ਲੱਗੇ:

"ਮਾਤਾ ਜੀ! ਤੁਸੀਂ ਅਲਸੀ ਦੇ ਦਾਣੇ ਉਸ ਘਰੋਂ ਲਿਆ ਦਿਓ, ਜਿਥੇ ਕਦੇ ਕੋਈ ਮੌਤ ਨਾ ਹੋਈ ਹੋਵੇ।"

ਮਾਤਾ ਭਾਵੁਕ ਸੀ ਅਤੇ ਮਹਾਤਮਾ ਜੀ ਦੇ ਡੂੰਘੇ ਕਥਨ ਨੂੰ ਨਾ ਸਮਝ ਸਕੀ ਅਤੇ ਇਲਾਕੇ ਵਿੱਚ ਘਰੋ-ਘਰੀ ਅਲਸੀ ਦੀ ਭਿਖਿਆ ਮੰਗਣ ਤੁਰ ਪਈ। ਉਸਨੂੰ ਮੌਤ ਤੋਂ ਸਖਣਾ ਕੋਈ ਘਰ ਨਾ ਮਿਲ ਸਕਿਆ। ਜਦੋਂ ਉਸ ਨੂੰ ਇਸ

ਕਲਾਤਮਿਕ ਢੰਗ ਨਾਲ ਸੰਸਾਰੀ ਜੀਵਾਂ ਨੂੰ ਬ੍ਰਹਮ ਗਿਆਨ ਦੀ ਸੋਝੀ ਦੇਣ ਦੇ ਸਮਰੱਥ ਅਵਤਾਰ ਹੋਏ ਹਨ। ਗੁਰੂ ਨਾਨਕ ਦੇਵ ਜੀ ਨੇ ਮਰਦਾਨੇ ਸਣੇ ਇੱਕ ਨਗਰ ਦੇ ਬਾਹਰ ਜਾ ਡੇਰਾ ਲਾਇਆ। ਜਿਉਂ ਹੀ ਪਿੰਡ ਵਾਸੀਆਂ ਨੂੰ ਗੁਰੂ ਜੀ ਦੀ ਆਮਦ ਦੀ ਖ਼ਬਰ ਮਿਲੀ ਤਾਂ ਉਹ ਦਰਸ਼ਨਾਂ ਲਈ ਇਕੱਤਰ ਹੋਣੇ ਸ਼ੁਰੂ ਹੋ ਗਏ। ਗੁਰੂ ਜੀ ਇਕੱਤਰ ਹੋਏ ਲੋਕਾਂ ਵਿੱਚੋਂ ਸੂਝਵਾਨ, ਵਿਦਵਾਨਾਂ ਤੇ ਹਰਿ ਕੇ ਨਾਮ ਦੇ ਵਪਾਰੀਆਂ ਦੀ ਪਰਖ ਕਰਨਾ ਚਾਹੁੰਦੇ ਸਨ।

ਗੁਰੂ ਜੀ ਨੇ ਇੱਕ ਕਾਗ਼ਜ਼ ਉਪਰ ਦੋ ਪ੍ਰਸ਼ਨ ਰੂਪੀ ਸ਼ਬਦ 'ਸੱਚ ਕੀ? ਤੇ ਝੂਠ ਕੀ?' ਲਿਖ ਕੇ ਮਰਦਾਨੇ ਨੂੰ ਦਿੱਤੇ ਤੇ ਪਿੰਡ ਵਾਸੀਆਂ ਪਾਸੋਂ ਉੱਤਰ ਪੁੱਛ ਲਿਆਉਣ ਦਾ ਹੁਕਮ ਕੀਤਾ।

ਉੱਤਰ ਦੀ ਭਾਲ ਵਿੱਚ ਮਰਦਾਨਾ ਸਾਰਿਆਂ ਪਾਸ ਗਿਆ। ਉੱਤਰ ਤਾਂ ਕਿਸੇ ਨੇ ਕੀ ਦੇਣਾ ਸੀ, ਉਲਟਾ ਉਸ ਨੂੰ ਹਾਸਾ-ਠੱਠਾ ਕਰ ਕੇ ਟਾਲ ਦਿੱਤਾ।

ਅੰਤ ਵਿੱਚ ਮਰਦਾਨੇ ਨੇ ਇੱਕ ਸੁਚੇਤ ਬੁੱਧੀਮਾਨ ਤੇ ਸੂਝਵਾਨ ਕੋਲੋਂ ਗੁਰੂ ਜੀ ਦੇ ਪ੍ਰਸ਼ਨਾਂ ਦਾ ਉੱਤਰ ਮੰਗਿਆ। ਸੂਝਵਾਨ ਨੇ ਉੱਤਰ ਵਿੱਚ "ਜੀਉਣਾ ਝੂਠ ਅਤੇ ਮਰਨਾ ਸੱਚ ਹੈ" ਲਿਖਿਆ। ਨਾਲ ਹੀ ਬੇਨਤੀ ਕੀਤੀ ਕਿ "ਮੇਰੀ ਤੁੱਛ ਬੁੱਧੀ ਅਨੁਸਾਰ ਮੈਨੂੰ ਤਾਂ ਇਹੋ ਹੀ ਸਮਝ ਪ੍ਰਾਪਤ ਹੋਈ ਹੈ। ਗੁਰੂ ਜੀ ਆਪ ਸਮਰੱਥ ਤੇ ਜਾਣੀ ਜਾਣ ਹਨ।"

ਮਰਦਾਨਾ ਉੱਤਰ ਲੈ ਕੇ ਗੁਰੂ ਜੀ ਪਾਸ ਪੁੱਜਾ ਤੇ ਗੁਰੂ ਜੀ ਅਤਿਅੰਤ ਪ੍ਰਸੰਨ ਹੋਏ ਕਿ ਇਤਨੇ ਵੱਡੇ ਨਗਰ ਵਿੱਚ ਇੱਕ ਪੁਰਸ਼ ਤਾਂ ਹੈ ਜਿਸਨੂੰ ਅਧਿਆਤਮਿਕ ਸੂਝ ਹੈ। ਇਸ ਪ੍ਰਥਾਇ ਸੰਗਤਾਂ ਨੂੰ ਉਪਦੇਸ਼ ਕਰਦਿਆਂ ਗੁਰੂ ਜੀ ਨੇ ਫ਼ੁਰਮਾਇਆ:

> **ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ ॥**
> **ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ ॥** *(੪੬੮)*

ਅਤੇ ਅੰਤ ਵਿੱਚ ਉਪਦੇਸ਼ ਦਿੱਤਾ:

> **ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥**
> **ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥** *(੪੬੮)*

ਸੰਸਾਰ ਵਿੱਚ ਜਨਮ ਤੋਂ ਅੰਤ ਤੱਕ ਚਿੰਤਾਵਾਂ ਦੀ ਹੋੜ ਲੱਗੀ ਰਹਿੰਦੀ ਹੈ,

ਨਾ ਚਿੰਤਾ ਕਰ। ਫਲ ਦੀ ਪ੍ਰਾਪਤੀ ਨੂੰ ਭਗਵਾਨ 'ਤੇ ਛੱਡ ਦੇ, ਭਗਵਾਨ ਨੂੰ ਹੀ ਸਰਬੱਤ ਦਾ ਗਿਆਨ ਹੈ।"

ਇਸ ਸੰਦੇਸ਼ ਦੀ ਦ੍ਰਿੜ੍ਹਤਾ ਨਾਲ ਪਾਲਣਾ ਕਰਨੀ ਬਣਦੀ ਹੈ। ਇਸ ਪ੍ਰਥਾਇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅਮੋਲਕ ਬਚਨ ਦਰਜ ਹਨ। ਗੁਰੂ ਸਾਹਿਬ ਫ਼ੁਰਮਾਉਂਦੇ ਹਨ:

**ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ॥**
**ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ॥**
**ਓਥੈ ਹਟੁ ਨ ਚਲਈ ਨਾ ਕੋ ਕਿਰਸ ਕਰੇਇ॥** *(੯੫੫)*

# ਸਿੱਖ ਨੌਜਵਾਨ
# ਇਕ ਬਜ਼ੁਰਗ ਦਾ ਅਨੁਮਾਨ

ਜਿਥੇ ਕਿਤੇ ਵੀ ਸਿੱਖੀ ਜੀਵਨ ਵਿੱਚ ਹਿੱਤ ਰੱਖਣ ਵਾਲੇ ਚਾਰ ਵਡੇਰੀ ਉਮਰ ਦੇ ਲੋਕ ਜੁੜ ਬਹਿੰਦੇ ਹਨ, ਉਥੇ ਹੀ ਭਾਰਤ ਵਿੱਚ ਤੇ ਪਰਦੇਸ਼ਾਂ ਵਿੱਚ ਸਿੱਖੀ ਦੇ ਭਵਿੱਖ ਬਾਰੇ ਚਿੰਤਾ ਪ੍ਰਗਟਾਈ ਜਾਂਦੀ ਹੈ। ਕੀ ਅੱਜ ਦੇ ਯੁਵਕ ਆਪਣੇ ਬਜ਼ੁਰਗਾਂ ਦੇ ਪਦ ਚਿੰਨ੍ਹਾਂ ਉੱਤੇ ਚੱਲਦੇ ਰਹਿਣਗੇ? ਬਜ਼ੁਰਗਾਂ ਨੇ ਸਿੱਖ ਧਰਮ ਦਰਸ਼ਨ ਦੀ ਉਸਾਰੀ ਲਈ ਹੀ ਸੰਘਰਸ਼ ਕੀਤਾ, ਇਹ ਇੱਕ ਨਿੱਤ ਵਰਤੋਂ ਦਾ ਤੇ ਇਸ ਧਰਤੀ ਉੱਤੇ ਜੀਵਿਆ ਜਾਣ ਵਾਲਾ ਦਰਸ਼ਨ ਹੈ। ਇੱਕ ਅਜਿਹਾ ਰਸਤਾ ਹੈ ਜਿਸ ਦੀ ਸੇਧ ਗੁਰੂ ਸਾਹਿਬਾਨ ਨੇ ਦਿੱਤੀ ਅਤੇ ਗੁਰੂ ਸਾਹਿਬਾਂ ਤੇ ਉਨ੍ਹਾਂ ਦੇ ਸਿੱਖਾਂ ਨੇ ਪੀੜ੍ਹੀਆਂ ਤੱਕ ਮੁਗ਼ਲ ਤੇ ਪਠਾਣ ਹਾਕਮਾਂ ਦੇ ਜ਼ੁਲਮਾਂ ਨੂੰ ਸਹਿੰਦਿਆਂ ਵੀ ਜਿਊਣਾ ਸਿੱਖਿਆ।

ਕੀ ਇਹ ਧਰਮ ਹੁਣ ਉਨ੍ਹਾਂ ਵਿਭਿੰਨ ਪ੍ਰਭਾਵਾਂ ਅੱਗੇ ਢਹਿ-ਢੇਰੀ ਹੋ ਜਾਵੇਗਾ, ਜਿਨ੍ਹਾਂ ਦਾ ਅੱਜ ਦੇ ਯੁਵਕ ਨੂੰ ਸਾਹਮਣਾ ਕਰਨਾ ਪੈ ਰਿਹਾ ਹੈ? ਜਿਵੇਂ:

(ੳ) ਬ੍ਰਾਹਮਣੀ ਮਤ ਦਾ ਪ੍ਰਭਾਵ ਜਿਸ ਨੇ ਅਤੀਤ ਵਿੱਚ ਬੜੇ ਸੁਚੱਜੇ ਭਾਂਤ ਜਥੇਬੰਦ ਹੋਏ ਬੁੱਧ ਧਰਮ ਨੂੰ ਆਪਣੀ ਗੋਦ ਵਿੱਚ ਸਮਾ ਲਿਆ ਹੈ।

(ਅ) ਬਦਲ ਰਹੇ ਸਮਾਜੀ ਆਰਥਿਕ ਦ੍ਰਿਸ਼ ਦਾ ਪ੍ਰਭਾਵ।

(ੲ) ਘਰੇਲੂ ਅਥਵਾ ਪਰਿਵਾਰਕ ਜੀਵਨ ਵਿੱਚ ਹੋ ਰਹੇ ਪ੍ਰੀਵਰਤਨ ਦਾ ਅਸਰ ਕਿਉਂਕਿ ਸਾਡੇ ਸੰਗਠਤ ਪਰਿਵਾਰਾਂ ਦੀ ਥਾਂ ਹੁਣ ਇੱਕ-ਪੁਰਖੀ ਪਰਿਵਾਰਾਂ ਦਾ ਰਿਵਾਜ ਹੋ ਰਿਹਾ ਹੈ।

(ਸ) ਸੰਚਾਰ ਸਾਧਨਾਂ ਦਾ ਪ੍ਰਸਾਰ ਜਿਸਨੇ "ਸਾਰੀ ਦੁਨੀਆਂ ਇੱਕ ਹੈ" ਨੂੰ

ਇਸ ਲੇਖ ਵਿੱਚ ਯਤਨ ਕੀਤਾ ਗਿਆ ਹੈ ਕਿ ਸਮਾਜੀ-ਆਰਥਿਕ ਸ਼੍ਰੇਣੀ-ਵੰਡ ਕਰਕੇ ਹਰ ਸ਼੍ਰੇਣੀ ਦੇ ਯੁਵਕਾਂ ਸਬੰਧੀ ਇੱਕ ਅਨੁਮਾਨ ਲਾਇਆ ਜਾਵੇ। ਮੋਟੇ ਤੌਰ 'ਤੇ ਪ੍ਰਤੱਖ ਸ਼੍ਰੇਣੀਆਂ ਦਿਹਾਤੀ (ਪੇਂਡੂ) ਤੇ ਸ਼ਹਿਰੀ ਹਨ ਅਤੇ ਇਨ੍ਹਾਂ ਦੋਹਾਂ ਸ਼੍ਰੇਣੀਆਂ ਵਿੱਚ ਅਗੇ ਉਹ ਉਪ-ਸ਼੍ਰੇਣੀਆਂ ਹਨ, ਜਿਨ੍ਹਾਂ ਨੂੰ ਵਰਗਾਂ ਵਿੱਚ ਵੰਡਿਆ ਜਾ ਸਕਦਾ ਹੈ। ਦੋ ਹੀ ਸ਼੍ਰੇਣੀਆਂ ਦਾ ਵਿਸ਼ਲੇਸ਼ਣ ਕਰਦੇ ਹਾਂ:

## 1. ਸ਼ਹਿਰੀ ਸਿੱਖ

(ੳ) ਪਹਿਲਾ ਉੱਚੀ ਸ਼ਹਿਰੀ ਸ਼੍ਰੇਣੀ ਵਿੱਚ ਧਨੀ ਤੇ ਅਸਰ ਰਸੂਖ਼ ਵਾਲੇ ਸਿੱਖ ਆਉਂਦੇ ਹਨ। ਇਨ੍ਹਾਂ ਵਿੱਚ ਬਹੁਤ ਕਰਕੇ ਕਾਰਖ਼ਾਨੇਦਾਰ, ਉਦਯੋਗਪਤੀ, ਵੱਡੇ ਵਪਾਰੀ ਆਉਂਦੇ ਹਨ। ਇਨ੍ਹਾਂ ਦਾ ਪਰਿਵਾਰ ਆਰਥਿਕ ਪੱਧਰ ਉੱਤੇ ਸਾਂਝਾ ਹੁੰਦਾ ਹੈ ਅਤੇ ਇਹ ਸਭੇ ਪਰਿਵਾਰ ਦੇ ਮੁਖੀ ਦੇ ਆਸਰੇ ਹੁੰਦੇ ਹਨ, ਜਿਸ ਦਾ ਇਨ੍ਹਾਂ ਦੀ ਵਿਚਾਰਧਾਰਾ ਨੂੰ ਢਾਲਣ ਵਿੱਚ ਬਹੁਤ ਹੱਥ ਹੁੰਦਾ ਹੈ। ਸਿੱਖੀ ਵੱਲ ਉਨ੍ਹਾਂ ਦੀ ਰੁੱਚੀ ਪਿਤਾ ਪੁਰਖੀ ਵਾਲੀ, ਪਰੰਪਰਾਈ ਹੁੰਦੀ ਹੈ। ਇਹ ਰਵੱਈਆ ਕਿਸੇ ਸੁਤੰਤਰ ਗਿਆਨ ਜਾਂ ਸੂਝ ਕਰਕੇ ਨਹੀਂ, ਸਗੋਂ ਇਸ ਸਿਦਕ ਕਰਕੇ ਹੁੰਦਾ ਹੈ ਕਿ ਇਸ ਤਰ੍ਹਾਂ ਪਦਾਰਥਕ (ਦੁਨਿਆਵੀ) ਲਾਭ ਕਾਇਮ ਰਹਿੰਦਾ ਹੈ। ਉਹ ਮੰਨਦੇ ਹਨ ਲਾਭ, ਅਰਦਾਸ, ਪਾਠ ਤੇ ਦਾਨ ਆਦਿ ਨਾਲ ਪ੍ਰਾਪਤ ਹੁੰਦਾ ਹੈ। ਉਨ੍ਹਾਂ ਦੇ ਮਨਾਂ ਨੂੰ ਢਾਲਣ ਵਿੱਚ ਵਹਿਮਾਂ-ਭਰਮਾਂ, ਰੀਤਾਂ-ਰਸਮਾਂ ਦਾ ਵੀ ਬੜਾ ਭਾਗ ਹੈ।

(1) ਇਸ ਸ਼੍ਰੇਣੀ ਦੇ ਨੌਜਵਾਨਾਂ ਉੱਤੇ ਸਮੁੱਚੇ ਭਾਈਚਾਰੇ ਦਾ ਅਸਰ ਪੈਂਦਾ ਹੈ, ਭਾਵੇਂ ਉਹ ਭਾਰਤ ਵਿੱਚ ਹੈ ਜਾਂ ਵਿਦੇਸ਼ਾਂ ਵਿੱਚ।

(2) ਸਭਿਆਚਾਰ, ਫ਼ੈਸ਼ਨ ਤੇ ਖਾਣ ਪੀਣ ਦੀਆਂ ਆਦਤਾਂ ਵਿੱਚ ਪੱਛਮ ਦੀ ਅੰਧਾ-ਧੁੰਦ ਪੈਰਵੀ।

(3) ਸ਼ਰਾਬ, ਨਸ਼ੀਲੀਆਂ ਵਸਤਾਂ ਤੇ ਦਵਾਈਆਂ ਵੱਲ ਰੁਚਿਤ ਹੋ ਜਾਣਾ। ਇਸ ਸ਼੍ਰੇਣੀ ਸਬੰਧੀ ਸਿੱਖਾਂ ਦੀਆਂ ਅਜਿਹੀਆਂ ਕੁੜੀਆਂ ਦੀ ਗਿਣਤੀ ਵਧਦੀ ਜਾ ਰਹੀ ਹੈ, ਜੋ ਮੂੰਹ ਸਿਰ ਮੁਨਾਉਣ ਵਾਲਿਆਂ (ਸਿੱਖਾਂ ਵਿੱਚੋਂ ਜਾਂ ਹੋਰ ਧਰਮਾਂ ਵਿੱਚੋਂ) ਨਾਲ ਵਿਆਹ ਕਰ ਰਹੀਆਂ ਹਨ। ਜਿਥੋਂ ਤੱਕ ਪੰਜ-ਕਕਾਰਾਂ ਦਾ ਸਬੰਧ ਹੈ, ਇਸ ਸ਼੍ਰੇਣੀ ਦੀਆਂ ਇਸਤਰੀਆਂ ਨੂੰ ਉਨ੍ਹਾਂ ਦੇ ਪਰਿਵਾਰਾਂ ਵੱਲੋਂ ਵਧੇਰੇ ਖੁੱਲ੍ਹ ਦਿੱਤੀ ਜਾਂਦੀ ਹੈ। ਮਨੱਖਾਂ ਵਿੱਚ ਵੀ ਕੇਸ

(ਅ) ਦੂਜੀ ਸ਼ਹਿਰੀ ਮੱਧ ਸ਼੍ਰੇਣੀ ਵਿੱਚ ਵੱਖ-ਵੱਖ ਕਿੱਤਿਆਂ ਜਾਂ ਧੰਦਿਆਂ ਆਦਿ ਵਾਲੇ ਆਉਂਦੇ ਹਨ, ਜਿਵੇਂ ਯੂਨੀਵਰਸਿਟੀਆਂ ਦੇ ਪ੍ਰੋਫ਼ੈਸਰ, ਜੱਜ, ਮੈਜਿਸਟਰੇਟ, ਆਈ.ਸੀ.ਐਸ., ਪੁਲਿਸ ਅਫ਼ਸਰ, (ਆਈ.ਪੀ.ਐਸ.) ਹੋਰ ਭਾਰਤੀ ਸੇਵਾਵਾਂ ਵਾਲੇ ਤੇ ਡਾਕਟਰ। ਇਸ ਸ਼੍ਰੇਣੀ ਦਾ ਵੱਡਾ ਆਧਾਰ ਹੈ ਵਿਦਿਆ ਤੇ ਆਪਣੇ ਕਿੱਤੇ ਦੇ ਪ੍ਰਭਾਵ। ਅੱਜ ਦਾ ਯੁਵਕ ਉੱਚੀ ਵਿਦਿਆ ਦਾ ਸਵਾਮੀ ਤੇ ਜਾਣਕਾਰ ਹੈ। ਪਰਿਵਾਰ ਇਕਾਈ ਵਧੇਰੇ ਸੁਤੰਤਰ ਹੋ ਰਹੀ ਹੈ ਅਤੇ ਇਉਂ ਸਾਂਝੇ ਪਰਿਵਾਰ ਦੀ ਇਕਾਈ ਟੁੱਟਦੀ ਦਿਸ ਰਹੀ ਹੈ। ਨੌਜਵਾਨ ਬੌਧਿਕ ਤੇ ਚੇਤੰਨ ਹੈ। ਉਸਦੀ ਰੁਚੀ ਹੈ ਕਿ ਸਮਾਜਿਕ ਤੇ ਸਭਿਆਚਾਰਕ ਖੇਤਰਾਂ ਵਿੱਚ ਉਹ ਆਗੂ ਹੋਵੇ। ਇਸੇ ਸ਼੍ਰੇਣੀ ਵਿੱਚੋਂ ਦੇਸ਼ ਦੇ ਭਵਿੱਖ ਦੇ ਲੀਡਰ ਆਉਂਦੇ ਹਨ।

ਇਸ ਸ਼੍ਰੇਣੀ ਦੀ ਪ੍ਰੇਰਕ ਸ਼ਕਤੀ ਦੇ ਜਨ-ਸੰਚਾਰ ਦੇ ਸਾਧਨ ਹਨ। ਵਿਸ਼ੇਸ਼ ਕਰਕੇ ਅਖ਼ਬਾਰਾਂ, ਰਸਾਲੇ, ਟੈਲੀਵਿਯਨ ਤੇ ਸਿਨੇਮਾ। ਇਹ ਪੱਛਮੀ ਵਿਚਾਰਾਂ ਤੇ ਫ਼ੈਸ਼ਨ ਵੱਲ ਝੁਕਾਉ ਰੱਖਦੇ ਹਨ, ਪਰ ਇਨ੍ਹਾਂ ਦੇ ਸਾਧਨ ਤੇ ਵਸੀਲੇ ਸੀਮਤ ਹਨ। ਇਸ ਲਈ ਉਹ ਸਭ ਵਲੈਤੀ ਚੀਜ਼ਾਂ ਉੱਤੇ ਧਨ ਨਹੀਂ ਖ਼ਰਚ ਸਕਦੇ। ਇਨ੍ਹਾਂ ਵਿੱਚ ਵੀ ਨਸ਼ਿਆਂ ਦੀ ਵਰਤੋਂ ਹੈ, ਪਰ ਇਹ ਵਧੇਰੇ ਤਜਰਬਾ ਕਰਨ ਹਿਤ।

ਇਨ੍ਹਾਂ ਦਾ ਧਾਰਮਿਕ ਰਵੱਈਆ ਵੀ ਬਹੁਤ ਕਰਕੇ ਪਰਿਵਾਰਕ ਪਰੰਪਰਾ ਦੇ ਪ੍ਰਭਾਵ ਹੇਠ ਹੀ ਹੁੰਦਾ ਹੈ। ਬ੍ਰਾਹਮਣਵਾਦ ਦਾ ਅਸਰ ਵੀ ਹੈ, ਭਾਵੇਂ ਮੱਧਮ ਰੂਪ ਵਿਚ। ਸਿੱਖ ਧਰਮ ਤੋਂ ਬਾਹਰ ਦੇ ਵਿਆਹ ਹੁੰਦੇ ਹਨ, ਪਰ ਉਦਯੋਗਪਤੀਆਂ ਆਦਿ ਨਾਲ ਥੋੜ੍ਹੀ ਗਿਣਤੀ ਵਿਚ। ਇਨ੍ਹਾਂ ਵਿੱਚ ਕਈ ਘਰਾਂ ਵਿੱਚ ਸਿੱਖੀ ਰਹਿਤ ਬਹਿਤ ਦੀ ਬਹੁਤ ਕਰੜਾਈ ਨਾਲ ਪਾਲਣਾ ਕੀਤੀ ਜਾਂਦੀ ਹੈ, ਪਰ ਕਈ ਮੱਧ-ਮਾਰਗ ਉੱਤੇ ਹੀ ਚੱਲਦੇ ਹਨ।

(1) ਸ਼ਹਿਰੀ ਮਰਦ ਮੱਧ ਸ਼੍ਰੇਣੀ ਜਿਨ੍ਹਾਂ ਵਿੱਚ ਦੁਕਾਨਦਾਰ ਤੇ ਅਧਿਆਪਕ ਆਦਿ ਸ਼ਾਮਲ ਹਨ, ਇਨ੍ਹਾਂ ਦੇ ਬਾਬਤ ਕਿਹਾ ਜਾ ਸਕਦਾ ਹੈ ਕਿ ਉਹ ਸਿੱਖ ਧਰਮ ਦੀ ਪਾਲਣਾ ਵਿੱਚ ਵਧੇਰੇ ਦ੍ਰਿੜ੍ਹ ਵਿਸ਼ਵਾਸੀ ਹਨ। ਸ਼ਹਿਰੀ ਸਿੱਖਾਂ ਦੀ ਇਹ ਪਰੰਪਰਾਵਾਦ ਦੀ ਰੀੜ੍ਹ ਦੀ ਹੱਡੀ ਹੈ।

ਨੌਜਵਾਨਾਂ ਉੱਤੇ ਆਪਣੇ ਪਰਿਵਾਰਕ ਜੀਵਨ ਦੇ ਪ੍ਰਭਾਵਾਂ ਦਾ ਵਿਸ਼ੇਸ਼ ਅਸਰ ਹੈ। ਉਹ ਛੋਟੀ ਉਮਰ ਤੋਂ ਹੀ ਆਪਣੇ ਪਰਿਵਾਰ ਦੇ ਵਿਸ਼ਵਾਸਾਂ ਨਾਲ ਭਰਪੂਰ ਕਰ ਦਿੱਤੇ ਜਾਂਦੇ ਹਨ। ਇਉਂ ਜਾਪਦਾ ਹੈ ਕਿ ਉਹ ਗੁਰੂ ਗ੍ਰੰਥ ਸਾਹਿਬ ਤੇ ਬਾਣੀ ਦੇ ਪਾਠ ਕਰਨ ਤੇ ਗੁਰਦਵਾਰਿਆਂ ਦੀ ਯਾਤਰਾ

ਉਹ ਰਹਿਤਾਂ ਧਾਰਨ ਵਿੱਚ ਵਧੇਰੇ ਦ੍ਰਿੜ੍ਹ ਹਨ। ਇਸ ਦਾ ਵਿਸ਼ੇਸ਼ ਕਾਰਨ ਹੈ ਕਿ ਸਾਰੀ ਸ਼੍ਰੇਣੀ ਪੁਰਾਤਨ ਧਰਮ ਦੀਆਂ ਧਾਰਨਾਵਾਂ ਨੂੰ ਦ੍ਰਿੜ੍ਹਤਾ ਨਾਲ ਮੰਨਦੀ ਹੈ।

(2) ਸ਼ਹਿਰੀ ਗ਼ਰੀਬ (ਨੀਵੀਂ) ਸ਼੍ਰੇਣੀ ਵਿੱਚ ਅਸੀਂ ਕਾਮਿਆਂ, ਕਿਰਤੀਆਂ, ਨੌਕਰਾਂ, ਤਰਖਾਣਾਂ, ਲੁਹਾਰਾਂ ਆਦਿ ਨੂੰ ਗਿਣਦੇ ਹਾਂ। ਇਹ ਇੱਕ ਅਦਭੁੱਤ ਗੱਲ ਹੈ ਕਿ ਇਸ ਸ਼੍ਰੇਣੀ ਉੱਤੇ ਬ੍ਰਾਹਮਣਵਾਦ ਦਾ ਪ੍ਰਭਾਵ ਬਹੁਤ ਬਲਵਾਨ ਹੈ ਜਿਵੇਂ ਕਿ ਉਚੇਰੀ ਸ਼ਹਿਰੀ ਸ਼੍ਰੇਣੀ ਵਿੱਚ ਹੈ। ਸਮੁੱਚੇ ਤੌਰ 'ਤੇ ਇਹ ਸ਼੍ਰੇਣੀ, ਵਿੱਦਿਆ ਦੀ ਘਾਟ ਕਰਕੇ ਵਹਿਮਾਂ-ਭਰਮਾਂ ਨੂੰ ਬਹੁਤ ਮੰਨਦੀ ਹੈ, ਕਈ ਇਨ੍ਹਾਂ ਵਿੱਚੋਂ ਮੱਧ ਸ਼੍ਰੇਣੀ ਜਿੰਨੀ ਹੀ ਕਮਾਈ ਕਰ ਲੈਂਦੇ ਹਨ। ਇਨ੍ਹਾਂ ਦੇ ਸਾਂਝੇ ਪਰਿਵਾਰਕ ਢਾਂਚੇ ਵਿੱਚ ਬਹੁਤ ਪਰਿਵਰਤਨ ਨਹੀਂ ਆਇਆ। ਸਿੱਟੇ ਵਜੋਂ ਨੌਜਵਾਨਾਂ ਉੱਤੇ ਪਰਿਵਾਰਕ ਅਸਰ ਬਲਵਾਨ ਤੇ ਵਧੀਕ ਹਨ। ਜਥੇਬੰਦ ਕਿਰਤੀ ਤੇ ਮਜ਼ਦੂਰ ਜਥੇਬੰਦੀਆਂ ਜਾਂ ਯੂਨੀਅਨਾਂ ਵੱਲ ਸੁਚੇਤ ਹਨ। ਉਂਝ ਇਹ ਚੇਤੰਨਤਾ ਨਿੱਜੀ ਆਰਥਿਕ ਲਾਭਾਂ ਲਈ ਹੈ ਨਾ ਕਿ ਰਾਜਸੀ ਜੀਵਨ ਦਾਤੀ। ਨੌਜਵਾਨ ਰੇਡੀਓ, ਸਿਨੇਮਾ, ਟੈਲੀਵਿਯਨ, ਅਖ਼ਬਾਰਾਂ ਦਾ ਅਸਰ ਕਬੂਲਦੇ ਹਨ, ਪਰ ਇੰਨਾ ਨਹੀਂ ਕਿ ਕੋਈ ਸਮਾਜਿਕ ਪਰਿਵਰਤਨ ਕਰ ਸਕਣ। ਉਨ੍ਹਾਂ ਦੀ ਸਿੱਖ ਧਰਮ ਵੱਲ ਸੋਚ ਬੁੱਤ ਜਾਂ ਮੂਰਤੀ ਦੇ ਪੁਜਾਰੀਆਂ ਵਰਗੀ ਹੈ। ਇਨ੍ਹਾਂ ਵਿੱਚ ਪੰਜ ਕਕਾਰਾਂ ਵੱਲ ਰੁਚੀ ਘਰ ਦੇ ਅਸਰ ਕਰਕੇ ਹੁੰਦੀ ਹੈ ਨਾ ਕਿ ਕਿਸੇ ਦਲੀਲ ਜਾਂ ਸਮਝ ਸੋਚ ਕਰਕੇ। ਉਹ ਕਈ ਰੀਤਾਂ-ਰਸਮਾਂ ਦੇ ਕਾਰਜ ਵਿੱਚ ਹਿੱਤ ਰੱਖਦੇ ਹਨ, ਜਿਵੇਂ ਸਰੋਵਰਾਂ ਦਾ ਇਸ਼ਨਾਨ, ਗੁਰਦੁਆਰਿਆਂ ਦੀ ਯਾਤਰਾ ਤੇ ਸੰਗਰਾਂਦ, ਪੁੰਨਿਆ ਜਾਂ ਮੱਸਿਆ ਨੂੰ ਗੁਰਦਵਾਰੇ ਜਾਣਾ ਆਦਿ।

## 2. ਪਿੰਡਾਂ ਦੇ ਸਿੱਖ

ਪਿੰਡਾਂ ਦੀ ਸਿੱਖ ਵੱਸੋਂ ਜਿਸ ਵਿੱਚ ਬਹੁਤ ਵੱਡੀ ਸੰਖਿਆ "ਜੱਟ" ਜਾਤੀ ਦੀ ਹੈ, ਆਪਣੇ ਆਪ ਨੂੰ ਹੀ "ਸੱਚੇ ਜਾਂ ਅਸਲੀ ਸਿੱਖ" ਸਮਝਦੀ ਹੈ। ਇਸ ਦਾ ਵਿਸ਼ੇਸ਼ ਕਾਰਨ ਇਹ ਵੀ ਹੈ ਕਿ ਉਹ ਪਿਛਲੇ ਕੁੱਝ ਸਮੇਂ ਤੋਂ ਸਿੱਖ ਹਿੱਤਾਂ ਦੀ ਰਖਵਾਲੀ ਤੇ ਬਚਾਉ ਲਈ ਸਰੀਰਕ ਭਾਂਤ ਦੇ ਕਸ਼ਟ ਵੀ ਸਹਿ ਰਹੇ ਹਨ। ਜਿਨ੍ਹਾਂ

ਵਾਲੇ ਕਿਸਾਨਾਂ ਵਿੱਚੋਂ ਦੋ-ਤਿਹਾਈ ਅਕਾਲੀ ਦਲ ਦੇ ਨਾਲ ਹਨ) ਬਾਕੀਆਂ ਉੱਤੇ ਅਜਿਹੇ ਪ੍ਰਭਾਵ ਪਏ ਹੋਏ ਹਨ ਕਿ ਉਨ੍ਹਾਂ ਦਾ ਝੁਕਾਅ ਸਮਾਜਵਾਦ ਤੇ ਮਾਰਕਸਵਾਦ ਵੱਲ ਹੈ ਤੇ ਕਾਂਗਰਸ ਵਿੱਚ ਵੀ ਤਕੜੀ ਗਿਣਤੀ ਵਿੱਚ ਸ਼ਾਮਲ ਹਨ। ਖ਼ਾਸ ਕਰਕੇ ਅਛੂਤ ਵਰਗ।

ਉਪਰੋਕਤ ਸ਼੍ਰੇਣੀਆਂ ਵਿੱਚੋਂ ਨੰਬਰ ਇੱਕ ਉੱਤੇ ਜਨ-ਸੰਚਾਰ (ਰੇਡੀਓ, ਅਖ਼ਬਾਰ ਆਦਿ) ਦਾ ਬਹੁਤ ਪ੍ਰਭਾਵ ਹੈ, ਪਰ ਦੂਜੀ ਉੱਤੇ ਕੁੱਝ ਘੱਟ ਹੈ। ਦੋਹਾਂ ਵਿੱਚ ਹੀ ਨਸ਼ਿਆਂ ਦੀ ਵਰਤੋਂ ਵਧ ਗਈ ਹੈ। ਕਾਰਣ ਇਹੀ ਹੋ ਸਕਦਾ ਹੈ ਕਿ ਪਿਛਲੇ ਸਾਲਾਂ ਵਿੱਚ ਨਸ਼ਿਆਂ ਦੀ ਵਰਤੋਂ ਸ਼ਕਤੀ ਜਾਂ ਬਲ ਦਾ ਚਿੰਨ੍ਹ ਬਣ ਗਿਆ ਹੈ। ਅਸਲ ਵਿੱਚ ਇਹ ਵਿਸ਼ਵਾਸ ਸੈਨਿਕਾਂ ਦੇ ਸਬੰਧ ਕਰਕੇ ਪੈਦਾ ਹੋ ਗਿਆ ਹੈ। ਦੋਹਾਂ ਵਿੱਚ ਹੀ ਪੰਜ ਕਕਾਰ ਪਿੱਛੇ ਪਾ ਦਿੱਤੇ ਗਏ ਹਨ। ਖ਼ਾਸ ਕਰਕੇ ਮੱਧ ਸ਼੍ਰੇਣੀ ਜਿਹੜੀ ਕਿ ਪੰਜਾਬ ਦੇ ਸਾਰੇ ਸਿੱਖਾਂ ਦੇ ਅੱਧ ਜਿੰਨੀ ਗਿਣਤੀ ਰੱਖਦੀ ਹੈ, ਪਰ ਇਨ੍ਹਾਂ ਨੂੰ ਪੂਰੀ ਤਰ੍ਹਾਂ ਵੀ ਨਹੀਂ ਛੱਡਿਆ ਜਾਂਦਾ ਸਗੋਂ ਭਾਈਚਾਰੇ ਸੁਖੈਨਤਾ ਲਈ ਰੱਖੇ ਜਾਂਦੇ ਹਨ ਤਾਂ ਕਿ ਉਹ ਆਪਣੇ ਆਪ ਨੂੰ ਫ਼ਖ਼ਰ ਯੋਗ ਸਿੱਖੀ ਦੇ ਹਿੱਸੇਦਾਰ ਗਿਣ ਸਕਣ।

ਕਾਮਿਆਂ ਦੀ ਤੀਜੀ ਪੇਂਡੂ ਸ਼੍ਰੇਣੀ ਵਿੱਚ ਬ੍ਰਾਹਮਣਵਾਦ ਦਾ ਅਸਰ ਬਹੁਤ ਹੈ ਅਤੇ ਰੀਤਾਂ-ਰਸਮਾਂ ਨਿਭਾਉਣੀਆਂ ਉਨ੍ਹਾਂ ਦੇ ਜੀਵਨ ਦਾ ਇੱਕ ਖ਼ਾਸ ਅੰਗ ਹੈ। ਆਰਥਕ ਤੇ ਬੌਧਿਕ ਪੱਖੋਂ ਪਛੜੇ ਹੋਣ ਕਾਰਨ ਇਹ ਸ਼੍ਰੇਣੀ ਸਿੱਖ ਧਰਮ ਨੂੰ ਇੱਕ ਤਸੱਲੀ, ਇੱਕ ਸੰਤੁਸ਼ਟਤ੍ਹਾ ਤੇ ਆਸ ਦੀ ਥੰਮ੍ਹੀ ਵਾਂਗ ਵਰਤਦੀ ਹੈ। ਉਪਰਲੀਆਂ ਦੋਹਾਂ ਸ਼੍ਰੇਣੀਆਂ ਦੇ ਇਸ ਉੱਤੇ ਪੈਂਦੇ ਪਰਿਭਾਵਾਂ ਨੇ ਪੂਰਾ ਅਸਰ ਕੀਤਾ ਹੈ ਤੇ ਇਹ ਪੰਜ ਕਕਾਰਾਂ ਨੂੰ ਛੱਡ ਰਹੇ ਹਨ, ਜੋ ਉਨ੍ਹਾਂ ਨੂੰ ਸੁਖੈਨਤਾ ਦਾ ਮਾਰਗ ਪ੍ਰਤੀਤ ਹੁੰਦੇ ਹਨ।

ਇਸ ਸ਼੍ਰੇਣੀ ਦੀ ਇੱਕ ਥੋੜ੍ਹੀ ਗਿਣਤੀ ਉਪ-ਸ਼੍ਰੇਣੀ ਹੈ, ਜਿਨ੍ਹਾਂ ਵਿੱਚ ਤਰਖਾਣ, ਜੁਲਾਹੇ ਤੇ ਮਹਿਰੇ, ਆਦਿ ਆਉਂਦੇ ਹਨ। ਇਹ ਪੰਜ ਕਕਾਰ ਰੱਖਣ ਤੇ ਬਾਣੀ ਪੜ੍ਹਨ ਵਿੱਚ ਪੱਕੇ ਹਨ। ਬ੍ਰਾਹਮਣਵਾਦ ਤੇ ਵਹਿਮ ਭਰਮ ਉਨ੍ਹਾਂ ਦੇ ਜੀਵਨ ਉੱਤੇ ਪ੍ਰਬਲਤਾ ਨਾਲ ਪ੍ਰਧਾਨ ਹਨ।

## ਸਿੱਟੇ

ਵਿੱਚ ਇਸ਼ਨਾਨ ਨੂੰ ਪ੍ਰਵਾਨਤਾ ਨਹੀਂ ਸੀ। ਗੁਰੂ ਜੀ ਉਸ ਵੇਲੇ ਦੇ ਪ੍ਰਚਲਤ ਪੂਜਾ ਦੇ ਤਰੀਕਿਆਂ ਦੇ ਕਰੜੇ ਵਿਰੋਧੀ ਸਨ।

ਪੰਜ ਕਕਾਰ ਦਸਵੇਂ ਗੁਰੂ ਜੀ ਨੇ ਸੰਨ 1699 ਦੀ ਵਿਸਾਖੀ ਉੱਤੇ ਆਰੰਭ ਕਰਾਏ, ਜਦ ਕਿ ਬੜੀ ਕਰੜੀ ਪ੍ਰੀਖਿਆ ਕਰਕੇ ਅਧਿਕਾਰੀਆਂ ਨੂੰ ਖੰਡੇ ਦਾ ਅੰਮ੍ਰਿਤ ਛਕਾਇਆ ਅਤੇ ਉਨ੍ਹਾਂ ਦੇ ਨਾਵਾਂ ਦੇ ਅੰਤ "ਸਿੰਘ" ਪਦ ਲਾ ਦਿੱਤਾ। ਇਹ ਸੈਨਾ ਮੁਗ਼ਲਾਂ ਦੇ ਜ਼ੁਲਮ ਤੇ ਸਖ਼ਤੀ ਦਾ ਟਾਕਰਾ ਕਰਨ ਲਈ ਬਣਾਈ ਗਈ ਸੀ। ਪੰਜ ਕੱਕਿਆਂ ਦੀ ਰਹਿਤ ਸੈਨਿਕਾਂ ਲਈ ਜ਼ਰੂਰੀ ਨਿਯਮ ਸੀ। ਕੇਸਾਂ ਤੇ ਦਾੜ੍ਹੀ ਉੱਤੇ ਹੁਣ ਸਾਡਾ ਮੁੱਖ ਬਲ ਹੈ, ਬਾਕੀ ਚਾਰ ਕਕਾਰ ਸਹਾਇਕ ਸਮਝੇ ਜਾਂਦੇ ਹਨ।

ਸਹਿਜਧਾਰੀ ਸਿੱਖਾਂ ਲਈ ਪੰਜ ਕਕਾਰਾਂ ਦੀ ਰਹਿਤ ਜ਼ਰੂਰੀ ਨਹੀਂ। ਬਜ਼ੁਰਗਾਂ ਦੇ ਦਿਲ ਨੂੰ ਸੱਟ ਵੱਜਦੀ ਹੈ ਜਦ ਉਹ ਨੌਜਵਾਨਾਂ ਦੇ ਕੱਟੇ ਹੋਏ ਵਾਲ ਤੇ ਮੁੰਨੀ ਹੋਈ ਦਾੜ੍ਹੀ ਤੇ ਇਸੇ ਤਰ੍ਹਾਂ ਕੁੜੀਆਂ ਦੇ ਕੱਟੇ ਹੋਏ ਵਾਲ ਦੇਖਦੇ ਹਨ। ਇਹ ਸਮਾਜਿਕ ਸਮੱਸਿਆ ਹੈ—ਚੰਗੇ ਆਚਰਣ ਤੇ ਨਸ਼ਿਆਂ ਦੇ ਪ੍ਰਯੋਗ ਨੂੰ ਬੰਦ ਕਰਨ ਦਾ ਪ੍ਰਚਾਰ ਕਰਨਾ ਹੀ ਸਹੀ ਅਰਥਾਂ ਵਿੱਚ ਸਿੱਖੀ ਨਾਲ ਜੁੜੇ ਰਹਿਣ ਲਈ ਉਪਯੋਗੀ ਹੋਵੇਗਾ।

ਸਿੱਖ ਆਪਣੀ ਰਾਜਸੀ ਤੇ ਧਾਰਮਿਕ ਮਹਾਨਤਾ ਨੂੰ ਜਾਣਦੇ ਹਨ ਅਤੇ ਆਪਣੇ ਅਮੀਰ ਵਿਰਸੇ ਉੱਤੇ ਉਨ੍ਹਾਂ ਨੂੰ ਮਾਣ ਹੈ। ਅਤੀਤ ਕਾਲ ਤੇ ਆਧੁਨਿਕ ਸਮੇਂ ਵਿੱਚ ਉਨ੍ਹਾਂ ਨੇ ਦੇਸ਼ ਦੀ ਸੁਤੰਤਰਤਾ ਲਈ ਅਕੱਥ ਕੁਰਬਾਨੀਆਂ ਕੀਤੀਆਂ ਹਨ। ਯਹੂਦੀਆਂ ਵਾਂਗ ਸਿੱਖ ਵੀ ਬਹੁਤ ਲੰਮਾ ਸਮਾਂ ਮੌਤ ਦੇ ਘਾਟ ਉਤਾਰੀਂਦੇ ਰਹੇ ਹਨ। ਇਨ੍ਹਾਂ ਵਿੱਚ ਸ਼ਹੀਦਾਂ ਦੀ ਇੱਕ ਵੱਡੀ ਸੂਚੀ ਹੈ, ਜਿਨ੍ਹਾਂ ਦੀਆਂ ਨਿਸ਼ਕਾਮ ਕੁਰਬਾਨੀਆਂ ਨੌਜਵਾਨ ਪੀੜ੍ਹੀਆਂ ਨੂੰ ਪ੍ਰੇਰਨਾ ਦਿੰਦੀਆਂ ਰਹੀਆਂ ਹਨ।

ਨੌਜਵਾਨ ਆਪਣੀਆਂ ਗ਼ਲਤੀਆਂ ਤੋਂ ਸਿੱਖਦੇ ਹਨ ਅਤੇ ਅੰਤ ਨੂੰ ਅਡੋਲਤਾ ਤੇ ਸਾਵਾਂਪਣ ਲੱਭ ਲੈਂਦੇ ਹਨ। ਉਨ੍ਹਾਂ ਲਈ ਅਮਲੀ ਜਿਊਣ ਵਾਲੇ ਪੁਰਸ਼ਾਂ ਦਾ ਪ੍ਰਭਾਵ ਵਧੇਰੇ ਅਸਰ ਪਾਉਂਦਾ ਹੈ। ਧਰਮ ਦੀ ਸਪਿੱਰਟ ਤੇ ਆਤਮਾ ਨਾਲੋਂ ਵੀ ਵਧੇਰੇ ਜ਼ੋਰ ਚਿੰਨ੍ਹਾਂ 'ਤੇ ਦੇਈ ਜਾਣਾ ਵਧੇਰੇ ਖ਼ਤਰੇ ਵਾਲੀ ਗੱਲ ਹੈ। ਜੇ ਇੱਕ ਸਿੱਖ ਨੌਜਵਾਨ ਕੇਸ ਮੁਨਾ ਲਵੇ ਤਾਂ ਝੱਖੜ ਝੁੱਲ ਪੈਂਦਾ ਹੈ, ਪਰ ਜੇ ਕੋਈ ਆਚਰਨਹੀਣ ਹੋ ਜਾਏ ਤਾਂ ਅਸੀਂ ਪਰਵਾਹ ਨਹੀਂ ਕਰਦੇ। [illegible]

ਸਾਹਮਣੇ ਵੀ ਜੀਵਤ ਰਹਿਣਾ ਯਕੀਨੀ ਹੈ। ਸਿੱਖ ਕਦੇ ਵੀ ਬੁੱਧ ਧਰਮ ਵਾਂਗ ਆਪਣੇ ਧਰਮ ਨੂੰ ਖਿੰਡਣ ਨਹੀਂ ਦੇਣਗੇ।

ਪੱਛਮੀ ਸਭਿਅਤਾ ਦਾ ਤੇ ਆਪਣੇ ਦੇਸ਼ ਦੇ ਬਾਕੀ ਭਾਈਚਾਰੇ, ਜਿਸ ਵਿੱਚ ਜ਼ਿੰਦਗੀ ਬਤੀਤ ਹੋ ਰਹੀ ਹੈ, ਉਨ੍ਹਾਂ ਦੇ ਖਾਣ-ਪੀਣ, ਰਹਿਣ-ਸਹਿਣ ਦਾ ਪ੍ਰਵੇਸ਼ ਪ੍ਰਭਾਵ ਮਨੁੱਖ ਕਬੂਲਦਾ ਹੈ। ਇਹ ਸਭ ਕੁੱਝ ਤੇਜ਼ੀ ਨਾਲ ਬਦਲ ਰਿਹਾ ਹੈ। ਇਨ੍ਹਾਂ ਦੇ ਪ੍ਰਭਾਵਾਂ ਦੇ ਉਲਟ ਬਹੁਤ ਹੀ ਦ੍ਰਿੜ੍ਹ ਨਿਸਚੇ ਵਾਲੇ ਵਿਰਲੇ ਪੁਰਸ਼ ਹੀ ਆਪਣੀਆਂ ਪਿਤਾ ਪੁਰਖੀ ਕਦਰਾਂ-ਕੀਮਤਾਂ ਨੂੰ ਕਾਇਮ ਰੱਖ ਸਕਦੇ ਹਨ, ਆਮ ਨੌਜਵਾਨ ਇਨ੍ਹਾਂ ਕਦਰਾਂ-ਕੀਮਤਾਂ ਨੂੰ ਨਹੀਂ ਅਪਣਾਉਂਦੇ। ਸਮਾਂ ਸਭ ਤੋਂ ਵਧੇਰੇ ਬਲਵਾਨ ਹੈ। ਸਮੇਂ ਅਨੁਸਾਰ ਤੇ ਦੇਸ਼ ਕਾਲ ਅਨੁਸਾਰ ਬਹੁਤ ਕੁੱਝ ਬਦਲਾਓ ਵਿੱਚ ਆ ਰਿਹਾ ਹੈ। ਅਸਾਡੇ ਆਮ ਪਿੰਡਾਂ ਦੇ ਲੋਕ ਅਮਰੀਕਾ, ਇੰਗਲੈਂਡ ਆਦਿ ਦੇਸ਼ਾਂ ਵਿੱਚ ਜਾ ਵੱਸੇ ਹਨ। ਪਹਿਲੀ ਤੇ ਦੂਜੀ ਪੀੜ੍ਹੀ ਦੇ ਵਿਅਕਤੀ ਤਾਂ ਆਪਣੇ ਕਕਾਰਾਂ ਨਾਲ ਜੁੜੇ ਰਹੇ, ਪਰ ਜਿਹੜੇ ਬੱਚੇ ਉਨ੍ਹਾਂ ਦੇਸ਼ਾਂ ਦੇ ਜੰਮਪਲ ਹਨ, ਉਨ੍ਹਾਂ ਨੇ ਵਿਦੇਸ਼ਾਂ ਵਾਲੇ ਸਭ ਸੁਭਾਅ ਗ੍ਰਹਿਣ ਕਰ ਲਏ ਤੇ ਜਦੋਂ ਦੇਸ਼ ਪਰਤੇ ਤਾਂ ਉਨ੍ਹਾਂ ਦੀ ਸੰਗਤ ਤੇ ਦੇਖਾ-ਦੇਖੀ ਇਥੇ ਨਵੇਂ ਜੰਮਪਲਾਂ ਨੇ ਵੀ ਉਨ੍ਹਾਂ ਵਾਲੇ ਤੌਰ ਤਰੀਕੇ ਗ੍ਰਹਿਣ ਕਰਕੇ ਕੇਸ ਕਟਵਾ ਦਿੱਤੇ। ਅਜੋਕੇ ਅਸਾਡੇ ਪਿੰਡਾਂ ਵਿੱਚ ਬਹੁਤ ਸਿੱਖ ਬੱਚੇ ਆਪਣੇ ਵਿਦੇਸ਼ੀ ਰਿਸ਼ਤੇਦਾਰਾਂ ਤੋਂ ਪ੍ਰਭਾਵਿਤ ਹੋ ਕੇ ਕੇਸ ਨਹੀਂ ਰੱਖਦੇ। ਕਹਾਵਤ ਹੈ: "ਖ਼ਰਬੂਜ਼ੇ ਨੂੰ ਦੇਖ ਕੇ ਖ਼ਰਬੂਜ਼ਾ ਰੰਗ ਪਕੜਦਾ ਹੈ।" ਇਨ੍ਹਾਂ ਬੱਚਿਆਂ ਨੂੰ ਪਤਿਤ ਆਖ ਕੇ ਦੁਰਕਾਰਨਾ ਨਹੀਂ ਚਾਹੀਦਾ। ਇਨ੍ਹਾਂ ਨੂੰ ਪ੍ਰੇਮ ਨਾਲ ਗੁਰੂ ਘਰ ਨਾਲ ਜੁੜੇ ਰਹਿਣ ਦੀ ਪ੍ਰੇਰਣਾ ਦੇਣੀ ਜ਼ਰੂਰੀ ਹੈ।

ਪਤਿਤ ਸ਼ਬਦ ਦੀ ਗ਼ਲਤ ਵਰਤੋਂ ਨਹੀਂ ਕਰਨੀ ਚਾਹੀਦੀ। ਜਿਹੜਾ ਪੁਰਸ਼ ਆਪਣੀ ਸ਼ਰਧਾ ਕਾਰਨ ਖੰਡੇ ਦੀ ਪਾਹੁਲ ਗ੍ਰਹਿਣ ਕਰਦਾ ਹੈ ਅਤੇ ਪੂਰੇ ਕਕਾਰ ਰੱਖਣ ਦਾ ਪ੍ਰਣ ਲਾਜ਼ਮੀ ਲੈਂਦਾ ਹੈ, ਅਗਰ ਇਹ ਪੁਰਸ਼ ਕੇਸਾਂ ਦੀ ਬੇਅਦਬੀ ਕਰਦਾ ਹੈ ਤਾਂ ਸਹੀ ਅਰਥਾਂ ਵਿੱਚ ਉਹ ਪਤਿਤ ਹੈ ਪਰ ਜਿਸ ਨੌਜਵਾਨ/ਪੁਰਸ਼ ਨੇ ਖੰਡੇ ਦਾ ਅੰਮ੍ਰਿਤ ਪਾਨ ਹੀ ਨਹੀਂ ਕੀਤਾ, ਉਸ ਲਈ ਪੰਜ ਕਕਾਰੀ ਰਹਿਤ ਰੱਖਣ ਦੀ ਕੋਈ ਪਾਬੰਦੀ/ਆਦੇਸ਼ ਨਹੀਂ। ਇਸ ਲਈ ਉਸਨੂੰ ਪਤਿਤ ਘੋਸ਼ਿਤ ਕਰਨਾ ਦਰੁੱਸਤ ਨਹੀਂ। ਇਹ ਪੁਰਸ਼ ਸਹਿਜਧਾਰੀ ਸ਼੍ਰੇਣੀ ਵਿੱਚ ਆਉਂਦਾ ਹੈ।

# ਜ਼ਿੰਦਗੀ ਦੇ ਸਫ਼ਰ ਦਾ ਅੰਤਿਮ ਪੜਾਅ
# ਸੰਯੁਕਤ ਤੱਤਾਂ ਦਾ ਬਿਖਰਨਾ

ਗੁਰ ਵਾਕ ਹੈ :

**ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ॥** *(੪੭੨)*

ਮਨੁੱਖ ਜਨਮ ਅਤੇ ਅੰਤ ਦੀ ਘੁੰਡੀ ਤੋਂ ਬੇਖ਼ਬਰ ਹੈ। ਮਨੁੱਖ ਨੂੰ ਨਾ ਜਨਮ ਦੀ ਸੂਝ ਹੈ ਅਤੇ ਨਾ ਅੰਤਿਮ ਪੜਾਅ ਮੌਤ ਦੀ। ਇਹ ਦੋਵੇਂ ਅਵਸਥਾਵਾਂ ਦੀ ਜਾਣਕਾਰੀ ਪਰਮਾਤਮਾ ਨੇ ਆਪਣੇ ਹੱਥ ਵਿੱਚ ਰੱਖੀ ਹੋਈ ਹੈ :

**ਮਰਣੁ ਲਿਖਾਇ ਮੰਡਲ ਮਹਿ ਆਏ॥** *(੬੮੫)*

ਮਨੁੱਖਾ ਜਨਮ ਰੱਬ ਦੀ ਸਭ ਤੋਂ ਉੱਤਮ ਕਿਰਤ ਹੈ। ਜ਼ਿੰਦਗੀ ਦੇ ਵਿਕਾਸ ਦੀ ਇਹ ਆਖ਼ਰੀ ਪੌੜੀ ਹੈ। ਗੁਰਵਾਕ ਹੈ :

**ਅਵਰ ਜੋਨਿ ਤੇਰੀ ਪਨਿਹਾਰੀ॥**
**ਇਸੁ ਧਰਤੀ ਮਹਿ ਤੇਰੀ ਸਿਕਦਾਰੀ॥** *(੩੭੪)*

ਇਸ ਪੌੜੀ ਦੀ ਆਖ਼ਰੀ ਮੰਜ਼ਿਲ ਸੰਤਾਂ, ਭਗਤਾਂ ਅਤੇ ਗੁਰੂਆਂ ਦੇ ਵਿਚਾਰ ਅਨੁਸਾਰ ਪ੍ਰਭੂ ਮਿਲਾਪ ਦੀ ਹੈ। ਜੇ ਇਸ ਆਖ਼ਰੀ ਪੌੜੀ ਤੋਂ ਮਨੁੱਖ ਥਿੜਕ ਜਾਏ ਤਾਂ ਉਸਦਾ ਰਸਾਤਲ ਵੱਲ ਧੱਕੇ ਜਾਣਾ ਅਵੱਸ਼ ਹੈ। ਗੁਰੂ ਸਾਹਿਬ ਦਾ ਫ਼ੁਰਮਾਨ ਹੈ :

**ਭਈ ਪਰਾਪਤਿ ਮਾਨੁਖ ਦੇਹੁਰੀਆ॥**
**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥** *(੩੭੮)*

ਇਹ ਅਵਸਰ ਵਾਰ-ਵਾਰ ਨਹੀਂ ਮਿਲਦਾ। ਮਨੁੱਖ ਦੀ ਆਯੂ ਬਹੁਤ ਹੱਦ ਤੱਕ ਨਿਸਚਿਤ ਹੈ। ਆਮ ਤੌਰ 'ਤੇ ਸੌ ਵਰ੍ਹੇ ਦੇ ਗੇੜ ਵਿੱਚ ਹੀ ਮਨੁੱਖ ਸੰਸਾਰ 'ਚ

ਇਸਲਾਮ ਵਿੱਚ ਮੌਤ ਤੋਂ ਮਗਰੋਂ ਰੂਹਾਂ ਦਾ ਨਿਵਾਸ ਟਿਕਾਣਾ ਕਬਰਾਂ ਵਿੱਚ ਮੰਨਿਆ ਹੈ। ਕਿਆਮਤ ਵਾਲੇ ਦਿਨ ਸਾਰੀਆਂ ਰੂਹਾਂ ਅੱਲ੍ਹਾ ਤਾਅਲਾ ਦੇ ਸਾਹਮਣੇ ਸੰਸਾਰ ਵਿੱਚ ਕੀਤੇ ਅਮਲ ਮੁਤਾਬਿਕ ਜੱਨਤ ਜਾਂ ਦੋਜ਼ਖ਼ ਵਿੱਚ ਭੇਜੀਆਂ ਜਾਣਗੀਆਂ। ਇਹ ਇਸਲਾਮੀ ਅਕੀਦਾ ਹੈ।

ਭਾਰਤੀ ਸਭਿਆਚਾਰ ਵਿੱਚ ਪ੍ਰਚੱਲਤ ਪਰੰਪਰਾਵਾਂ ਅਨੁਸਾਰ ਮਨੁੱਖੀ ਸਰੀਰ ਨੂੰ ਇੱਕ ਬਸਤਰ, ਚੋਲਾ, ਭੋਸ਼ਣ ਮੰਨਿਆ ਜਾਂਦਾ ਹੈ। ਬਸਤਰ ਬਦਲ ਜਾਂਦਾ ਹੈ, ਸਰੀਰ ਵੱਟ ਜਾਂਦਾ ਹੈ ਪਰ ਰੂਹ ਕੀਤੇ ਅਮਲਾਂ ਦੇ ਅਨੁਸਾਰ ਨਵੇਂ ਸਰੀਰ ਵਿੱਚ ਪ੍ਰਵੇਸ਼ ਕਰਦੀ ਹੈ। ਆਤਮਾ ਆਵਾਗਵਣ ਦੇ ਚੱਕਰ ਵਿੱਚ ਮੁੜ ਮੁੜ ਅਨੇਕਾਂ ਜੂਨਾਂ ਵਿੱਚੋਂ ਲੰਘਦੀ ਹੈ। ਕਰਮਾਂ ਦੇ ਅਨੁਸਾਰ ਨਿਬੇੜਾ ਹੁੰਦਾ ਹੈ। ਆਤਮਾ ਅਤੇ ਸਰੀਰ ਦਾ ਸਬੰਧ ਕੀ ਹੈ, ਇਸ ਦਾ ਉੱਤਰ ਦੇਣਾ ਜੇਕਰ ਸੰਭਵ ਨਹੀਂ ਤਾਂ ਕਠਿਨ ਜ਼ਰੂਰ ਹੈ:

**ਕਈ ਜਨਮ ਭਏ ਕੀਟ ਪਤੰਗਾ॥**
**ਕਈ ਜਨਮ ਗਜ ਮੀਨ ਕੁਰੰਗਾ॥...**
**ਲਖ ਚਉਰਾਸੀਹ ਜੋਨਿ ਭ੍ਰਮਾਇਆ॥੨॥** *(੧੭੬)*

ਇਹ ਭਾਰਤੀ ਵਿਚਾਰ ਹੈ ਜਿਸਦੇ ਕਾਰਨ ਮਨੁੱਖ ਦਾ ਸਬੰਧ ਹਰ ਜੀਵ-ਜੰਤੂ ਨਾਲ ਹੋਣਾ ਮੰਨਿਆ ਗਿਆ ਹੈ। ਕੁੱਝ ਧਰਮ ਤੇ ਕਈ ਆਧੁਨਿਕ ਵਿਚਾਰਧਾਰਾ ਰੱਖਣ ਵਾਲੇ ਕੇਵਲ ਤੇ ਕੇਵਲ ਜ਼ਿੰਦਗੀ ਦਾ ਖ਼ਾਤਮਾ ਸਰੀਰ ਨਾਲ ਮੰਨਦੇ ਹਨ।

ਜ਼ਿੰਦਗੀ ਨੂੰ ਰੇਲ ਦੇ ਸਫ਼ਰ ਨਾਲ ਤੁਲਨਾ ਦੇਣ ਨਾਲ ਸਮਝ ਪੈਂਦੀ ਹੈ ਕਿ ਸਵਾਰੀਆਂ ਨੂੰ ਆਪਣੇ ਖ਼ਰੀਦੇ ਟਿਕਟ ਮੁਤਾਬਕ ਰੇਲ ਦੇ ਡੱਬਿਆਂ ਵਿੱਚ ਥਾਂ ਮਿਲਦੀ ਹੈ। ਕਿਸੇ ਨੇ ਏਅਰ ਕੰਡੀਸ਼ਨ ਦਾ ਟਿਕਟ ਖ਼ਰੀਦਿਆ ਹੈ ਅਤੇ ਕਿਸੇ ਪਾਸ ਕੇਵਲ ਹੇਠਲੇ ਦਰਜੇ ਦਾ ਟਿਕਟ ਖ਼ਰੀਦਣ ਦੀ ਸਮਰੱਥਾ ਹੈ। ਇਸ ਬਾਰੇ ਵੀ ਪਿਛਲੇ ਕੀਤੇ ਕਰਮਾਂ ਦੇ ਅਨੁਸਾਰ ਹੀ ਚੰਗੀਆਂ ਮੰਦੀਆਂ ਸਹੂਲਤਾਂ ਮਿਲਦੀਆਂ ਹਨ। ਮਨੁੱਖ ਦੀ ਸਹੂਲਤਾਂ ਦੀ ਵੰਡ ਕਰਮਾਂ ਅਨੁਸਾਰ ਹੈ, ਪਰ ਅੰਤ ਵਿੱਚ ਹਰ ਮੁਸਾਫ਼ਿਰ ਨੇ ਕਿਸੇ ਪੜਾਅ 'ਤੇ ਪਹੁੰਚ ਕੇ ਸਫ਼ਰ ਖ਼ਤਮ ਕਰਨਾ ਹੁੰਦਾ ਹੈ। ਸਫ਼ਰ ਦਾ ਅੰਤ ਕਿਸ ਤਰ੍ਹਾਂ ਹੋਣਾ ਹੈ, ਇਸ ਦੀ ਮੁਸਾਫ਼ਿਰ ਨੂੰ ਕੋਈ ਸਮਝ ਨਹੀਂ। ਇਸਦਾ ਫ਼ੈਸਲਾ ਪ੍ਰਭੂ ਨੇ ਗੁਪਤ ਰੱਖਿਆ ਹੈ। ਮਨੁੱਖ ਨੂੰ ਕੋਈ ਸੋਝੀ ਨਹੀਂ ਕਿ

ਲੈ ਕੇ ਆਉਂਦਾ ਹੈ, ਉਸਨੇ ਇੱਕ ਦਿਨ ਇਹ ਰੰਗ ਤਮਾਸ਼ਾ ਇਵੇਂ ਹੀ ਛੱਡ ਕੇ ਇਥੋਂ ਟੁਰ ਜਾਣਾ ਹੈ।

**"ਯੇ ਚਮਨ ਯੂੰ ਹੀ ਰਹੇਗਾ ਔਰ ਹਜ਼ਾਰੋਂ ਜਾਨਵਰ**
**ਅਪਨੀ ਅਪਨੀ ਬੋਲੀਆਂ ਸਭ ਬੋਲ ਕੇ ਉੜ ਜਾਏਂਗੇ"**

ਅੰਤ ਵਿੱਚ ਮੌਤ ਸਮੇਂ ਰਾਜਾ ਤੇ ਪਰਜਾ ਵਿੱਚ ਕੋਈ ਫ਼ਰਕ ਨਹੀਂ, ਵੱਡੇ ਤੇ ਛੋਟੇ ਵਿੱਚ ਕੋਈ ਅੰਤਰ ਨਹੀਂ। ਫ਼ੁਰਮਾਨ ਹੈ:

**ਰਾਜਾ ਪਰਜਾ ਸਮ ਕਰਿ ਮਾਰੈ ਐਸੋ ਕਾਲੁ ਬਡਾਨੀ ਰੇ ॥੨॥** *(੮੫੫)*

ਮੌਤ ਮਨੁੱਖ ਦੇ ਸਦੀਵੀ ਵਿਛੋੜੇ ਦਾ ਕਾਰਨ ਬਣਦੀ ਹੈ। ਨੇੜੇ ਦੇ ਸੰਗੀ-ਸਾਥੀਆਂ ਅਤੇ ਰਿਸ਼ਤੇਦਾਰਾਂ ਦਾ ਮਨ ਵਿਛੋੜੇ ਦੇ ਦੁੱਖ ਨਾਲ ਵਿਆਕੁਲ ਹੁੰਦਾ ਹੈ। ਇਹ ਇੱਕ ਕੁਦਰਤੀ ਅਹਿਸਾਸ ਹੈ। ਜ਼ਰਾ ਇਸ ਭਾਵੁਕ ਅਹਿਸਾਸ ਤੋਂ ਉਪਰ ਉਠ ਕੇ ਸੋਚੀਏ ਤਾਂ ਮੌਤ ਰੱਬ ਦੀ ਦਰਗਾਹ ਤੱਕ ਅਪੜਨ ਦਾ ਦਰਵਾਜ਼ਾ ਹੈ। ਜਦੋਂ ਸੁਰਤ ਵਿੱਚ ਮੌਤ ਦਾ ਡਰ ਭਰ ਜਾਵੇ ਤਾਂ ਜ਼ਿੰਦਗੀ ਬੇ-ਰਸੀ ਪ੍ਰਤੀਤ ਹੁੰਦੀ ਹੈ, ਪਰ ਅਧਿਆਤਮਿਕ ਪੁਰਸ਼ ਤਾਂ ਇਸਨੂੰ ਨਵੀਂ ਜ਼ਿੰਦਗੀ ਦਾ ਆਰੰਭ ਮੰਨਦੇ ਹਨ। ਜਿਵੇਂ ਕਿ ਇੱਕ ਬੀਜ ਧਰਤੀ ਵਿੱਚ ਮਿੱਟੀ ਨਾਲ ਮਿੱਟੀ ਹੋ ਕੇ ਨਵੇਂ ਪੌਦੇ ਦੀ ਸੂਰਤ ਵਿੱਚ ਨਵੀਂ ਬਹਾਰ ਲਿਆਉਂਦਾ ਹੈ।

**"ਕੇ ਦਾਨਾ ਖ਼ਾਕ ਮੇਂ ਮਿਲ ਕਰ ਗੁਲੇ ਗੁਲਜ਼ਾਰ ਹੋਤਾ ਹੈ।"**

ਇਕ ਤੋਂ ਅਨੇਕ ਜ਼ਿੰਦਗੀਆਂ ਦੀ ਉਤਪਤੀ ਹੁੰਦੀ ਹੈ। ਜੇਕਰ ਇਸ ਸੱਚਾਈ ਨੂੰ ਅਨੁਭਵ ਕੀਤਾ ਜਾਵੇ ਤਾਂ ਜ਼ਿੰਦਗੀ ਅਰਥਹੀਣ ਨਹੀਂ ਭਾਸਦੀ। ਮੌਤ ਦੀ ਸਰਦਲ 'ਤੇ ਪੁੱਜ ਕੇ ਵੀ ਅਜਿਹੇ ਮਨੁੱਖ ਡੋਲਦੇ ਨਹੀਂ। ਜਿਹੜੇ ਲੰਮੇਰੀ ਉਮਰ ਦੀ ਲਾਲਸਾ ਵਿੱਚ ਇਸ ਸੱਚਾਈ ਨੂੰ ਭੁੱਲ ਜਾਂਦੇ ਹਨ, ਉਨ੍ਹਾਂ ਨੂੰ ਮੌਤ ਦਾ ਭੈਅ ਵਧੇਰੇ ਸਤਾਉਂਦਾ ਹੈ। ਫ਼ਰੀਦ ਸਾਹਿਬ ਦਾ ਫ਼ੁਰਮਾਨ ਹੈ:

**ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂ ਜਣਿਓਹਿ ॥**
**ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ ॥** *(੧੩੮੧)*

ਜੇਕਰ ਸੋਚਿਆ ਜਾਵੇ ਤਾਂ ਮੌਤ ਜ਼ਿੰਦਗੀ ਦਾ ਵਿਸਥਾਰ ਤੇ ਦੀਰਘ ਕਰਨ ਦਾ ਅਮਲ ਹੈ। ਜਿਸ ਮਨੁੱਖ ਨੇ ਸੱਚ, ਧਰਮ, ਸੇਵਾ, ਸਿਮਰਨ ਅਨੁਸਾਰ ਜ਼ਿੰਦਗੀ ਬਿਤਾਈ ਹੈ, ਉਸਨੂੰ ਮੌਤ ਦਾ ਡਰ, ਭੈਅ ਨਹੀਂ ਹੁੰਦਾ ਤੇ ਉਹ ਆਪਣੇ ਜਨਮ ਨੂੰ

ਦੇਣੀ ਬਣਦੀ ਹੈ। ਇਸ ਅਲੌਕਿਕ ਸਮੇਂ ਨੂੰ ਖ਼ੁਸ਼ੀਆਂ ਨਾਲ ਭਰ ਦਿਓ। ਸੰਗੀਤ ਦੀ ਮਿੱਠੀ ਲੈਅ ਵਿੱਚ ਮੁਗਧ ਹੋ ਜਾਵੋ। ਆਨੰਦ ਮੰਗਲਾਚਾਰ ਦੇ ਗੀਤ ਸ਼ਬਦ ਉਚਾਰਨ ਕਰਨਾ ਇਨ੍ਹਾਂ ਲਈ ਸੱਚੀ ਸ਼ਰਧਾਂਜਲੀ ਹੈ। ਗੁਰੂ ਸਾਹਿਬਾਨ ਨੇ ਸਿੱਖਾਂ ਨੂੰ ਨਿਰਭੈਤਾ ਦਾ ਸਬਕ ਸਿਖਾਇਆ ਹੈ। ਸੱਚੇ ਸਿੱਖ ਦੇ ਮਨ ਵਿੱਚ ਮੌਤ ਦਾ ਡਰ ਨਹੀਂ ਹੁੰਦਾ। ਫ਼ੁਰਮਾਨ ਹੈ:

**ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥**
**ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥** *(੧੧੦੨)*

ਭਾਵ, ਸਿੱਖ ਗੁਰੂ ਦੇ ਦਰ 'ਤੇ ਹੰਕਾਰ ਤਿਆਗਣ ਨਾਲ ਹੀ ਕਬੂਲ ਹੁੰਦਾ ਹੈ। ਹਉਮੈ ਕਾਰਨ ਹੀ ਮਨੁੱਖ ਵਿੱਚ ਡਰ ਭੈਅ ਅਤੇ ਸੰਤਾਪ ਉਪਜਦਾ ਹੈ। ਜਿਸ ਪੁਰਸ਼ ਨੇ ਹਉਮੈ ਨੂੰ ਤਿਆਗ ਦਿੱਤਾ ਹੈ, ਉਸਨੂੰ ਮੌਤ ਦਾ ਡਰ ਅਤੇ ਭੈਅ ਨਹੀਂ ਹੁੰਦਾ। ਗੁਰਬਾਣੀ ਦਾ ਵਾਕ ਹੈ:

**ਜਉ ਤਉ ਪ੍ਰੇਮ ਖੇਲਣ ਕਾ ਚਾਉ॥**
**ਸਿਰੁ ਧਰਿ ਤਲੀ ਗਲੀ ਮੇਰੀ ਆਉ॥**
**ਇਤੁ ਮਾਰਗਿ ਪੈਰੁ ਧਰੀਜੈ॥**
**ਸਿਰੁ ਦੀਜੈ ਕਾਣਿ ਨ ਕੀਜੈ॥੨੦॥** *(੧੪੧੨)*

ਸਿੱਖੀ ਪ੍ਰੇਮ ਦੀ ਖੇਡ ਹੈ। ਸੱਚੇ ਸੁੱਚੇ ਪ੍ਰੇਮ ਵਿੱਚ ਨਿਰਭੈ ਹੋ ਕੇ ਵਿਚਰਨਾ ਹੈ। ਜਿਨ੍ਹਾਂ ਨੂੰ ਇਸ ਅਹਿਸਾਸ ਦੀ ਸੋਝੀ ਨਹੀਂ, ਉਨ੍ਹਾਂ ਬਾਰੇ ਫ਼ੁਰਮਾਨ ਹੈ:

**ਰੋਵਹਿ ਸੇਖ ਮਸਾਇਕ ਪੀਰ॥**
**ਅੰਤਿ ਕਾਲਿ ਮਤੁ ਲਾਗੈ ਭੀੜ॥** *(੯੫੪)*

ਅਗਿਆਨਤਾ ਵਿੱਚ ਗ੍ਰਸੇ ਹੋਏ ਵੱਡੇ-ਵੱਡੇ ਕਹਾਉਣ ਵਾਲੇ ਪੁਰਸ਼ ਵੀ ਮੌਤ ਦੇ ਸਦੀਵੀ ਡਰ ਵਿੱਚ ਗ੍ਰਸੇ ਹੋਏ ਹਨ।

ਸਾਡੇ ਗ੍ਰਹਿ ਦੇ ਸਾਮ੍ਹਣੇ ਇੱਕ ਸੱਚੀ-ਸੁੱਚੀ ਗੁਰਸਿੱਖ ਮਾਈ ਰਹਿੰਦੀ ਸੀ। ਉਸਦੇ ਅੰਤ ਕਾਲ ਸਮੇਂ ਦੀ ਅੱਖੀਂ ਵੇਖੀ ਵਚਿੱਤਰ ਸਾਖੀ ਇਥੇ ਦੇਣੀ ਯੋਗ ਹੋਵੇਗੀ:

ਮਾਈ ਲੱਛਮੀ ਨਿਰੰਕਾਰੀ ਦਰਬਾਰ ਰਾਵਲਪਿੰਡੀ ਦੀ ਸ਼ਰਧਾਲੂ ਸੀ। ਮੰਜੇ 'ਤੇ ਪਈ ਅੰਤਲੇ ਸਵਾਸ ਲੈ ਰਹੀ ਸੀ। ਆਂਢ-ਗੁਆਂਢ ਦੇ ਸੱਜਣ ਕੋਲ ਬੈਠੇ ਸਨ। ਮਾਈ ਧੀਮੀਂ ਆਵਾਜ਼ 'ਚ ਬੋਲੀ, "ਬੂਹਾ ਖੋਲ੍ਹ ਦਿਓ! ਗੁਰੂ ਜੀ ਸੰਗਤ

ਇਹ ਕ੍ਰਿਸ਼ਮਾ ਅਹਿਸਾਸਾਂ ਨਾਲ ਸਬੰਧ ਰੱਖਦਾ ਹੈ। ਇਹੋ ਜਿਹੇ ਹੋਰ ਕਈ ਸੱਜਣਾਂ ਦਾ ਸਾਨੂੰ ਗਿਆਤ ਹੈ, ਜਿਨ੍ਹਾਂ ਨੇ ਅੰਤਿਮ ਸਮੇਂ ਇਹੋ ਜਿਹੇ ਸ਼ਬਦ ਉਚਾਰੇ। ਅੰਤਿਮ ਧਿਆਨ ਨਾਲ ਹੀ ਨਿਰਣਾ ਹੁੰਦਾ ਹੈ ਕਿ ਮਨੁੱਖ ਨੇ ਕਿਥੇ ਅਪੜਨਾ ਹੈ। ਉਸਨੇ ਸਾਰੀ ਜ਼ਿੰਦਗੀ ਕਿਵੇਂ ਬਤੀਤ ਕੀਤੀ ਹੈ। ਇਹੋ ਜਿਹੇ ਕ੍ਰਿਸ਼ਮੇ ਦਾ ਸਬੰਧ ਮਨੁੱਖ ਦੇ ਭਾਵਾਂ ਨਾਲ ਹੈ। ਅੰਤ ਸਮੇਂ ਗੁਰੂ ਤੇ ਸੰਗਤ ਦੇ ਦਰਸ਼ਨ ਤੋਂ ਪ੍ਰਤੀਤ ਹੁੰਦਾ ਹੈ ਕਿ ਮਨੁੱਖ ਦਾ ਆਵਾਗੌਣ ਮੁੱਕ ਗਿਆ ਹੈ ਤੇ ਉਸਨੂੰ ਗੁਰੂ ਚਰਨਾਂ ਵਿੱਚ ਸਦੀਵੀ ਨਿਵਾਸ ਮਿਲ ਗਿਆ ਹੈ।

ਤਰਕਵਾਦੀ ਪ੍ਰਸ਼ਨ ਕਰਦੇ ਹਨ ਕਿ ਮਨੁੱਖ ਦਾ ਅੰਤ ਤਾਂ ਸਰੀਰ ਪਾਤ ਹੋਣ ਨਾਲ ਹੀ ਹੋ ਜਾਂਦਾ ਹੈ। ਮਨੁੱਖ ਜਾਤੀ ਦੀ ਹਮੇਸ਼ਾ ਜਿਊਣ ਦੀ ਲਾਲਸਾ ਮੁੱਢ-ਕਦੀਮੀ ਹੈ, ਜਿਸਦੇ ਕਾਰਨ ਮਨੁੱਖ ਨੇ ਕਈ ਸਵਰਗਾਂ ਵਿੱਚ ਜਾਣ ਅਤੇ ਆਵਾਗਾਣ ਦੇ ਚੱਕਰ ਵਿੱਚ ਘੁੰਮਣ ਦੀਆਂ ਘਾੜਤਾਂ ਘੜੀਆਂ ਹੋਈਆਂ ਹਨ। ਸਰੀਰ ਦੇ ਪਾਤ ਹੋਣ ਨਾਲ ਆਤਮਾ ਕਿਥੇ ਜਾਂਦੀ ਹੈ? ਇਸਦਾ ਕੋਈ ਗਿਆਨ ਨਹੀਂ।

ਅੰਮ੍ਰਿਤ ਮੰਥਨ ਦੀ ਕਥਾ ਅਨੁਸਾਰ ਦੇਵਤਿਆਂ ਤੇ ਦੈਂਤਾਂ ਨੇ ਰਲ ਕੇ ਸਮੁੰਦਰ ਵਿੱਚ ਪਰਬਤ ਦਾ ਮਧਾਣਾ ਪਾ ਕੇ ਰਿੜਕਿਆ। ਉਸ ਵਿੱਚੋਂ 14 ਰਤਨ ਨਿਕਲੇ, ਜਿਨ੍ਹਾਂ ਵਿੱਚੋਂ ਇੱਕ ਅੰਮ੍ਰਿਤ ਸੀ। ਅੰਮ੍ਰਿਤ ਇੱਕ ਅਜਿਹੀ ਸੰਜੀਵਨੀ ਅਕਸੀਰ ਹੈ, ਜਿਸਨੂੰ ਪੀ ਕੇ ਮਨੁੱਖ ਅਮਰ ਹੋ ਜਾਂਦਾ ਹੈ ਅਤੇ ਕਦੇ ਨਹੀਂ ਮਰਦਾ। ਜੋ ਅੰਮ੍ਰਿਤ ਸਮੁੰਦਰ ਨੂੰ ਰਿੜਕਣ ਮਗਰੋਂ ਨਿਕਲਿਆ, ਉਸਨੂੰ ਦੇਵਤੇ ਅਤੇ ਦੈਂਤ ਆਪਣੇ ਲਈ ਪ੍ਰਾਪਤ ਕਰਨ ਲਈ ਝਗੜ ਪਏ।

ਮਿਸਰ ਦੇ ਪੁਰਾਣੇ ਬਾਦਸ਼ਾਹਾਂ ਦਾ ਜਦੋਂ ਦੇਹਾਂਤ ਹੁੰਦਾ ਤਾਂ ਉਨ੍ਹਾਂ ਦੇ ਸਰੀਰ ਨੂੰ ਹਮੇਸ਼ਾ ਲਈ ਕਾਇਮ ਰੱਖਣ ਲਈ ਕਈ ਭਾਂਤ ਦੀਆਂ ਔਸ਼ਧੀਆਂ ਨਾਲ ਅੰਦਰੋਂ-ਬਾਹਰੋਂ ਭਰ ਦਿੱਤਾ ਜਾਂਦਾ ਤਾਂ ਜੋ ਉਨ੍ਹਾਂ ਦਾ ਸਰੀਰ ਹਮੇਸ਼ਾ ਲਈ ਕਾਇਮ ਰਹੇ। ਮਿਸਰੀਆਂ ਦਾ ਵਿਚਾਰ ਸੀ ਕਿ ਸਰੀਰ ਕਾਇਮ ਰਹਿਣ ਨਾਲ ਉਨ੍ਹਾਂ ਦੇ ਬਾਦਸ਼ਾਹ ਉਹ ਸਾਰੀਆਂ ਵਸਤੂਆਂ ਨੂੰ ਵਰਤ ਸਕਣਗੇ, ਜੋ ਮੌਤ ਤੋਂ ਪਹਿਲੇ ਉਹ ਵਰਤਦੇ ਸਨ। ਇਨ੍ਹਾਂ ਸਰੀਰਾਂ ਨੂੰ ਮਹਿਲਾਂ ਰੂਪੀ ਤਹਿਖ਼ਾਨਿਆਂ ਵਿੱਚ ਸਾਰੀਆਂ ਵਸਤਾਂ ਸਮੇਤ ਦਫ਼ਨਾ ਦਿੱਤਾ ਜਾਂਦਾ ਅਤੇ ਨੌਕਰ ਚਾਕਰ ਵੀ ਨਾਲ ਹੀ ਦਫ਼ਨਾ ਦਿੱਤੇ ਜਾਂਦੇ। ਇਨ੍ਹਾਂ ਦੇ ਉਪਰ ਚਹੁ-ਦਿਸ਼ੀ ਮੀਨਾਰ ਬਣਾਏ ਜਾਂਦੇ ਸਨ, ਜਿਨ੍ਹਾਂ ਨੂੰ ਅੱਜ ਵੀ ਸੰਸਾਰ ਦਾ ਇੱਕ ਸੱਤਵਾਂ ਅਜੂਬਾ ਗਿਣਿਆ ਜਾਂਦਾ ਹੈ। ਮਸਲਮਾਨਾਂ

ਦਿਨਾਂ 'ਚ ਸਾਰਾ ਮਹੀਨਾ ਇਨ੍ਹਾਂ ਵਿੱਚ ਨਿਵਾਸ ਕਰਦੇ ਹਨ। 11 ਮਹੀਨੇ ਇਹ ਮਕਾਨ ਖ਼ਾਲੀ ਰਹਿੰਦੇ ਹਨ। ਇਨ੍ਹਾਂ ਮੁਸਲਮਾਨਾਂ ਦਾ ਵਿਸ਼ਵਾਸ ਹੈ ਕਿ ਮਰਨ ਤੋਂ ਮਗਰੋਂ ਉਨ੍ਹਾਂ ਦੀਆਂ ਰੂਹਾਂ ਇਨ੍ਹਾਂ ਘਰਾਂ ਵਿੱਚ ਰਹਿਣਗੀਆਂ ਅਤੇ ਕਿਆਮਤ ਦੇ ਦਿਨ ਸੁਰਜੀਤ ਹੋ ਜਾਣਗੀਆਂ। ਵਿਗਿਆਨਕ ਦ੍ਰਿਸ਼ਟੀਕੋਣ ਵਾਲੇ ਲੋਕਾਂ ਦਾ ਵਿਚਾਰ ਹੈ ਕਿ ਹਰ ਇੱਕ ਮਨੁੱਖ ਦਾ ਕੁੱਝ ਹਿੱਸਾ ਆਪਣੇ ਬੱਚਿਆਂ ਵਿੱਚ ਪ੍ਰਵੇਸ਼ ਕਰਦਾ ਹੈ। ਕਹਾਵਤ ਹੈ:

**"ਪਿਤਾ ਪਰ ਪੂਤ, ਤੁਖ਼ਮ ਪਰ ਘੋੜਾ,**
**ਬਹੁਤਾ ਨਹੀਂ ਤਾਂ ਥੋੜ੍ਹਾ ਥੋੜ੍ਹਾ।"**

ਤਿਰਲੋਕੀ ਦੀ ਸਾਰੀ ਰਚਨਾ ਕਾਲਵੱਸ ਹੈ। ਇੱਕ ਨਿਰੰਕਾਰ ਅਬਿਨਾਸ਼ੀ ਹੈ, ਉਸਦਾ ਵਾਸਾ ਸਚਖੰਡਿ ਵਿੱਚ ਹੈ:

**ਸਚ ਖੰਡਿ ਵਸੈ ਨਿਰੰਕਾਰੁ॥**
**ਕਰਿ ਕਰਿ ਵੇਖੈ ਨਦਰਿ ਨਿਹਾਲ॥** *(੮)*

ਹਿੰਦੂ ਮੱਤ ਵਿੱਚ ਸ਼ਿਵਪੁਰੀ, ਇੰਦਰਪੁਰੀ, ਬ੍ਰਹਮਪੁਰੀ, ਵਿਸ਼ਨਪੁਰੀ ਆਦਿ ਕਈ ਬ੍ਰਹਿਮੰਡਾਂ ਦਾ ਸੰਕਲਪ ਹੈ। ਇਨ੍ਹਾਂ ਦੀ ਪ੍ਰਾਪਤੀ ਲਈ ਹਿੰਦੂਆਂ ਦੀਆਂ ਸ਼੍ਰੇਣੀਆਂ ਕਈ ਭਾਂਤ ਦੇ ਕਰਮ-ਕਾਂਡ ਕਰਦੀਆਂ ਹਨ।

ਬੁੱਧ ਧਰਮ ਅਨੁਸਾਰ ਨਿਰਵਾਣ ਦੀ ਪ੍ਰਾਪਤੀ ਨੂੰ ਮਨੁੱਖ ਦਾ ਲਕਸ਼ ਮੰਨਿਆ ਹੈ। ਮਹਾਤਮਾ ਬੁੱਧ ਦੇ ਅੰਤਿਮ ਸ਼ਬਦ ਸਨ, "ਸਭ ਅਨਿਤ ਹੈ, ਜੋ ਜੁੜਿਆ ਹੈ, ਉਸਨੇ ਬਿਖਰਨਾ ਹੈ।"

ਸਾਹਿਬ ਬਾਬਾ ਦਿਆਲ ਜੀ ਨਿਰੰਕਾਰੀ ਦਾ ਉਪਦੇਸ਼ ਹੈ:

**ਜਪੋ ਪਿਆਰਿਓ ਧੰਨ ਨਿਰੰਕਾਰ, ਜੋ ਦੇਹਧਾਰੀ ਸਭ ਖੁਆਰ।**

ਸ: ਕਪੂਰ ਸਿੰਘ ਇਸਦਾ ਅਰਥ ਕਰਦੇ ਹੋਏ ਲਿਖਦੇ ਹਨ: ਇਹ ਨਾਅਰਾ ਮਹਾਤਮਾ ਬੁੱਧ ਦੇ ਵਿਚਾਰ 'ਸਭ ਅਨਿਤ ਹੈ' ਦਾ ਸਮਭਾਵੀ ਹੈ।

ਇਹ ਸਿੱਖ ਧਰਮ ਦਾ ਬੁਨਿਆਦੀ ਅਸੂਲ ਹੈ। ਗੁਰੂ ਤੇਗ ਬਹਾਦਰ ਜੀ ਦਾ ਫ਼ੁਰਮਾਨ ਹੈ:

**ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ॥**
**ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ॥** *(੧੪੨੯)*

**ਪਵਨੈ ਮਹਿ ਪਵਨੁ ਸਮਾਇਆ॥**

ਨਹ ਕੋ ਮੂਆ ਨ ਮਰਣੈ ਜੋਗੁ ॥
ਨਹ ਬਿਨਸੈ ਅਬਿਨਾਸੀ ਹੋਗੁ ॥੩॥...
ਕਹੁ ਨਾਨਕ ਗੁਰਿ ਭਰਮੁ ਚੁਕਾਇਆ ॥
ਨਾ ਕੋਈ ਮਰੈ ਨ ਆਵੈ ਜਾਇਆ ॥ *(੮੮੫)*

ਸਾਇੰਸ ਦਾ ਇੱਕ ਅਸੂਲ ਹੈ, "Matter can neither be created or destroyed by any Physical, Chemical means (process), it only changes its form ."

ਭੌਤਿਕ ਪਦਾਰਥ ਨਾ ਉਤਪੰਨ ਹੋ ਸਕਦਾ ਹੈ ਅਤੇ ਨਾ ਹੀ ਫ਼ਨਾ (ਬਰਬਾਦ) ਕੀਤਾ ਜਾ ਸਕਦਾ ਹੈ। ਰਸਾਇਣਕ ਜਾਂ ਭੌਤਿਕ ਪ੍ਰਕਿਰਤੀ ਅਮਲ ਨਾਲ ਕੇਵਲ ਇਸਦੀ ਸ਼ਕਲ ਬਦਲ ਜਾਂਦੀ ਹੈ। ਗੁਰਬਾਣੀ ਦਾ ਕਥਨ ਹੈ:

ਨਹ ਕਿਛੁ ਜਨਮੈ ਨਹ ਕਿਛੁ ਮਰੈ ॥
ਆਪਨ ਚਲਿਤੁ ਆਪ ਹੀ ਕਰੈ ॥ *(੨੮੧)*

ਸਾਇੰਸ ਨੇ ਵੀ ਗੁਰੂ ਮਹਾਰਾਜ ਦੇ ਉਚਾਰੇ ਸ਼ਬਦਾਂ ਦੀ ਪ੍ਰੋੜ੍ਹਤਾ ਕੀਤੀ ਹੈ। ਮਨੁੱਖ ਜਿਸ ਸਮੱਗਰੀ ਤੋਂ ਬਣਦਾ ਹੈ, ਉਹ ਵੱਖੋ-ਵੱਖਰੀ ਹੋ ਕੇ ਬਿਖਰ ਜਾਂਦੀ ਹੈ। ਉਹ ਨਸ਼ਟ ਨਹੀਂ ਹੁੰਦੀ ਕੇਵਲ ਉਸਦਾ ਰੂਪ ਹੀ ਬਦਲਦਾ ਹੈ।

ਇਸੇ ਵਿਚਾਰ ਨੂੰ ਸਾਹਿਬ ਬਾਬਾ ਦਿਆਲ ਜੀ ਨੇ ਆਪਣੇ ਨਾਅਰੇ "ਜਪੋ ਪਿਆਰਿਓ ਧੰਨ ਨਿਰੰਕਾਰ, ਜੋ ਦੇਹਧਾਰੀ ਸਭ ਖੁਆਰ" ਵਿੱਚ "ਖੁਆਰ" ਸ਼ਬਦ ਵਰਤ ਕੇ ਤੱਤਾਂ ਦੇ ਬਿਖਰ ਜਾਣ ਨੂੰ ਸੱਚ ਮੰਨਿਆ ਹੈ। ਗੁਰੂ ਸਾਹਿਬ ਨੇ ਸ਼ਬਦ ਵਿੱਚ ਫ਼ੁਰਮਾਇਆ ਹੈ:

ਪਵਨੈ ਮਹਿ ਪਵਨੁ ਸਮਾਇਆ ॥
ਜੋਤੀ ਮਹਿ ਜੋਤਿ ਰਲਿ ਜਾਇਆ ॥
ਮਾਟੀ ਮਾਟੀ ਹੋਈ ਏਕ ॥
ਰੋਵਨਹਾਰੇ ਕੀ ਕਵਨ ਟੇਕ ॥ *(੮੮੫)*

"ਪੌਣ ਪੌਣ ਵਿੱਚ ਸਮਾ ਜਾਂਦੀ ਹੈ, ਜੋਤੀ ਜੋਤਿ ਵਿੱਚ ਰਲ ਜਾਂਦੀ ਹੈ, ਮਿੱਟੀ ਮਿੱਟੀ ਵਿੱਚ ਮਿਲ ਜਾਂਦੀ ਹੈ। ਹੇ ਵਿਚਾਰਵਾਨੋ, ਇਸ ਗੱਲ ਨੂੰ ਸਮਝੋ ਕਿ ਕੋਈ ਤੱਤ ਵੀ ਨਸ਼ਟ ਨਹੀਂ ਹੁੰਦਾ। ਜੋ ਤੱਤ ਸੰਯੁਕਤ ਹੋਏ ਸਨ, ਉਹ ਤੱਤ ਬਿਖਰ ਜਾਂਦੇ ਹਨ। ਇਸ ਘਟਨਾ ਲਈ ਮੌਤ ਦਾ ਸ਼ਬਦ ਵਰਤਿਆ ਜਾਂਦਾ ਹੈ।

ਅੰਤਿਕਾ

# ਗੁਰੂ ਦਰਸਾਇ ਮੁਕਤੀ ਮਾਰਗ ਦੇ ਨੌ ਰਤਨ

(1) ਸਤਿ; (2) ਸੰਤੋਖ; (3) ਵਿਚਾਰ; (4) ਨਾਮ ਅੰਮ੍ਰਿਤ। ਨਾਮ ਅੰਮ੍ਰਿਤ ਇੱਕ ਐਸਾ ਦਾਰੂ (ਦਵਾਈ) ਹੈ ਜੋ ਮਨੁੱਖੀ ਜਨਮ ਦੀਆਂ ਅਧਿਆਤਮਿਕ ਊਣਤਾਈਆਂ ਨੂੰ ਦੂਰ ਕਰਨ ਲਈ ਸਹਾਈ ਹੁੰਦਾ ਹੈ। ਇਸ ਦਾਰੂ ਰੂਪੀ ਨਾਮ ਅੰਮ੍ਰਿਤ ਦਾ ਲਾਭ ਉਠਾਉਣ ਲਈ ਕੁੱਝ ਅਮਲੀ ਕਾਰਜ ਕਰਨੇ ਅਵੱਸ਼ਕ ਹਨ। ਉਹ ਹਨ (5) ਸਤਿ ਸੰਗਤ; (6) ਸੇਵਾ; (7) ਨਿਮਰਤਾ; (8) ਵੰਡ ਛਕਣਾ (ਧਾਰਮਕ ਤੇ ਸਮਾਜਕ ਕਾਰਜਾਂ 'ਚ ਵੱਧ ਤੋਂ ਵੱਧ ਹਿੱਸਾ ਪਾਉਣਾ); (9) ਮਿੱਠੇ ਬਚਨ, ਆਦਿ।

## ਸਤਿ ਸੰਤੋਖੁ ਵੀਚਾਰੋ

ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਆਤਮਿਕ ਵਿਚਾਰਾਂ ਦਾ ਭੰਡਾਰ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਜ਼ਿੰਦਗੀ ਦੇ ਹਰ ਪੱਖ ਨੂੰ ਸੁਚੱਜੇ ਤੇ ਸੱਚੇ-ਸੁੱਚੇ ਢੰਗ ਨਾਲ ਗੁਜ਼ਾਰਨ ਲਈ ਮੁਕੰਮਲ ਤੇ ਸਪੱਸ਼ਟ ਸੇਧਾਂ ਦਿੱਤੀਆਂ ਹਨ।

ਸ੍ਰੀ ਗੁਰੂ ਨਾਨਕ ਸਾਹਿਬ ਜੀ ਨੂੰ ਦੋ ਸ਼ਬਦ ਅਤਿਅੰਤ ਪ੍ਰਿਆ ਸਨ—ਇੱਕ ਨਿਰੰਕਾਰ ਤੇ ਦੂਜਾ ਸੱਚ। ਸੱਚ ਭਾਰਤੀ ਸੰਸਕ੍ਰਿਤੀ ਦੇ ਸਤਿ ਸ਼ਬਦ ਦਾ ਪੰਜਾਬੀ ਰੂਪਾਂਤਰ ਹੈ।

## ਸੱਚ

ਸ਼ਬਦ ਸਚ (ਸਤਿ) ਬਾਰੇ ਕੁੱਝ ਵਿਚਾਰ ਪੇਸ਼ ਹਨ। ਗੁਰਦੇਵ ਨੇ ਮਨੁੱਖੀ ਜੀਵਨ ਵਿੱਚ ਅਧਿਆਤਮਿਕ ਪਰਿਵਰਤਨ 'ਤੇ ਬਲ ਦਿੱਤਾ ਹੈ। ਆਪ ਪ੍ਰਸ਼ਨ

ਨਿਰੰਕਾਰ ਦਾ ਸਥਾਨ ਸੱਚਖੰਡ ਦਰਸਾਇਆ ਹੈ "ਸਚ ਖੰਡਿ ਵਸੈ ਨਿਰੰਕਾਰੁ" ਸੱਚ ਤੇ ਨਿਰੰਕਾਰ ਦੋਵੇਂ ਓਤਿ-ਪੋਤਿ ਸ਼ਬਦ ਹਨ।

**ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥** *(੬੨)*

ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਸੱਚ ਸ਼ਬਦ ਦਾ ਗਿਆਨ ਬੜਾ ਉੱਤਮ ਹੈ, ਪਰ ਸੱਚ ਨੂੰ ਜ਼ਿੰਦਗੀ ਵਿੱਚ ਧਾਰਨਾ, ਸੱਚ ਅਨੁਸਾਰ ਜ਼ਿੰਦਗੀ ਬਿਤਾਉਣੀ, ਇਹ ਸੱਚ ਦੇ ਗਿਆਨ ਤੋਂ ਵੀ ਉਪਰ ਦੀ ਕਿਰਿਆ ਹੈ। ਆਸਾ ਦੀ ਵਾਰ ਵਿੱਚ ਗੁਰਦੇਵ ਫ਼ੁਰਮਾਉਂਦੇ ਹਨ:

**ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ॥**
**ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ॥** *(੪੬੮)*

ਗੁਰੂ ਨਾਨਕ ਸਾਹਿਬ ਅੰਤਮ ਫ਼ੈਸਲਾ ਦੇਂਦੇ ਹਨ ਕਿ ਸਾਰੀਆਂ ਮਾਨਸਿਕ ਬੀਮਾਰੀਆਂ ਦਾ ਇੱਕੋ ਇੱਕ ਇਲਾਜ ਜ਼ਿੰਦਗੀ ਵਿੱਚ ਸੱਚੇ ਮਾਰਗ 'ਤੇ ਚੱਲਣਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਤ ਵਿੱਚ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸੱਚੀ, ਸੁੱਚੀ ਜ਼ਿੰਦਗੀ ਗੁਜ਼ਾਰਨ ਲਈ ਅੰਤਿਮ ਉਪਦੇਸ਼, ਇਵੇਂ ਅੰਕਿਤ ਹੋਇਆ ਮਿਲਦਾ ਹੈ:

**ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ॥**
**ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ॥**
**ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ॥**
**ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ॥**
**ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ॥**
*(੧੪੨੯)*

ਗੁਰੂ ਅਰਜਨ ਦੇਵ ਜੀ ਗੁਰੂ ਗ੍ਰੰਥ ਸਾਹਿਬ ਨੂੰ ਇੱਕ ਥਾਲ, ਜਿਸ ਵਿੱਚ ਅਧਿਆਤਮਿਕ ਭੋਜਨ ਪਰੋਸਿਆ ਹੋਇਆ ਹੈ, ਉਸਦੇ ਪ੍ਰਯੋਗ ਕਰਨ ਦਾ ਵਿਚਾਰ ਪੇਸ਼ ਕਰਦੇ ਹਨ। ਗੁਰੂ ਗ੍ਰੰਥ ਸਾਹਿਬ ਦੇ ਮਹਾਨ ਥਾਲ ਵਿੱਚ ਤਿੰਨ ਵਸਤਾਂ ਪਰੋਸੀਆਂ ਹਨ—ਸਤਿ, ਸੰਤੋਖੁ ਤੇ ਵੀਚਾਰੋ। ਇਥੇ 'ਸਤਿ' ਦਾ ਭਾਵ ਉੱਚਾ ਆਚਰਨ, 'ਸੰਤੋਖੁ' ਦਾ ਸੰਤੋਖੀ ਜੀਵਨ ਤੇ 'ਵੀਚਾਰੋ' ਦਾ ਭਾਵ ਗਿਆਨ ਹੈ। ਥਾਲ ਵਿਚਲੀਆਂ ਪਰੋਸੀਆਂ ਭੋਜਨ ਰੂਪੀ ਵਸਤਾਂ ਨੂੰ ਪਚਾਉਣਾ ਮਨੁੱਖ ਲਈ

## ਸਤਿ ਸੰਗਤ

ਗੁਰੂ ਘਰ ਵਿੱਚ ਸਤਿ ਸੰਗਤ ਦੀ ਬੜੀ ਮਹਾਨਤਾ ਹੈ। ਸਤਿ ਸੰਗਤ ਸਿਖਿਆ ਦਾਤੀ ਹੈ। ਫ਼ੁਰਮਾਨ ਹੈ:

**ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੁ ਤਰਿਆ॥**
**ਗੁਰ ਪਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ॥** *(੧੦)*

ਸਤਿ ਸੰਗਤ ਵਿੱਚ ਨਾਮ ਦੀ ਮਹਿਮਾ ਗਾਈ ਜਾਂਦੀ ਹੈ:

**ਸਤਸੰਗਤਿ ਕੈਸੀ ਜਾਣੀਐ॥**
**ਜਿਥੈ ਏਕੋ ਨਾਮੁ ਵਖਾਣੀਐ॥**
**ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ॥**
*(੭੨)*

ਸਤਿ ਸੰਗਤ ਸੱਚੇ ਸੁੱਚੇ ਪੁਰਸ਼ਾਂ ਦਾ ਇਕੱਠ ਹੈ, ਜਿਥੇ ਸੱਚ ਸੰਤੋਖ ਉੱਤੇ ਵਿਚਾਰ ਹੁੰਦਾ ਹੈ। ਸਿੱਖ ਨੂੰ ਉਪਦੇਸ਼ ਹੈ ਕਿ ਇਕ-ਇਕ ਪੈਰ ਰੱਖੇ ਤੇ ਵਿਚਾਰ ਕਰੇ ਕਿ ਉਸ ਨੇ ਜੋ ਕਦਮ ਪੁੱਟਿਆ ਹੈ, ਉਹ ਠੀਕ ਪੁੱਟਿਆ ਹੈ ਜਾਂ ਗ਼ਲਤ। ਫ਼ੁਰਮਾਨ ਹੈ:

**ਰਖਿ ਰਖਿ ਚਰਨ ਧਰੇ ਵੀਚਾਰੀ॥**
**ਦੁਬਿਧਾ ਛੋਡਿ ਭਏ ਨਿਰੰਕਾਰੀ॥** *(੬੮੫)*

ਸਿੱਖ ਧਰਮ ਵਿੱਚ ਅੰਮ੍ਰਿਤ ਵੇਲੇ ਤੇ ਸੰਧਿਆ ਵੇਲੇ ਸਤਿ ਸੰਗਤ ਕਰਨ ਦੀ ਪ੍ਰਥਾ ਹੈ।

## ਸੇਵਾ

ਸੇਵਾ ਇੱਕ ਐਸਾ ਗੁਣ ਹੈ ਜਿਸ ਦੇ ਕਰਨ ਨਾਲ ਸਮਾਜ ਦੇ ਕਈ ਮਸਲੇ ਹੱਲ ਹੁੰਦੇ ਹਨ। ਗੁਰੂ ਸਾਹਿਬ ਦਾ ਫ਼ੁਰਮਾਨ ਹੈ:

**ਸੇਵਾ ਕਰਤ ਹੋਇ ਨਿਹਕਾਮੀ॥**
**ਤਿਸ ਕਉ ਹੋਤ ਪਰਾਪਤਿ ਸੁਆਮੀ॥** *(੨੮੬)*

ਗੁਰੂ ਘਰ ਵਿੱਚ ਨਿਸ਼ਕਾਮ ਸੇਵਾ ਦੀ ਬੜੀ ਮਹਿਮਾ ਹੈ। ਫ਼ੁਰਮਾਨ ਹੈ:

**ਵਿਚਿ ਦੁਨੀਆ ਸੇਵ ਕਮਾਈਐ॥**

ਸੇਵਾ ਦੇ ਕਈ ਰੂਪ ਹਨ। ਸੋ, ਸੇਵਾ ਕਰਨੀ ਇੱਕ ਵੱਡਾ ਸਾਧਨ ਹੈ ਜਿਸ ਨਾਲ ਮਨੁੱਖ ਵਿੱਚ ਨਿਮਰਤਾ ਦਾ ਨਿਰਮਾਣ ਹੁੰਦਾ ਹੈ।

## ਨਿਮਰਤਾ

ਨਿਮਰਤਾ ਇੱਕ ਅਜਿਹਾ ਗੁਣ ਹੈ ਜਿਸ ਨਾਲ ਵੈਰ-ਵਿਰੋਧ ਖ਼ਤਮ ਹੋ ਜਾਂਦਾ ਹੈ। ਗੁਰਬਾਣੀ ਦਾ ਬਚਨ ਹੈ:

**ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥**
**ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ॥** *(੧੩੮੪)*

**ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ॥**
**ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ॥** *(੪੭੦)*

ਨਿਵਣ ਨਾਲ ਵਡਿਆਈ ਮਿਲਦੀ ਹੈ। ਨਿਮਰਤਾ ਦੇ ਪੁੰਜ ਸ੍ਰੀ ਸਾਹਿਬ ਰੱਤਾ ਜੀ ਮਹਾਰਾਜ ਨਾਲ ਜੁੜੀ ਇੱਕ ਘਟਨਾ ਦਾ ਇਥੇ ਜ਼ਿਕਰ ਕਰਨਾ ਯੋਗ ਹੋਵੇਗਾ। ਸਾਹਿਬ ਰੱਤਾ ਜੀ ਗੁਰਦਵਾਰਾ ਸ੍ਰੀ ਪੰਜਾ ਸਾਹਿਬ ਦੀ ਪਰਿਕਰਮਾ ਵਿੱਚ ਬੈਠੇ ਨਾਮ ਸਿਮਰਨ ਕਰ ਰਹੇ ਸਨ। ਇੱਕ ਨਿਹੰਗ ਸਿੰਘ ਗਰਜਵੀਂ ਅਵਾਜ਼ ਵਿੱਚ ਬੋਲਿਆ:

"ਉਏ ਰੱਤਾ ਕੌਣ ਹੈ ਜਿਸ ਦਾ ਕਈ ਸਿੱਖ ਗੁਰੂ ਵਾਂਗ ਹੁਕਮ ਮੰਨਦੇ ਹਨ?" ਇਹ ਕਹਿੰਦਿਆਂ ਜਦੋਂ ਉਹ ਸਾਹਿਬਾਂ ਕੋਲੋਂ ਦੀ ਲੰਘਿਆ ਤਾਂ ਸਾਹਿਬਾਂ ਨੇ ਉਹਦੇ ਪੈਰ ਫੜਦਿਆਂ ਬਚਨ ਕੀਤਾ:

"ਇਸ ਮਲ-ਮੂਤਰ ਦੇ ਖਲੜੇ ਨੂੰ ਲੋਕੀਂ ਰੱਤਾ ਕਰ ਕੇ ਬੁਲਾਉਂਦੇ ਹਨ।" ਇਤਨੀ ਨਿਮਰਤਾ ਵੇਖ ਕੇ ਨਿਹੰਗ ਸਿੰਘ ਦਾ ਹੰਕਾਰ ਦੂਰ ਹੋ ਗਿਆ ਤੇ ਉਸ ਨੇ ਸਾਹਿਬਾਂ ਦੇ ਚਰਨ ਫੜ ਲਏ। ਆਪਣਾ ਹਸਤਾਖਰ ਕਰਨ ਵੇਲੇ ਆਪ 'ਦਾਸ ਗ਼ੁਲਾਮ ਰੱਤਾ' ਲਿਖਦੇ ਸਨ। ਇਹ ਹੈ ਨਿਮਰਤਾ ਦੀ ਇੱਕ ਅਦੁੱਤੀ ਮਿਸਾਲ।

## ਵੰਡ ਛਕਣਾ

ਗੁਰਬਾਣੀ ਦਾ ਕਥਨ ਹੈ:

**ਮਿਠਾ ਬੋਲਹਿ ਨਿਵਿ ਚਲਹਿ ਸੇਜੈ ਰਵੈ ਭਤਾਰੁ॥**
**ਸੋਭਾਵੰਤੀ ਸੋਹਾਗਣੀ ਜਿਨ ਗੁਰ ਕਾ ਹੇਤੁ ਅਪਾਰੁ॥** *(੩੧)*

## ਮਿੱਠਾ ਬੋਲਣਾ

ਗੁਰਬਾਣੀ ਦਾ ਕਥਨ ਹੈ:

**ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ॥**
**ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ॥** *(੭੮੪)*

ਗੁਰੂ ਸਾਹਿਬ ਨੇ ਜਪੁਜੀ ਬਾਣੀ ਵਿੱਚ ਮਾੜੀ ਭਾਸ਼ਾ ਬੋਲਣ ਵਾਲਿਆਂ ਨੂੰ ਇਵੇਂ ਕਿਹਾ ਹੈ:

**ਜੇ ਕੋ ਆਖੈ ਬੋਲੁ ਵਿਗਾੜੁ॥**
**ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ॥** *(੬)*

ਮਿੱਠਾ ਬੋਲਣ ਨਾਲ ਸੁਣਨ ਵਾਲਾ ਪ੍ਰਭਾਵਤ ਹੁੰਦਾ ਹੈ। ਇਥੇ ਆਪਣੇ ਨਾਲ ਵਰਤੀ ਇੱਕ ਘਟਨਾ ਦਾ ਜ਼ਿਕਰ ਕਰਨਾ ਯੋਗ ਜਾਪਦਾ ਹੈ। ਅਮਰੀਕਾ ਨਿਵਾਸੀ ਸ: ਦੀਦਾਰ ਸਿੰਘ ਬੈਂਸ ਇੱਕ ਧਨਾਢ ਸਿੱਖ ਹੈ। ਮਾਇਆਧਾਰੀ ਹੋਣ ਕਾਰਨ ਉਨ੍ਹਾਂ ਦੀ ਬੋਲੀ ਬੋਲ ਵਿਗਾੜ ਵਾਲੀ ਹੈ। ਉਨ੍ਹਾਂ ਦੇ ਇੱਕ ਸਵਾਗਤ ਸਮਾਰੋਹ ਵਿੱਚ ਮੈਨੂੰ ਸ਼ਾਮਲ ਹੋਣ ਲਈ ਸੱਦਾ ਮਿਲਿਆ। ਸਵਾਗਤ ਮੌਕੇ ਮੈਨੂੰ ਫੁੱਲਾਂ ਦਾ ਹਾਰ ਉਨ੍ਹਾਂ ਦੇ ਗਲ ਵਿੱਚ ਪਾਉਣ ਲਈ ਕਿਹਾ ਗਿਆ। ਜਦੋਂ ਮੈਂ ਉਨ੍ਹਾਂ ਦੇ ਗਲ ਵਿੱਚ ਫੁੱਲਾਂ ਦਾ ਹਾਰ ਪਾਉਣ ਲੱਗਾ ਤਾਂ ਜਾਣ-ਪਛਾਣ ਕਰਾਉਣ ਵਾਲੇ ਸੱਜਣ ਨੇ ਕਿਹਾ ਇਹ ਡਾ. ਮਾਨ ਸਿੰਘ ਨਿਰੰਕਾਰੀ ਜੀ ਹਨ। ਇਹ ਸੁਣ ਕੇ ਬੈਂਸ ਨੇ ਮੇਰੇ ਵੱਲ ਕੈਰੀ ਨਿਗਾਹ ਨਾਲ ਵੇਖਦਿਆਂ ਕਿਹਾ, "ਮੈਂ ਤਾਂ ਸੁਣਿਆ ਸੀ ਕਿ ਨਿਰੰਕਾਰੀ ਖ਼ਤਮ ਹੋ ਗਏ ਹਨ, ਤੁਸੀਂ ਹਾਲੇ ਮੌਜੂਦ ਹੋ?"

ਮੈਂ ਬੈਂਸ ਜੀ ਨੂੰ ਮੁਖ਼ਾਤਿਬ ਹੋ ਕੇ ਪੁੱਛਿਆ, "ਕੀ ਤੁਸੀਂ ਬੈਂਸ ਹੋ?" ਉਨ੍ਹਾਂ ਨੇ ਹਾਂ ਵਿੱਚ ਉੱਤਰ ਦਿੱਤਾ। ਮੈਂ ਉਨ੍ਹਾਂ ਨੂੰ ਜਾਣਕਾਰੀ ਦਿੰਦਿਆਂ ਕਿਹਾ ਕਿ ਤੁਸੀਂ ਬੈਂਸ ਇਸ ਲਈ ਹੋ ਕਿਉਂਕਿ ਤੁਹਾਡੇ ਪਿਤਾ, ਦਾਦਾ, ਪੜਦਾਦਾ ਸਭ ਬੈਂਸ ਸਨ। ਸ਼ਾਇਦ ਤੁਹਾਨੂੰ ਇਸ ਗੱਲ ਦੀ ਜਾਣਕਾਰੀ ਹੋਵੇਗੀ ਕਿ ਆਦਿ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਵੀ ਨਿਰੰਕਾਰੀ ਸਨ। ਅਸੀਂ ਸਾਰੇ ਉਨ੍ਹਾਂ ਦੇ ਸਿੱਖ ਪੁੱਤਰ ਹਾਂ। ਇਸ ਲਈ ਸਮੂਹ ਸਿੱਖ ਭਾਵੇਂ ਉਹ ਕਿਸੇ ਵੀ ਫ਼ਿਰਕੇ ਜਾਂ ਗਰੁੱਪ ਨਾਲ ਸਬੰਧਤ ਹੋਵੇ, ਤੁਹਾਡੇ ਸਮੇਤ ਸਭ ਨਿਰੰਕਾਰੀ ਹਨ। ਇਹ ਸੁਣ ਕੇ ਉਨ੍ਹਾਂ ਨੇ ਹੱਥ ਜੋੜ ਦਿੱਤੇ। ਮੈਂ ਮਿਠਾਸ ਤੇ ਤਰਕ ਨਾਲ ਗੱਲ ਕੀਤੀ ਸੀ, ਇਸ ਲਈ ਉਨ੍ਹਾਂ ਉੱਤੇ ਇਸ ਦਾ ਸਦੀਵੀ ਤੇ ਚੰਗਾ ਪ੍ਰਭਾਵ ਪਿਆ।